



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

## ਇਸੇ ਕਲਮ ਤੋਂ-

| | |
|---|---|
| ਪੰਜਾਬੀ ਸ਼ਬਦਾਰਥ ਦੀ ਰੂਪ ਰੇਖਾ | (ਭਾਸ਼ਾ ਵਿਗਿਆਨ) |
| ਮੁੜ੍ਹਕੇ ਦੀ ਮਹਿਕ | (ਕਾਵਿ ਸੰਗ੍ਰਹਿ) |
| ਮੀਨ ਪਿਆਸੀ | (ਕਹਾਣੀ ਸੰਗ੍ਰਹਿ) |
| ਸ਼ਬਦ ਲੀਲਾ | (ਭਾਸ਼ਾ ਵਿਗਿਆਨ) |
| ਆਓ ਵਧੀਆ ਪੰਜਾਬੀ ਲਿਖੀਏ | (ਭਾਸ਼ਾ ਵਿਗਿਆਨ) |

# ਜਗਜੀਤ ਕੋਸ਼

ਪੰਜਾਬੀ ਸ਼ਬਦਾਵਲੀ ਵਿਚ ਅਰਬੀ,
ਫ਼ਾਰਸੀ ਅਤੇ ਤੁਰਕੀ ਭਾਸ਼ਾਵਾਂ ਦੇ ਸ਼ਬਦ

ਸੁਰਜੀਤ ਖ਼ੁਰਸ਼ੀਦੀ



ਸਪਰੈੱਡ ਪਬਲੀਕੇਸ਼ਨ
ਪਟਿਆਲਾ

**JAGJIT KOSH**

**By**

**Surjit Khurshidi**

**ISBN : 978-81-939750-1-5**

**Year: 2019**

**Price : 300/-**



**Published by: Spread Publication**
**Patiala (Punjab)**
**M. 95016-60416, 96536-36316**
**spreadpublication@gmail.com**

**Printed : Aarna Printing Solutions**

ਇਹ ਕੋਸ਼

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਦੇ ਪਾਵਨ ਨਾਂ ਨਾਲ ਜੋੜਨ ਦਾ

ਮਾਣ ਪ੍ਰਾਪਤ ਕਰ ਰਿਹਾ ਹਾਂ।

ਜਿਨ੍ਹਾਂ ਨੇ ਆਪਣੀ ਛਤਰ ਛਾਇਆ

ਅਤੇ ਅਸ਼ੀਰਵਾਦ ਬਖ਼ਸ਼ ਕੇ ਵਿਹਲ

ਪ੍ਰਦਾਨ ਕੀਤੀ ਤਾਂ ਜੋ ਇਹ ਕਾਰਜ

ਨੇਪਰੇ ਚਾੜ੍ਹਿਆ ਜਾ ਸਕੇ।

ਸੁਰਜੀਤ ਖ਼ੁਰਸ਼ੀਦੀ

# ਇਸ ਕੋਸ਼ ਬਾਰੇ

ਕੋਈ ਵੀ ਭਾਸ਼ਾ ਜਿਹੜੀ ਉੱਨਤ ਹੋਣ ਅਤੇ ਸਮੇਂ ਦੇ ਹਾਣ ਦੀ ਹੋਣ ਦਾ ਦਾਅਵਾ ਕਰਦੀ ਹੈ ਉਹ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਉਧਾਰ ਲਏ ਬਿਨਾ ਇੰਝ ਦਾ ਦਾਅਵਾ ਨਹੀਂ ਕਰ ਸਕਦੀ। ਸ਼ਬਦਾਂ ਦਾ ਆਦਾਨ ਪ੍ਰਦਾਨ ਨਿਰੰਤਰ ਪ੍ਰਕਿਰਿਆ ਹੈ ਅਤੇ ਇਹ ਸੁੱਤੇ ਸਿੱਧ ਚੱਲਦੀ ਰਹਿੰਦੀ ਹੈ। ਕਾਰਨ ਇਸ ਦਾ ਇਤਿਹਾਸਕ, ਸਮਾਜਿਕ, ਰਾਜਨੀਤਕ ਜਾਂ ਭੂਗੋਲਕ, ਕੁਝ ਵੀ ਹੋ ਸਕਦਾ ਹੈ। ਸਾਡੀ ਭਾਸ਼ਾ ਦੇ ਵਿਚ ਵੀ ਹੋਰ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਆਉਂਦੇ ਰਹੇ ਹਨ। ਇਸ ਵਿਚ ਮੁੰਡਾ, ਦਰਾਵੜ, ਗੁਜਰਾਤੀ, ਮਰਾਠੀ, ਸਿੰਧੀ, ਪਸ਼ਤੋ, ਦਰੀ, ਤੁਰਕੀ, ਫ਼ਾਰਸੀ, ਅਰਬੀ, ਅੰਗਰੇਜ਼ੀ, ਫ਼ਰਾਂਸੀਸੀ, ਪੁਰਤਗਾਲੀ ਅਤੇ ਕਿੰਨੀਆਂ ਹੀ ਹੋਰ ਭਾਸ਼ਾਵਾਂ ਦੇ ਸ਼ਬਦ ਆਉਂਦੇ ਰਹੇ ਹਨ ਅਤੇ ਏਥੋਂ ਦੇ ਹੀ ਹੋ ਕੇ ਰਹਿ ਗਏ ਹਨ। ਸਾਡੇ ਵਿਚਾਰ ਵਿਚ ਜੇਕਰ ਕਿਸੇ ਭਾਸ਼ਾ ਨੇ ਸਭ ਨਾਲੋਂ ਵੱਧ ਸ਼ਬਦ ਹੋਰ ਭਾਸ਼ਾਵਾਂ ਨੂੰ ਦਿੱਤੇ ਹਨ ਤਾਂ ਉਹ ਸੰਸਕ੍ਰਿਤ ਭਾਸ਼ਾ ਹੈ। ਸਭ ਨਾਲੋਂ ਵੱਧ ਸ਼ਬਦ ਅੰਗਰੇਜ਼ੀ ਭਾਸ਼ਾ ਨੇ ਲਏ ਹਨ ਅਤੇ ਅੱਜ ਉਹ ਸਭ ਤੋਂ ਵੱਧ ਸ਼ਬਦ ਹੋਰ ਭਾਸ਼ਾਵਾਂ ਨੂੰ ਦੇ ਵੀ ਰਹੀ ਹੈ।

ਉਂਝ ਜੇਕਰ ਦੇਖਿਆ ਜਾਵੇ ਤਾਂ ਕਿਸੇ ਵੀ ਸ਼ਬਦ ਦੇ ਕੋਈ ਅਰਥ ਨਹੀਂ ਹੁੰਦੇ। ਕੋਸ਼ ਤਾਂ ਬਸ ਇਕ ਖ਼ਾਸ ਸਮੇਂ ਤਕ ਕਿਸੇ ਸ਼ਬਦ ਦੇ ਰਿਵਾਜ਼ ਪਾ ਚੁੱਕੇ ਅਰਥ ਹੀ ਦੱਸ ਸਕਦਾ ਹੈ। ਅਰਥ ਤਬਦੀਲ ਹੁੰਦੇ ਜਾਂ ਵਿਕਸਤ ਹੁੰਦੇ ਰਹਿੰਦੇ ਹਨ। ਇਸੇ ਲਈ ਕੋਸ਼ਾਂ ਵਿਚ ਸੋਧ ਹੁੰਦੀ ਰਹਿੰਦੀ ਹੈ। ਸ਼ਬਦ ਅਰਥ ਅਸਲ ਵਿਚ ਵਾਕ ਦੁਆਰਾ ਹੀ ਤੈਅ ਹੁੰਦੇ ਹਨ। ਸ਼ਬਦਾਂ ਦੇ ਪ੍ਰਤਿਭਾਵਾਨ ਸ਼ਿਲਪਕਾਰ ਆਪਣੀਆਂ ਲਿਖਤਾਂ ਵਿਚ ਅਰਥ ਵਿਸਤਾਰ ਕਰਦੇ ਰਹਿੰਦੇ ਹਨ।

ਕਿਸੇ ਵੀ ਦੇਸ ਦਾ ਸਭਿਆਚਾਰ ਅਤੇ ਸਾਰਾ ਅਤੀਤ ਉਸ ਦੀ ਭਾਸ਼ਾ ਦੇ ਵਿਚ ਸਾਂਭਿਆ ਪਿਆ ਹੁੰਦਾ ਹੈ। ਇਤਿਹਾਸ ਦੇ ਵੱਖ-ਵੱਖ ਦੌਰਾਂ ਦੀਆਂ ਪੈੜਾਂ ਵੀ ਭਾਸ਼ਾ ਵਿਚ ਅੰਕਿਤ ਮਿਲਦੀਆਂ ਹਨ। ਕਿਸੇ ਵੀ ਕੌਮ ਦੇ ਜੀਵਨ ਦੀ ਸ਼ਾਹਰਗ ਉਸ ਦੀ ਭਾਸ਼ਾ ਹੀ ਹੁੰਦੀ ਹੈ। ਜਿਸ ਕੌਮ ਨੂੰ ਮਾਰਨਾ ਹੋਵੇ ਜਾਂ ਅਧੀਨ ਕਰਨਾ ਹੋਵੇ ਉਸ ਦੀ ਭਾਸ਼ਾ ਨੂੰ ਮਾਰਨ ਨਾਲ ਜਾਂ ਅਧੀਨ ਭਾਸ਼ਾ ਬਣਾ ਕੇ ਹੀ ਸਰ ਸਕਦਾ ਹੈ।

ਜਿਸ ਪ੍ਰਕਾਰ ਕੋਈ ਨਸਲ ਕੋਈ ਸਭਿਆਚਾਰ ਨਿਰੋਲ ਨਹੀਂ ਕਿਹਾ ਜਾ ਸਕਦਾ ਇਸੇ ਤਰ੍ਹਾਂ ਕੋਈ ਵੀ ਭਾਸ਼ਾ ਨਿਰੋਲ ਨਹੀਂ ਹੋ ਸਕਦੀ। ਸਵਾਏ ਘਣੇ ਜੰਗਲਾਂ ਅਤੇ ਅਪਹੁੰਚ ਥਾਵਾਂ ਦੇ ਵਾਸੀਆਂ ਦੀਆਂ ਭਾਸ਼ਾਵਾਂ ਦੇ। ਪੰਜਾਬੀ ਭਾਸ਼ਾ ਵੀ ਇਕ ਛੋਟ ਨਹੀਂ ਹੋ ਸਕਦੀ । ਪੰਜਾਬ ਮੱਧ-ਏਸ਼ੀਆ ਤੋਂ ਭਾਰਤ 'ਤੇ ਧਾਵਾ ਬੋਲਣ ਵਾਲ਼ੀਆਂ ਕੌਮਾਂ ਦੇ ਰਾਹ ਵਿਚ ਪੈਂਦਾ ਸੀ। ਕਦੇ ਅਫ਼ਗਾਨਿਸਤਾਨ ਅਧੀਨ ਹੁੰਦਾ ਕਦੇ ਦਿੱਲੀ ਅਧੀਨ ਅਤੇ ਕਦੇ-ਕਦੇ ਸਵੈ-ਸ਼ਾਸ਼ਕ। ਇੰਝ ਨਸਲ ਅਤੇ ਭਾਸ਼ਾ ਰਲ਼ਗੱਡ ਹੁੰਦੇ ਰਹੇ।

ਜੇਕਰ ਮੁੱਢਲੇ ਆਰੀਆਂ ਲੋਕਾਂ ਦਾ ਜ਼ਿਕਰ ਛੱਡ ਦਈਏ ਤਾਂ ਮਗਰੋਂ ਦਸਵੀਂ ਸਦੀ ਵਿਚ

ਸਬਤਗੀਨ ਦੇ ਪੰਜਾਬ 'ਤੇ ਹਮਲੇ ਦੇ ਨਾਲ ਤੁਰਕਾਂ ਦਾ ਸਾਡੇ ਨਾਲ ਪਹਿਲੋਂ ਪਹਿਲ ਰਾਬਤਾ ਸਥਾਪਿਤ ਹੋਇਆ ਕਿਹਾ ਜਾ ਸਕਦਾ ਹੈ। ਇਸ ਤੋਂ ਬਾਅਦ ਮਹਿਮੂਦ ਗਜ਼ਨਵੀ ਦੀ ਹਕੂਮਤ ਨੇ ਵੀ ਤੁਰਕ ਪ੍ਰਭਾਵ ਸਾਡੇ 'ਤੇ ਛੱਡਿਆ ਅਤੇ ਸਾਡੀ ਭਾਸ਼ਾ ਵਿਚ ਕੁਝ ਤੁਰਕੀ ਸ਼ਬਦ ਸ਼ਾਮਿਲ ਹੋ ਗਏ। ਕੁਝ ਸ਼ਬਦ ਅਫ਼ਗਾਨ ਪਠਾਣਾਂ ਦੇ ਕਾਲ ਵਿਚ ਤੁਰਕੀ ਦੇ ਸਿੱਧੇ ਤੌਰ 'ਤੇ ਜਾਂ ਫੇਰ ਫ਼ਾਰਸੀ ਦੁਆਰਾ, ਅਸਿੱਧੇ ਤੌਰ 'ਤੇ ਸਾਡੀ ਭਾਸ਼ਾ ਵਿਚ ਘਰ ਕਰ ਗਏ।

ਚੌਦਵੀਂ ਸਦੀ ਵਿਚ ਖ਼ਿਲਜੀ ਹਕੂਮਤ, ਤੁਗ਼ਲਕ ਹਕੂਮਤ ਅਤੇ ਪੰਦਰਵੀਂ ਸਦੀ ਵਿਚ ਲੋਧੀ ਅਫ਼ਗਾਨਾਂ ਦੀ ਹਕੂਮਤ ਤੇ ਫੇਰ ਮੁਗ਼ਲਾਂ ਦੀ ਹਕੂਮਤ ਨੇ ਸਾਡੀ ਭਾਸ਼ਾ 'ਤੇ ਨਿਰੰਤਰ ਦਬਾ ਰੱਖਿਆ ਅਤੇ ਰਾਜ ਭਾਸ਼ਾ ਦੇ ਸ਼ਬਦ ਸਾਡੇ ਸ਼ਬਦ ਭੰਡਾਰ ਵਿਚ ਸ਼ਾਮਲ ਹੁੰਦੇ ਰਹੇ। ਉਹ ਹਕੂਮਤਾਂ ਤਾਂ ਹੁਣ ਇਤਿਹਾਸ ਦੇ ਅਜਾਇਬ ਘਰ ਵਿਚ ਜਾ ਰਹੀਆਂ ਪਰ ਉਹਨਾਂ ਦੀ ਸ਼ਬਦਾਵਲੀ ਸਾਡੀ ਭਾਸ਼ਾ ਨੇ ਹਿੱਕ ਦੇ ਨਾਲ ਲਗਾ ਕੇ ਅਪਣਾ ਲਈ ਹੋਈ ਹੈ।

ਪੰਜਾਬ ਦੀ ਅਤੇ ਪੰਜਾਬੀ ਭਾਸ਼ਾ ਦੀ ਇਹ ਮਹਾਨਤਾ ਅਤੇ ਫ਼ਰਾਖ਼ਦਿਲੀ ਹੈ ਕਿ ਇਸ ਨੇ ਹੋਰ ਕੌਮਾਂ, ਸਭਿਅਤਾਵਾਂ ਅਤੇ ਭਾਸ਼ਾਵਾਂ ਨੂੰ ਆਪਣੇ ਕਲਾਵੇ ਵਿਚ ਲਿਆ ਅਤੇ ਸ਼ੁੱਧ ਰੂਪ ਵਿਚ ਜਾਂ ਆਪਣੇ ਸੁਭਾ ਦੇ ਅਨੁਕੂਲ ਕਰ ਕੇ ਅਪਣਾ ਲਿਆ। ਕੋਈ ਸ਼ਬਦ ਤਾਂ ਐਨੇ ਸਾਡੇ ਹੋ ਗਏ ਹਨ ਕਿ ਸਾਡੀ ਰੋਜ਼ਮਰ੍ਹਾ ਵਿਚ ਘਰ ਕਰ ਚੁੱਕੇ ਹਨ।

ਹੱਥਲੇ ਕੋਸ਼ ਦੇ ਸਬੰਧ ਵਿਚ ਅਸੀਂ ਆਪਣੇ ਕਾਰਜ ਖੇਤਰ ਵਿਚ ਕੇਵਲ ਅਰਬੀ, ਫ਼ਾਰਸੀ ਅਤੇ ਤੁਰਕੀ ਭਾਸ਼ਾਵਾਂ ਦੇ ਉਹ ਸ਼ਬਦ ਲਏ ਹਨ ਜਿਹੜੇ ਕਿ ਸਾਡੇ ਵਿਚ ਪੂਰੀ ਤਰ੍ਹਾਂ ਨਾਲ ਰਚ-ਮਿਚ ਗਏ ਹਨ। ਖ਼ਿਆਲ ਰਹੇ ਕਿ ਇਹ ਤੁਰਕੀ ਭਾਸ਼ਾ ਤੁਰਕੀ ਦੇਸ ਨਾਲ ਸਬੰਧਿਤ ਨਹੀਂ ਹੈ ਸਗੋਂ ਤੁਰਕਿਸਤਾਨ ਅਥਵਾ ਮੱਧ-ਏਸ਼ੀਆ ਦੇ ਖੇਤਰ ਨਾਲ ਸਬੰਧਿਤ ਹੈ ਜਿੱਥੋਂ ਕਾਫ਼ਲੇ ਸਾਡੇ ਦੇਸ ਵਿਚ ਆਉਂਦੇ ਰਹੇ ਅਤੇ ਸਾਡਾ ਜਿੱਥੋਂ ਦੇ ਬਲਖ਼, ਬੁਖ਼ਾਰਾ ਅਤੇ ਤਾਸ਼ਕੰਦ ਆਦਿ ਤਿਜਾਰਤੀ ਕੇਂਦਰਾਂ ਦੇ ਨਾਲ ਵਿਉਪਾਰ ਵੀ ਚੱਲਦਾ ਰਿਹਾ ਹੈ। ਮਿਰਜ਼ਾ ਇਜ਼ਤ ਬੇਗ (ਬਾਅਦ ਵਿਚ ਮਹੀਂਵਾਲ) ਇਸੇ ਖੇਤਰ ਤੋਂ ਵਿਉਪਾਰ ਕਰਨ ਦੇ ਲਈ ਆਇਆ ਸੀ। ਇਸੇ ਖੇਤਰ ਦੇ ਫ਼ਰਗ਼ਾਨ ਤੋਂ ਉੱਠ ਕੇ ਬਾਬਰ ਆਇਆ ਸੀ। ਇਹ ਇਕ ਵੱਖਰੀ ਕਹਾਣੀ ਹੈ।

ਪੰਜਾਬੀ, ਫ਼ਾਰਸੀ ਅਤੇ ਤੁਰਕੀ ਵੀ ਇਕ ਹੀ ਭਾਸ਼ਾ-ਪਰਿਵਾਰ ਦੀਆਂ ਭਾਸ਼ਾਵਾਂ ਹੋਣ ਕਰ ਕੇ, ਇਨ੍ਹਾਂ ਵਿਚ ਸ਼ਬਦਾਂ, ਉਨ੍ਹਾਂ ਦੇ ਉਚਾਰਨ ਅਤੇ ਅਰਥਾਂ ਵਿਚ ਬਹੁਤ ਨੇੜਤਾ ਹੈ। ਕੁਝ ਸ਼ਬਦ ਤਾਂ ਸਾਂਝੇ ਹੀ ਹਨ। ਕੁਝ ਹੋਰ ਥੋੜ੍ਹੀ ਜਿਹੀ ਮਿਹਨਤ ਦੇ ਨਾਲ ਪਹਿਚਾਣੇ ਜਾ ਸਕਦੇ ਹਨ। ਹਾਂ ਅਰਬੀ ਸ਼ਾਮੀ ਭਾਸ਼ਾ-ਪਰਿਵਾਰ ਵਿੱਚੋਂ ਹੈ। ਇਸ ਰਾਹੀਂ ਇਬਰਾਨੀ (ਜਾਂ ਯਹੂਦੀ) ਆਦਿ ਭਾਸ਼ਾਵਾਂ ਦੇ ਸ਼ਬਦ ਵੀ ਆਏ ਹੋਣਗੇ। ਪਹਿਲਾਂ ਪਹਿਲ ਸਿੰਧ ਪ੍ਰਾਂਤ ਰਾਹੀਂ ਮੁਲਤਾਨ ਆਦਿ ਤੀਕ ਜ਼ਰੂਰ ਪੁੱਜੇ ਸਨ। ਇਸ ਭਾਸ਼ਾ ਦੇ ਸ਼ਬਦ ਸਾਡੇ ਪਾਸ ਇਸਲਾਮ ਧਰਮ ਦੇ ਧਾਰਨੀਆਂ ਰਾਹੀਂ ਹੀ ਆਏ ਹਨ। ਉਨ੍ਹਾਂ ਦੇ ਵਿਚ ਕੁਝ ਅਰਬ ਲੋਕ ਵੀ ਹੋ ਸਕਦੇ ਹਨ। ਇਸਲਾਮ ਧਰਮ ਦੀ ਆਪਣੀ ਸਮਾਜਿਕ ਠੁੱਕ, ਸ਼ਰਅ ਅਨੁਸਾਰ, ਹੋਣ ਕਰ ਕੇ, ਅਰਬੀ ਦੇ ਸ਼ਬਦ ਧਰਮ ਦੇ ਨਾਲ-ਨਾਲ ਹੀ ਇਸਲਾਮ ਦੇ ਧਾਰਨੀਆਂ ਨੇ ਅਪਣਾ ਲਏ। ਨਿਆਂ ਪ੍ਰਣਾਲੀ ਸ਼ਰਅ ਅਨੁਸਾਰ ਹੋਣ ਕਰ ਕੇ ਨਿਆਂ ਪ੍ਰਬੰਧ ਵਿਚ ਅਰਬੀ ਸ਼ਬਦਾਵਲੀ ਵਰਤੀ ਜਾਂਦੀ ਰਹੀ। ਹਾਂ ਮਾਲ-ਪ੍ਰਬੰਧ ਵਿਚ ਫ਼ਾਰਸੀ ਦਾ ਬੋਲਬਾਲਾ ਰਿਹਾ। ਇਹ ਸਾਰੇ ਸ਼ਬਦ ਹੁਣ ਸਾਡੇ ਸ਼ਬਦ ਭੰਡਾਰ ਦਾ ਭਾਗ ਹਨ।

ਸਾਡੇ ਏਥੇ ਹੁਣ ਉਰਦੂ ਦੀ ਪੜ੍ਹਾਈ ਲਗਪਗ ਨਾ ਹੋਣ ਦੇ ਤੁੱਲ ਹੀ ਹੈ। ਇਸ ਲਈ ਹੱਥਲੇ ਕੋਸ਼ ਵਿਚ ਅਸੀਂ ਤੇ ਅਤੇ ਤਾਏ ਅੱਖਰ ਤੱਤਾ ਅੱਖਰ ਅਧੀਨ, ਸਾਏ, ਸੀਨ, ਸ਼ੀਨ ਅਤੇ ਸਾਦ ਅੱਖਰ ਨੂੰ ਸੱਸਾ ਅੱਖਰ ਅਧੀਨ, ਜੀਮ, ਜ਼ਾਲ, ਜ਼ੇ, ਜ਼ਾਏ ਅੱਖਰਾਂ ਨੂੰ ਜੱਜਾ ਅੱਖਰ ਅਧੀਨ,

ਅਲਫ਼ ਅਤੇ ਐਨ ਨੂੰ ਊੜਾ ਅਤੇ ਐੜਾ ਅੱਖਰਾਂ ਅਧੀਨ। ਹਾਏ ਅਤੇ ਹਾਏ ਹਵਜ਼ ਨੂੰ ਹਾਹਾ ਅੱਖਰ ਅਧੀਨ ਕਾਫ਼ ਅਤੇ ਕਾਫ਼ ਅਨਕੂਤਾ ਨੂੰ ਕੱਕਾ ਅੱਖਰ ਅਧੀਨ ਹੀ ਰੱਖਿਆ ਹੈ। ਕੋਈ ਵੱਖਰੇ ਚਿੰਨ੍ਹ ਨਹੀਂ ਵਰਤੇ ਗਏ। ਕਿਉਂ ਜੋ ਅਸੀਂ ਹੁਣ ਆਪਣੀਆਂ ਲਿਖਤਾਂ ਵਿਚ ਇਸੇ ਪ੍ਰਕਾਰ ਵਰਤ ਰਹੇ ਹਾਂ। ਇਸੇ ਤਰ੍ਹਾਂ ਹੀ ਲਿਖ ਪੜ੍ਹ ਰਹੇ ਹਾਂ।

ਕੁਝ ਸ਼ਬਦ ਅਰਬੀ ਤੋਂ ਫ਼ਾਰਸੀ ਵਾਲ਼ਿਆਂ ਨੇ ਫ਼ਾਰਸੀ-ਕਰਨ ਕਰ ਕੇ ਵਰਤੇ ਹਨ ਅਤੇ ਸਾਡੇ ਪਾਸ ਆ ਗਏ ਹਨ। ਉਹਨਾਂ ਦੀ ਨਿਸ਼ਾਨੀ ਅਸੀਂ ਵੱਖਰੀ ਦਿੱਤੀ ਹੈ।

ਸਾਡੇ ਵੱਖ ਵੱਖ ਚਿੰਨ੍ਹ ਇਸ ਪ੍ਰਕਾਰ ਹਨ :-

ਅਰਬੀ ਲਈ - ਅ

ਫ਼ਾਰਸੀ ਲਈ - ਫ਼

ਤੁਰਕੀ ਲਈ - ਤੁ

ਅਰਬੀ ਤੋਂ ਫ਼ਾਰਸੀ ਕੀਤੇ ਲਈ -ਅਫ਼

ਅਸੀਂ ਪਹਿਲਾਂ ਆਪਣੇ ਕਾਰਜ ਖੇਤਰ ਵਿਚ ਕਿੱਸਾ ਕਾਵਿ ਨੂੰ ਵੀ ਰੱਖਿਆ ਸੀ। ਇਹ ਵੀ ਸੋਚਿਆ ਸੀ ਕਿ ਹਰ ਸ਼ਬਦ ਨੂੰ ਜਿਸ ਕਿਸੇ ਨੇ ਵਰਤਿਆ ਹੋਵੇ ਉਸ ਦੀ ਟੂਕ ਵੀ ਨਾਲ ਦਈਏ ਪਰ ਛੇਤੀ ਹੀ ਸਾਨੂੰ ਗਿਆਨ ਹੋ ਗਿਆ ਕਿ ਐਨਾ ਵਿਸ਼ਾਲ ਅਤੇ ਵੱਡ ਆਕਾਰਾ ਕੰਮ ਸਾਡੇ ਵੱਸ ਦਾ ਨਹੀਂ ਹੈ। ਆਪਣੀ ਸਰਬਪੱਖੀ ਅਲਪ-ਯੋਗਤਾ ਦਾ ਪੂਰਾ-ਪੂਰਾ ਗਿਆਨ ਹੋਣ ਕਰ ਕੇ ਇਹ ਕੰਮ ਕਿਸੇ ਯੂਨੀਵਰਸਿਟੀ, ਬੋਰਡ ਜਾਂ ਅਕਾਦਮੀ ਦੇ ਕਰਨ ਗੋਚਰਾ ਛੱਡ ਦਿੱਤਾ ਹੈ।

ਅਸੀਂ ਭਲੀ ਭਾਂਤ ਜਾਣੂ ਹਾਂ ਕਿ ਇਹ ਹੱਥਲਾ ਕਾਰਜ ਵੀ ਸਾਡੀ ਯੋਗਤਾ 'ਤੇ ਭਾਰੂ ਹੈ। ਪਰ ਸਾਨੂੰ ਇਕ ਲਿਲ੍ਹ ਜਿਹੀ ਲੱਗੀ ਹੋਈ ਸੀ ਕਿ ਇਹ ਕੰਮ, ਭੈੜਾ ਚੰਗਾ, ਅਸੀਂ ਕਰਨਾ ਹੀ ਹੈ। ਆਪੇ ਕੋਈ ਸੰਸਥਾ ਇਸ ਤੋਂ ਉਤਸ਼ਾਹ ਲੈ ਕੇ, ਪ੍ਰੇਰਤ ਹੋ ਕੇ ਜਾਂ ਗ਼ੁੱਸਾ ਖਾ ਕੇ ਹੀ ਇਸ ਨੂੰ ਯੋਗਤਾ ਪੂਰਨ ਨੇਪਰੇ ਚਾੜ੍ਹੇਗੀ। ਸੋ ਤਿਲ ਫੁੱਲ ਹਾਜ਼ਰ ਹਨ। ਇਹੋ ਜਿਹਾ ਕੰਮ ਪੂਰਨ ਤਾਂ ਹੋ ਹੀ ਨਹੀਂ ਸਕਦਾ। ਸਾਡਾ ਹੱਥਲਾ ਕੰਮ ਤਾਂ ਕਦਾਚਿਤ ਨਹੀਂ ਹੈ। ਇਸ ਹਕੀਕਤ ਦਾ ਸਾਨੂੰ ਅਹਿਸਾਸ ਹੈ।

ਸੁਰਜੀਤ ਖ਼ੁਰਸ਼ੀਦੀ

ਮੇਰੇ ਆਲਸੀ ਸੁਭਾ ਕਰ ਕੇ ਇਹ ਕੋਸ਼ ਕਿਤਾਬੀ ਰੂਪ ਕਦੇ ਵੀ ਨਾ ਧਾਰਨ ਕਰ ਸਕਦਾ ਜੇਕਰ ਮੇਰਾ ਅਜ਼ੀਜ਼, ਪੰਜਾਬੀ ਦਾ ਸਿਰਕੱਢ ਗ਼ਜ਼ਲਗੋ ਐੱਸ.ਨਸੀਮ ਮਾਛੀਵਾੜਾ ਸਹਾਇਤਾ ਲਈ ਨਾ ਬੌੜ੍ਹਦਾ। ਇਸ ਕੋਸ਼ ਦੇ ਸ਼ਬਦਾਂ ਨੂੰ ਕੋਸ਼-ਵਿਧੀ ਅਨੁਸਾਰ ਤਰਤੀਬ ਐੱਸ. ਨਸੀਮ ਨੇ ਪੂਰੀ ਲਗਨ ਨਾਲ ਦਿੱਤੀ ਹੈ। ਮੈਂ ਉਸ ਦਾ ਰਿਣੀ ਹਾਂ ਅਤੇ ਇਹ ਰਿਣ ਸਦਾ- ਸਦਾ ਦੇ ਲਈ ਮੇਰੇ ਸਿਰ ਰਹੇਗਾ। ਦਿਲੀ ਧੰਨਵਾਦ।

ਸੁਰਜੀਤ ਖ਼ੁਰਸ਼ੀਦੀ

# ੳ

| | | |
|---|---|---|
| ਉਸਤਖ਼ਾਨ | (ਫ਼) | ਉਹ ਵਸਤੂ ਜੋ ਭੋਜਨ ਕਰਦੇ ਸਮੇਂ ਸੁੱਟ ਦਿੱਤੀ ਜਾਵੇ। ਜਿਵੇਂ ਹੱਡੀ ਜਾਂ ਫ਼ਲ ਦੀ ਗੁਠਲੀ ਆਦਿ। ਆਮ ਕਰ ਕੇ ਹੱਡੀ ਨੂੰ ਕਿਹਾ ਜਾਂਦਾ ਹੈ। ਸੰਖੀ-ਉਸਤਖ਼ਾਨ ਗੋਸ਼ਤ ਮਗਜਹਿ ਪੁਨ – (ਗੁਰੂ ਨਾਨਕ ਪ੍ਰਕਾਸ਼) |
| ਉਸਤਰਾ | (ਫ਼) | ਮੁੰਡਨ ਦਾ ਸੰਦ, ਪੱਛਣਾ। |
| ਉਸਤਵਾਰ | (ਫ਼) | ਪੱਕਾ, ਮਜ਼ਬੂਤ, ਧਰਮ ਦਾ ਪੱਕਾ |
| ਉਸਤਵਾਰੀ | (ਫ਼) | ਪਕਿਆਈ, ਮਜ਼ਬੂਤੀ |
| ਉਸਤਾਜ਼ | (ਅ) | ਅਧਿਆਪਕ, ਸਿੱਖਿਆ ਦੇਣ ਵਾਲ਼ਾ |
| ਉਸਤਾਦ | (ਫ਼) | ਅਧਿਆਪਕ, ਸਿੱਖਿਆ ਦੇਣ ਵਾਲ਼ਾ, ਹੁਨਰਮੰਦ, ਤਿੰਨ ਉਸਤਾਦ ਪਨਾਹਿ (ਵਾਰ ਮਾਰੂ ਮ: ੫) |
| ਉਸਤਾਦੀ | (ਫ਼) | ਹੁਨਰਮੰਦੀ, ਚਾਲਾਕੀ |
| ਉਸਮਾਨ | (ਅ) | ਇਸਲਾਮ ਧਰਮ ਦੇ ਤੀਜੇ ਖ਼ਲੀਫ਼ੇ ਦਾ ਨਾਂ। |
| ਉਸ਼ਰ | (ਅ) | ਦਸਵਾਂ ਭਾਗ, ਦਸਵੰਧ, ਜ਼ਮੀਨ ਦੀ ਆਮਦਨੀ ਵਿੱਚੋਂ ਰਾਜੇ ਨੂੰ ਦਿੱਤਾ ਜਾਣ ਵਾਲ਼ਾ ਕਰ-ਦਸਵਾਂ ਹਿੱਸਾ। |
| ਉਸਲੂਬ | (ਅ) | ਢੰਗ, ਤਰੀਕਾ, ਅੰਦਾਜ਼, ਤੌਰ, ਰਾਹ |
| ਉਸ਼ਾਕ | (ਅ) | ਆਸ਼ਿਕ ਦਾ ਬਹੁ-ਵਚਨ। |
| ਉਸੂਲ | (ਅ) | ਅਸਲ ਦਾ ਬਹੁ-ਵਚਨ, ਨਿਯਮ, ਸਿਧਾਂਤ |
| ਉਹਦਾ | (ਅ) | ਪਦਵੀ, ਰੁਤਬਾ, ਜ਼ਿੰਮੇਵਾਰੀ |
| ਉਹਦੇਦਾਰ | (ਅਫ਼) | ਪਦਵੀ ਵਾਲ਼ਾ, ਅਧਿਕਾਰੀ |
| ਉਕਬਾ | (ਅ) | ਦੂਜਾ ਜਹਾਨ, ਆਖ਼ਿਰਤ |
| ਉਕਾਤ | (ਅ) | ਵਕਤ ਦਾ ਬਹੁ-ਵਚਨ। ਸਾਡੇ ਪਾਸ ਇਸ ਦੇ ਅਰਥ ਹਨ ਹੈਸੀਅਤ, |

ਉਕਾਬ : (ਅ) ਅਕਬ ਦੇ ਅਰਥ ਹਨ ਪਿੱਛਾ। ਪਿੱਛਾ ਕਰਨ ਵਾਲ਼ਾ ਇਕ ਸ਼ਿਕਾਰੀ ਪੰਛੀ, ਜੋ ਕਿ ਬਾਜ਼ ਤੋਂ ਵੱਡਾ ਅਤੇ ਗਿਰਝ ਤੋਂ ਨਿੱਕਾ, ਕਾਲ਼ੀ ਅੱਖ ਵਾਲ਼ਾ ਹੁੰਦਾ ਹੈ।

ਉਖ਼ਵਤ : (ਅ) ਭਰਾਪਣ, ਬਰਾਦਰ ਹੋਣਾ।

ਉਜਰ : (ਅ) ਬਦਲੇ 'ਚ ਕੁਝ ਮਿਲਾਣਾ, ਮਜ਼ਦੂਰੀ, ਬਦਲ।

ਉਜ਼ਰ : (ਅ) ਬਹਾਨਾ, ਕਾਰਨ, ਸਬੱਬ, ਬੇਵਸੀ ਪ੍ਰਗਟ ਕਰਨ ਦੀ ਕਿਰਿਆ।

ਉਜ਼ਰਖ਼ਾਹੀ : (ਅਫ਼) ਕਾਰਨ ਪੁੱਛਣਾ, ਮੁਆਫ਼ੀ ਚਾਹਣੀ

ਉਜਰਤ : (ਅ) ਉਜਰ ਦੇਣਾ, ਮਜ਼ਦੂਰੀ, ਭਾੜਾ, ਕਿਰਾਇਆ।

ਉਜ਼ੂ : (ਅ) ਵੁਜ਼ੂ, ਨਮਾਜ਼ ਅਦਾ ਕਰਨ ਤੋਂ ਪਹਿਲਾਂ ਵਿਧੀਵਤ ਪੰਜ ਇਸ਼ਨਾਨਾ ਕਰਨਾ – ਉਠ ਫ਼ਰੀਦਾ ਉਜ਼ੂ ਸਾਜਿ ਸੁਬਹ ਨਿਵਾਜ ਗੁਜਾਰਿ– (ਸ. ਫ਼ਰੀਦ)

ਉਦੂਲ (ਅ) ਨਾਫਰਮਾਨੀ, ਨਾਬਰੀ, ਹੁਕਮ ਨਾ ਮੰਨਣਾ।

ਉਨਸ : (ਅ) ਮਿੱਤਰਤਾ, ਨੇੜਤਾ, ਪਹਿਚਾਣ, ਵਾਕਫ਼ੀ,

ਉਨਸਰ : (ਅ) (ਦੇਖੋ ਅਨਸਰ,) ਤੱਤ, ਅਸਲ, ਬੁਨਿਆਦ

ਉਨਵਾਨ (ਅ) ਸਿਰਲੇਖ, ਸੁਰਖ਼ੀ, (ਸਰਨਾਮਾ) ਚਿੱਠੀ ਦਾ ਪਤਾ।

ਉਨਾਬ (ਅ) ਇਕ ਪ੍ਰਕਾਰ ਦਾ ਪਹਾੜੀ ਬੇਰ ਜੋ ਕਿ ਦਵਾਈ ਵਜੋਂ ਵਰਤਿਆ ਜਾਂਦਾ ਹੈ।

ਉਨਾਬੀ (ਅਫ਼) ਨਾਭੀ ਰੰਗ ਦਾ, ਉਨਾਬ ਜਿਹੇ ਰੰਗ ਦਾ

ਉਫ਼ : (ਅ) ਅਫ਼ਸੋਸ, ਸ਼ੋਕ ਅਤੇ ਪੀੜਾ ਸੂਚਕ ਸ਼ਬਦ

ਉਫ਼ : (ਫ਼) ਫ਼ਾਰਸੀ ਵਾਲ਼ਿਆਂ ਨੇ ਪੰਜਾਬੀ ਵਾਲ਼ਿਆਂ ਵਾਂਗ ਹੀ ਇਸ ਨੂੰ ਅਪਣਾ ਲਿਆ ਹੈ।

ਉਫ਼ਤਾਦ (ਫ਼) ਢਹਿਆ, ਡਿੱਗਿਆ

ਉਫ਼ਤਾਦਹ : (ਫ਼) ਡਿੱਗਿਆ ਹੋਇਆ, ਪਤਿਤ

ਉਬਕ : (ਅ) (ਅਬੱਕ) ਮੋਟਾ, ਚਤੁਰ, ਹੁਸ਼ਿਆਰ– "ਬੱਜੇ ਉੱਬਕ", (ਚੰਡੀ ੨) ਚਤੁਰ ਯੋਧੇ ਆਪੋ ਵਿਚ ਭਿੜੇ।

ਉਮਤ (ਅ) ਕੌਮ, ਜ਼ਾਤ, ਟੋਲਾ, ਸੰਪ੍ਰਦਾਇ, ਉਪਦੇਸ਼ ਅੰਗੀਕਾਰ ਕਰਨ ਵਾਲ਼ੀ ਜਮਾਤ। "ਦਰਿ ਸੇਵੈ ਉਮਤਿ ਖੜੀ" (ਵਾਰ ਰਾਮ ੩)

ਉਮਰ (ਅ) ਜੀਵਨ ਦੀ ਅਵਧੀ ਜਾਂ ਹਾਲਤ, ਜ਼ਿੰਦਗੀ "ਜੋ-

ਜੋ ਵੰਞੇ ਡੀਹੜਾ ਸੋ ਉਮਰ ਹੱਥ ਪਵੰਨਿ" (ਸ. ਫ਼ਰੀਦ ਜੀ)। ਇਸਲਾਮ ਦੇ ਇਕ ਅਮਾਮ ਜਾਂ ਖ਼ਲੀਫ਼ੇ ਦਾ ਨਾਂ-ਉਮਰ ਬਿਨ ਖ਼ਤਾਬ

**ਉਮਰਾ** (ਅ) ਹੱਜ ਦੇ ਸਮੇਂ ਤੋਂ ਇਲਾਵਾ ਮੱਕੇ ਦੇ ਦਰਸ਼ਨ ਕਰਨ ਲਈ ਹਾਜ਼ਰ ਹੋਣਾ ਅਤੇ ਪ੍ਰਕਰਮਾ ਕਰਨੀ।

**ਉੱਮੀ** (ਅ) ਅਰਬੀ ਭਾਸ਼ਾ ਦੇ ਸ਼ਬਦ ਉੱਮ ਦੇ ਅਰਥ ਹਨ ਮਾਂ। ਭਾਵ ਉੱਮੀ ਤੋਂ ਇਹ ਹੈ ਕਿ ਜਿਹਾ ਮਾਤਾ ਤੋਂ ਜਨਮਿਆ ਹੈ ਉਹੋ ਜਿਹਾ। ਜਿਸ ਨੇ ਕੋਈ ਸਿੱਖਿਆ ਨਹੀਂ ਪ੍ਰਾਪਤ ਕੀਤੀ, ਅਨਪੜ੍ਹ, ਨਿਰਅੱਖਰ- "ਪੜ੍ਹਿਆ ਹੋਵੇ" ਗੁਨਾਹਗਾਰੁ ਤਾਂ ਓਮੀ ਸਾਧੁ ਨ ਮਾਰੀਐ-ਪੜ੍ਹਿਆ ਅਤੇ ਓਮੀਆ ਵੀਚਾਰੁ ਅਗੇ ਵੀਚਾਰੀਐ (ਵਾਰ ਆਸਾ)

**ਉਮੀਦ** (ਫ਼) ਆਸ, ਗਰਭ ਹੋਣਾ, ਭਰੋਸਾ

**ਉਮੀਦਵਾਰ** (ਫ਼) ਆਸ ਰੱਖਣ ਵਾਲ਼ਾ।

**ਉਰਸ** (ਅ) ਵਿਆਹ ਦੀ ਦਾਅਵਤ। ਆਮ ਕਰ ਕੇ ਉਸ ਦਾਅਵਤ ਨੂੰ ਕਿਹਾ ਜਾਂਦਾ ਹੈ ਜੋ ਕਿ ਕਿਸੇ ਵਡੇਰੇ ਦੀ ਬਰਸੀ 'ਤੇ ਫਾਤਿਹਾ ਕਰਵਾ ਕੇ ਵੰਡਦੇ ਹਨ। ਕਿਸੇ ਵਡੇਰੇ ਦੀ ਬਰਸੀ 'ਤੇ ਦਿੱਤੇ ਜਾਣ ਵਾਲ਼ੀ ਦਾਅਵਤ।

**ਉਰਦੂ** (ਤੁ) ਫ਼ੌਜ ਦਾ ਨਿਵਾਸ ਸਥਾਨ। ਛਾਉਣੀ। ਲਸ਼ਕਰੀ ਲੋਕਾਂ ਦੀ ਮਿਲੀ ਜੁਲੀ ਬੋਲੀ। ਇਸ ਦਾ ਆਰੰਭ ਖ਼ਿਲਜੀਆਂ ਦੇ ਰਾਜਕਾਲ ਸਮੇਂ ਸ਼ਾਹੀ ਫ਼ੌਜ ਦੇ ਬਾਜ਼ਾਰਾਂ ਵਿਚ ਹੋਇਆ ਅਤੇ ਹਿੰਦੂ ਮੁਸਲਮਾਨਾਂ ਦੇ ਮੇਲਜੋਲ ਨਾਲ ਹੋਇਆ। ਇਸ ਨੂੰ ਉਰਦੂ ਜਾਂ ਲਸ਼ਕਰੀ ਬੋਲੀ ਕਹਿਣ ਲੱਗ ਪਏ। ਮੁਗ਼ਲਾਂ ਖ਼ਾਸ ਕਰ ਕੇ ਸ਼ਾਹਜਹਾਨ ਦੇ ਰਾਜਕਾਲ ਵਿਚ ਇਹ ਬੋਲੀ ਆਮ ਪ੍ਰਚੱਲਿਤ ਹੋ ਗਈ।

**ਉਰਫ਼** (ਅ) ਤੁੱਲ। ਬਰਾਬਰ। ਪ੍ਰਸਿੱਧ।

**ਉਰਿਆਨੀ** (ਫ਼) ਨੰਗੇਜ਼। ਨੰਗਾਪਣ।

**ਉਰੇਬ** (ਫ਼) ਪੰਜਾਬੀ ਵਿਚ ਇਸ ਦਾ ਉਚਾਰਨ ਰੇਬ ਹੈ। ਤਿਰਛਾ। ਟੇਢਾ। ਪੇਚਦਾਰ।

**ਉਲ** (ਅ) ਇਹ ਅਰਬੀ ਇਜ਼ਾਫ਼ਤ ਹੈ। ਜਿਵੇਂ ਹਮੇਸ਼ਉਲ ਸਲਾਮੇ (ਜਾਪ ਸਾਹਿਬ)

**ਉਲਸ਼** (ਤੁ) ਸੀਤ ਪ੍ਰਸ਼ਾਦ। ਜੂਠਾ ਭੋਜਨ। (ਰਾਂਝੇ ਉਲਸ਼ ਪੀਤਾ

ਗ਼ਮੀ ਦੂਰ ਹੋਈ-ਹੀਰ ਮੁਕਬਲ) - (ਉਲਸ਼ ਪਿਆਲੇ ਖਰੀ ਖ਼ੁਮਾਰੀ-ਵਾਰਾਂ ਭਾਈ ਗੁਰਦਾਸ) ਅਮੀਰਾਂ ਦੇ ਦਸਤਰਖ਼ਾਨ ਤੋਂ ਬਚਿਆ ਹੋਇਆ ਭੋਜਨ ਜਿਸ ਨੂੰ ਨੌਕਰ-ਚਾਕਰ ਅਤੇ ਗ਼ਰੀਬ ਗ਼ੁਰਬਾ ਖਾਂਦੇ ਹਨ।

ਉਲਫ਼ਤ (ਅ) ਪਿਆਰ। ਪ੍ਰੇਮ। ਮੁਹੱਬਤ।

ਉਲਮਾ : (ਅ) ਆਲਿਮ ਦਾ ਬਹੁ-ਵਚਨ। ਵਿਦਵਾਨ।

ਓਸਤ (ਅ) ਵਿਚਕਾਰਲਾ। ਗੱਭਲਾ। ਦਰਮਿਆਨਾ।

ਓਸਾਫ਼ : (ਅ) ਵਸਫ਼ ਦਾ ਬਹੁ-ਵਚਨ। ਖ਼ੂਬੀਆਂ।

ਓਹਦਾ : (ਅ) ਦੇਖੋ ਉਹਦਾ।

ਓਜ਼ਾਰ (ਫ਼) ਸੰਦ। ਹਥਿਆਰ।

ਓਰਤ (ਅ) ਮਰਦ ਅਤੇ ਤ੍ਰੀਮਤ ਦੇ ਸਰੀਰ ਦੇ ਗੁਪਤ ਅੰਗ। ਉਹ ਚੀਜ਼ ਜਿਸ ਨੂੰ ਦੇਖਣ ਦਿਖਾਉਣ ਵਿਚ ਸ਼ਰਮ ਆਵੇ। ਓਰਤ ਨੂੰ ਇਸ ਲਈ ਓਰਤ ਕਿਹਾ ਗਿਆ ਹੈ ਕਿ ਉਸ ਦਾ ਸਾਰਾ ਸਰੀਰ ਹੀ ਓਰਤ ਹੈ। ਅਰਥਾਤ ਛੁਪਾਏ ਜਾਣ ਦੇ ਕਾਬਲ ਹੈ। ਇੱਥੋਂ ਤੀਕ ਹੈ ਕਿ ਓਰਤ ਦੀ ਆਵਾਜ਼ ਵੀ ਓਰਤ ਹੈ।

ਓਲਾਦ (ਅ) ਸੰਤਾਨ। ਨਸਲ।

ਓਲੀਆ (ਅ) ਵਲੀ ਦਾ ਬਹੁ-ਵਚਨ। ਮਿੱਤਰ। ਦੋਸਤ। ਨੇੜੇ। (ਰੱਬ ਦੇ ਨੇੜੇ) ਸਵਾਮੀ। ਧਰਮ ਆਗੂ।

## ਅ

| | | |
|---|---|---|
| ਆਓਲੀਆ | (ਅ) | ਦੇਖੋ ਓਲੀਆ। |
| ਅਸਹਾਬ | (ਅ) | ਸਾਹਿਬ ਦਾ ਬਹੁ-ਵਚਨ। ਦੋਸਤ। ਮਿੱਤਰ। ਯਾਰ। ਮੁਹੰਮਦ ਸਾਹਿਬ ਦੇ ਦੋਸਤਾਂ ਲਈ ਵਰਤਿਆ ਜਾਂਦਾ ਸ਼ਬਦ। |
| ਅਸਹਾਬੇ ਕਹਫ਼ | (ਅ) | ਗੁਫ਼ਾ ਦੇ ਮਿੱਤਰ ਲੋਕ। ਇਹ ਸੱਤ ਜਣੇ ਸਨ ਜਿਹੜੇ ਕਿ ਦਿਕਿਆਨੂਸ ਰਾਜੇ ਦੇ ਅੱਤਿਆਚਾਰਾਂ ਤੋਂ ਨੱਸ ਕੇ ਇਕ ਕੁੱਤੇ ਸਮੇਤ ਇਕ ਗੁਫ਼ਾ ਵਿਚ ਜਾ ਛੁਪੇ। ਤਿੰਨ ਸੌ ਵਰ੍ਹੇ ਸੁੱਤੇ ਰਹੇ। ਇਕ ਵਾਰ ਜਾਗ ਕੇ ਫੇਰ ਸੌਂ ਗਏ। ਹੁਣ ਕਿਆਮਤ ਤੀਕ ਸੁੱਤੇ ਰਹਿਣਗੇ। ਕੁੱਤਾ ਵੀ ਨਾਲ ਹੀ ਸੁੱਤਾ ਹੋਇਆ ਹੈ। |
| ਅਸ਼ਕ | (ਫ਼) | ਅੱਥਰੂ। ਹੰਝੂ। |
| ਅਸਤਰ | (ਅ) | ਖ਼ੱਚਰ। ਗਧੇ ਅਤੇ ਘੋੜੀ ਤੋਂ ਪੈਦਾ ਹੋਇਆ ਪਸ਼ੂ। |
| ਅਸਤਰ | (ਫ਼) | ਰਜ਼ਾਈ ਦੇ ਹੇਠਾਂ ਲਗਾਉਣ ਵਾਲ਼ਾ ਅੰਦਰਸ। |
| ਅਸਤੰਜਾ | (ਅ) | ਪੇਸ਼ਾਬ ਕਰਨ ਉਪਰੰਤ ਅੰਗ ਨੂੰ ਸਾਫ਼ ਕਰਨਾ। |
| ਅਸਤੀਫ਼ਾ | (ਅ) | ਤਿਆਗ ਪੱਤਰ। ਖ਼ਿਮਾ ਯਾਚਨ (ਨੌਕਰੀ ਕਰਨ ਤੋਂ) |
| ਅਸ਼ਖ਼ਾਸ | (ਅ) | ਸ਼ਖ਼ਸ ਦਾ ਬਹੁ-ਵਚਨ। ਬਹੁਤ ਸਾਰੇ ਲੋਕ। |
| ਅਸ਼ਆਰ | (ਅ) | ਸ਼ਿਅਰ ਦਾ ਬਹੁ-ਵਚਨ। ਬੈਂਤ। |
| ਅਸਪ | (ਫ਼) | ਘੋੜਾ। |
| ਅਸਬਾਬ | (ਅ) | ਸਬੱਬ ਦਾ ਬਹੁ-ਵਚਨ, ਵਸੀਲਾ। ਸਾਮਾਨ ਨੂੰ ਵੀ ਅਸਬਾਬ ਕਿਹਾ ਜਾਂਦਾ ਹੈ। ਜਿਵੇਂ ਮਾਲ ਅਸਬਾਬ। ਕਾਰਨ। |
| ਅਸਰ | (ਅ) | ਤਾਸੀਰ। ਪ੍ਰਭਾਵ। |
| ਅਸ਼ਰਫ | (ਅ) | ਸ਼ਰੀਫ। ਨੇਕ। ਭੱਦਰਪੁਰਸ਼। ਵੱਡਾ। |
| ਅਸ਼ਰਫੀ | (ਫ਼) | ਸਿੱਕੇ ਦਾ ਨਾਂ। ਅਸ਼ਰਫ ਨਾਂ ਦੇ ਇਕ ਬਾਦਸ਼ਾਹ ਨੇ |

ਜਾਰੀ ਕੀਤਾ ਸੀ। ਇਹ ਸੋਨੇ ਦਾ ੧੦ ਮਾਸ਼ੇ ਦਾ ਹੁੰਦਾ ਸੀ।

ਅਸਰਾਇਲ : (ਅ) ਇਕ ਪੈਗ਼ੰਬਰ ਦਾ ਨਾਂ। ਹਜ਼ਰਤ ਯਾਕੂਬ ਦਾ ਨਾਂ।

ਅਸਰਾਰ : (ਅ) ਭੇਤ। ਲੁਕਵੀਂ ਗੱਲ।

ਅਸਲ : (ਅ) ਖ਼ਰਾ। ਸੱਚਾ। ਜੜ੍ਹ। ਮੂਲ।

ਅਸਲਾ (ਅ) ਅਸਲ ਵੱਲੋਂ। ਅਸਲ ਨਾਲ ਸਬੰਧਿਤ।

ਅਸਲਾਫ਼ (ਅ) ਪੁਰਖੇ। ਬਜ਼ੁਰਗ। ਅਗਲੇ ਵਕਤਾਂ ਦੇ ਲੋਕ।

ਅਸਲਾਮ : (ਅ) ਮੁਸਲਮਾਨ ਧਰਮ। ਮੁਸਲਮਾਨ ਹੋਣਾ। ਰੱਬ ਦੀ ਰਜ਼ਾ ਮੰਨਣ ਵਾਲ਼ਾ ਹੋਣਾ।

ਅਸਲੀ (ਅ) ਬੇ-ਬਨਾਵਟ। ਬਿਨਾ ਮਿਲਾਵਟ ਤੋਂ। ਸ਼ੁੱਧ।

ਅਸਲੀਅਤ (ਅ) ਹਕੀਕਤ। ਅਸਲ ਗੱਲ। ਵਾਸਤਵਿਕਤਾ।

ਅਸਵਦ (ਅ) ਬਹੁਤ ਕਾਲ਼ਾ। ਮੁਸਲਮਾਨਾਂ ਵਿਚ ਰਿਵਾਇਤ ਹੈ ਕਿ ਇਹ ਪੱਥਰ ਜੋ ਕਿ ਕਾਅਬੇ ਵਿਚ ਇਕ ਕੰਧ ਵਿਚ ਜੜ੍ਹਿਆ ਹੋਇਆ ਹੈ, ਸੁਰਗ ਤੋਂ ਚਿੱਟੇ ਰੰਗ ਦਾ ਡਿੱਗਾ ਸੀ। ਪਰ ਆਦਮ ਦੀ ਓਲਾਦ ਦੇ ਛੂਹਣ ਨਾਲ ਇਸ ਦਾ ਰੰਗ ਬਦਲਦਾ-ਬਦਲਦਾ ਕਾਲ਼ਾ ਹੋ ਗਿਆ ਹੈ। ਕਿਆਮਤ ਦੇ ਅੰਤ 'ਤੇ ਜਦੋਂ ਰੱਬ ਹਸ਼ਰ ਵਾਲ਼ੇ ਦਿਨ ਜੀਵਾਂ ਦਾ ਇਨਸਾਫ਼ ਕਰੇਗਾ ਤਾਂ ਇਸ ਪੱਥਰ ਦੇ ਦੋ ਅੱਖਾਂ ਅਤੇ ਜੀਭ ਹੋ ਜਾਵੇਗੀ। ਅੱਖਾਂ ਨਾਲ ਇਹ ਉਨ੍ਹਾਂ ਦੀ ਪਛਾਣ ਕਰੇਗਾ ਜਿਨ੍ਹਾਂ ਨੇ ਇਸ ਨੂੰ ਚੁੰਮਿਆ ਹੈ ਅਤੇ ਜ਼ੁਬਾਨ ਨਾਲ ਗਵਾਹੀ ਦੇਵੇਗਾ।

ਅਸਵਾਰ (ਫ਼) ਅਸਪ-ਵਾਰ। ਅਰਥਾਤ ਘੋੜੇ 'ਤੇ ਚੜ੍ਹਿਆ ਹੋਇਆ। ਰਸਾਲੇ ਦਾ ਸੈਨਕ।

ਅਸਵਾਰੀ (ਫ਼) ਘੋੜੇ ਉੱਪਰ ਚੜ੍ਹਨ ਦੀ ਕਿਰਿਆ। ਘੋੜੇ 'ਤੇ ਸਵਾਰ ਹੋਣ ਦੀ ਵਿੱਦਿਆ। ਕੋਈ ਵੀ ਯਾਨ ਜਿਸ 'ਤੇ ਸਵਾਰ ਹੋਇਆ ਜਾਵੇ।

ਅਸ਼ਾ (ਅ) ਰਾਤ ਦਾ ਹਨੇਰਾ, ਜੋ ਕਿ ਰਾਤ ਦੀ ਨਮਾਜ਼ ਦਾ ਸਮਾਂ ਹੈ। ਇਸ ਸਮੇਂ ਦੀ ਨਮਾਜ਼ ਨੂੰ ਵੀ ਅਸ਼ਾ ਕਿਹਾ ਜਾਂਦਾ ਹੈ।

ਅਸ਼ਾਇਤ : (ਅ) (ਇਸ਼ਾਇਤ) ਫੈਲਾਣਾ, ਮਸ਼ਹੂਰ ਕਰਨਾ। ਪ੍ਰਸਿੱਧੀ ਦੇਣੀ।

ਅਸਾਸਾ : (ਅ) ਮਾਲ, ਜੋੜਿਆ ਹੋਇਆ। ਸਰਮਾਇਆ। ਪੂੰਜੀ।

| | | |
|---|---|---|
| ਆਸਾਨ | (ਫ਼) | ਸਹਿਜਤਾ। ਆਰਾਮ। ਰਾਹਤ। |
| ਅਸੀਰ | (ਫ਼) | ਕੈਦੀ। ਬੰਦੀ। ਨਜ਼ਰਬੰਦ। |
| ਅਸੀਰੀ | (ਫ਼) | ਕੈਦ। ਨਜ਼ਰਬੰਦੀ। |
| ਅਸੀਲ | (ਅ) | ਭਲਾ। ਸ਼ਰੀਫ। ਕੁਲੀਨ। ਉੱਤਮ। |
| ਅਸੂਲ | (ਅ) | ਨਿਯਮ। ਕਾਇਦਾ। |
| ਅਹਦ | (ਅ) | ਪ੍ਰਤਿਗਿਆ। ਵਾਅਦਾ। ਨੇਮ। ਸਮਾਂ। ਵੇਲ਼ਾ। |
| ਅਹਿਮ | (ਅ) | ਵਿਸ਼ੇਸ਼ ਬਹੁਤ ਜ਼ਰੂਰੀ। ਖ਼ਾਸ। ਅਵੱਸ਼ਕ। |
| ਅਹਿਮਕ | (ਅ) | ਮੂਰਖ। ਬੁੱਧੀਹੀਣ। |
| ਅਹਿਮਦ | (ਅ) | ਹਮਦ ਕੀਤਾ ਹੋਇਆ। ਸਲਾਹਿਆ ਹੋਇਆ। ਹਜ਼ਰਤ ਮੁਹੰਮਦ ਸਾਹਿਬ ਦਾ ਨਾਂ। |
| ਅਹਵਾਲ | (ਅ) | ਹਾਲ ਦਾ ਬਹੁ-ਵਚਨ। ਦਸ਼ਾ। ਸਮਾਚਾਰ। ਖ਼ਬਰ। ਸੁਧ। (ਮਸਈ ਚੁਨੀ ਅਹਵਾਲ-ਤਿਲੰਗ ਮ:੧) |
| ਅਹਾਤਾ | (ਅ) | ਵਲਗਣ। ਘੇਰਾ। |
| ਆਹਿਸਤਾ | (ਫ਼) | ਹੌਲ਼ੀ। ਧੀਮਾ। |
| ਅਹਿਸਾਸ | (ਅ) | ਛੂਹਣਾ। ਮਹਿਸੂਸ ਕਰਨਾ। |
| ਅਹਿਸਾਨ | (ਅ) | ਨੇਕੀ। ਭਲਾਈ। ਉਪਕਾਰ। |
| ਅਹਿਸਾਨਮੰਦ | (ਅਫ਼) | ਉਹ ਵਿਅਕਤੀ ਜਿਸ ਦੇ ਨਾਲ ਕਿਸੇ ਨੇ ਭਲਾਈ ਕੀਤੀ ਹੋਵੇ। |
| ਅਹਿਸਾਨ ਫ਼ਰਾਮੋਸ਼ | (ਅਫ਼) | ਅਕ੍ਰਿਤਘਣ। ਅਹਿਸਾਨ ਨੂੰ ਭੁਲਾ ਦੇਣ ਵਾਲ਼ਾ। ਉਪਕਾਰ ਭੁਲਾਉਣ ਵਾਲ਼ਾ। |
| ਅਹਿਕਾਮ | (ਅ) | ਹੁਕਮ ਦਾ ਬਹੁ-ਵਚਨ। |
| ਅਹਿਬਾਬ | (ਅ) | ਹਬੀਬ ਦਾ ਬਹੁ-ਵਚਨ। ਦੋਸਤ। ਯਾਰ। |
| ਅਹਿਮ | (ਅ) | ਵਿਸ਼ੇਸ਼। ਬਹੁਤ ਲੋੜੀਂਦਾ। |
| ਅਹਿਮ ਤਰੀਨ | (ਅਫ਼) | ਬਹੁਤ ਹੀ ਖ਼ਾਸ। ਬਹੁਤ ਹੀ ਵਿਸ਼ੇਸ਼ ਜਾਂ ਲੋੜੀਂਦਾ। |
| ਅਹਿਮੀਅਤ | (ਅ) | ਵਿਸ਼ੇਸ਼ਤਾ। ਖ਼ਾਸ ਹੋਣਾ। |
| ਅਹਿਰਮਨ | (ਫ਼) | ਬਦੀ ਕਰਨ ਵਾਲ਼ਾ ਫ਼ਰਿਸ਼ਤਾ ਜਾਂ ਦੇਵ। ਸ਼ੈਤਾਨ। |
| ਅਹਿਲਕਾਰ | (ਅਫ਼) | ਕਾਰਿੰਦਾ। ਅਧਿਕਾਰੀ। |
| ਅਹਿਲੀਅਤ | (ਅ) | ਲਿਆਕਤ। ਕਾਬਲੀਅਤ। ਸਮਝ। ਤਮੀਜ਼। |
| ਅਹਿਵਾਲ | (ਅ) | ਹਾਲ ਦਾ ਬਹੁ-ਵਚਨ। |

| | | | |
|---|---|---|---|
| ਅਕਸ | | (ਅ) | ਪਰਛਾਵਾਂ, ਪ੍ਰਤਿਬਿੰਬ। |
| ਅਕਸਰ | | (ਅ) | ਅਨੇਕ ਵਾਰ, ਆਮ ਕਰ ਕੇ, ਬਹੁਤ ਵਾਰ, ਕਸਰਤ ਨਾਲ |
| ਅਕਸਰੀਅਤ | : | (ਅ) | ਬਹੁ ਸੰਖਿਆ |
| ਅਕਸੀਰ | | (ਅ) | ਰਸਾਇਣ, ਅਕੱਟ ਦਵਾ, ਲਾਜ਼ਮੀ ਅਸਰ ਵਾਲ਼ੀ ਦਵਾ। |
| ਅਕੱਦ | : | (ਅ) | ਗੰਢ ਮਾਰਨੀ, ਵਾਇਦਾ ਕਰਨਾ, ਨਿਕਾਹ ਕਰਨਾ। |
| ਅਕਦਾ | | (ਅ) | ਮੁਸ਼ਕਿਲ, ਗੰਢ, ਔਖੀ ਗੱਲ। |
| ਆਕਬਤ | | (ਅ) | ਪ੍ਰਲੋਕ, ਆਖ਼ਿਰ, ਅੰਜਾਮ, ਆਉਣ ਵਾਲ਼ੀ ਦੁਨੀਆ। |
| ਅਕਲ | | (ਅ) | ਸੂਝ, ਦਾਨਾਈ, ਬੁੱਧ, ਅਸਲ ਵਿਚ, ਅਕਲ ਦਾ ਅਰਥ ਊਠ ਦੇ ਪੈਰਾਂ 'ਚ ਪਾਉਣ ਵਾਲ਼ਾ ਨਿਉਲ ਹੈ, ਜੋ ਨਿਉਲ ਦੀ ਤਰ੍ਹਾਂ ਬੰਦੇ ਦੀ ਬਿਰਤੀ ਨੂੰ ਨਿਯਮ ਵਿਚ ਰੱਖੇ ਸੋ ਅਕਲ ਹੈ। "ਸਦਾ ਅਕਲਲਿਵ ਰਹੈ"। (ਸਵੈਯੇ ਮ. ੨ ਕੇ) |
| ਅਕਲਮੰਦ | | (ਅ.ਫ) | ਸੂਝਵਾਨ, ਦਾਨਾ। |
| ਅਕੀਕ | : | (ਅ) | ਸੂਹੇ ਨੀਲੇ ਰੰਗ ਦਾ ਇਕ ਕੀਮਤੀ ਪੱਥਰ। |
| ਅਕੀਕਾ | : | (ਅ) | ਬੱਚੇ ਦੇ ਨਾਮ ਸੰਸਕਾਰ ਸਮੇਂ ਦਿੱਤਾ ਭੋਜਨ, ਬੱਚੇ ਦੇ ਜਨਮ ਉਪਰੰਤ ਸੱਤਵੇਂ ਦਿਨ ਮੁੰਡਨ ਕਰਨਾ ਅਤੇ ਬੱਕਰੇ ਦੀ ਕੁਰਬਾਨੀ ਦੇਣੀ ਆਦਿ। |
| ਅਕੀਦਤ | | (ਅ) | ਸ਼ਰਧਾ, ਭਰੋਸਾ। |
| ਅਕੀਦਾ | : | (ਅ) | ਨਿਸ਼ਚਾ, ਭਰੋਸਾ ਹੋਣਾ, ਧਾਰਮਿਕ ਵਿਸ਼ਵਾਸ। |
| ਅਕੀਲ | : | (ਅ) | ਬਹੁਤ ਅਕਲ ਵਾਲ਼ਾ। |
| ਅਖ਼ਤਰ | : | (ਫ) | ਤਾਰਾ, ਨਛੱਤਰ, "ਰੌਸ਼ਨ ਦਿਮਾਗ਼ ਅਖ਼ਤਰ (ਰਾਮ ਅਵਿਤਾਰ ਦੀ ਕਥਾ-ਦਸਮ ਗਰੰਥ)। |
| ਅਖ਼ਤਰ ਸ਼ੁਮਾਰੀ | | (ਫ) | ਤਾਰੇ ਗਿਣਨਾ, ਭਾਵ ਨੀਂਦ ਨਾ ਆਉਣੀ, ਜਾਗਦੇ ਰਹਿਣਾ। |
| ਅਖ਼ਬਾਰ | | (ਅ) | ਖ਼ਬਰ ਦਾ ਬਹੁ-ਵਚਨ, ਖਬਰਾਂ, ਸਮਾਚਾਰ ਪੱਤਰ। |
| ਅਖ਼ਰਾਜਾਤ | | (ਅ) | ਖ਼ਰਚ ਦਾ ਬਹੁ-ਵਚਨ। |
| ਅਖ਼ਲਾਕ | : | (ਅ) | ਆਚਾਰ, ਚਾਲ ਚਲਣ, ਤਰੀਕਾ, ਆਦਾਬ, ਸ਼ਿਸ਼ਟਾਚਾਰ। |

| | | |
|---|---|---|
| ਅਖ਼ੀਰ | (ਅ) | ਅੰਤ, ਪਿਛਲਾ, ਆਖ਼ਰੀ, ਹੱਦ, ਸਮਾਪਤੀ। |
| ਅਗ਼ਰਾਜ਼ | (ਅ) | ਗ਼ਰਜ਼ ਦਾ ਬਹੁ-ਵਚਨ, ਮਤਲਬ, ਮਕਸਦ, ਭਾਵ ਲੋੜਾਂ। |
| ਅਗ਼ਲਬ | (ਅ) | ਯਕੀਨੀ, ਭਰੋਸੇ ਜਾਂ ਯਕੀਨ ਦੇ ਨੇੜੇ। |
| ਅਗ਼ਿਆਰ | (ਅ) | ਗ਼ੈਰ ਦਾ ਬਹੁ-ਵਚਨ। |
| ਅੰਗੁਸ਼ਤ | (ਫ਼) | ਉਂਗਲੀ। |
| ਅੰਗੂਰ | (ਫ਼) | ਇਕ ਮੇਵਾ, ਜ਼ਖ਼ਮ ਦਾ ਖਰੀਂਢ। |
| ਅਗ਼ਵਾ | (ਅ) | ਦੇਖੋ ਇਗ਼ਵਾ। |
| ਅਜ਼ ਹਦ | (ਅਫ਼) | ਬਹੁਤ, ਹੱਦ ਤੋਂ ਵੱਧ, ਬੇਹੱਦ। |
| ਅਜ਼ ਗ਼ੈਬ | (ਅਫ਼) | ਗ਼ੈਬ ਤੋਂ। |
| ਅਜ਼ਦਹਾ | (ਫ਼) | ਸਰਾਲ, ਅਜਗਰ, ਵੱਡਾ ਸੱਪ। |
| ਅਜਦਾਦ | (ਅ) | ਜੱਦ ਦਾ ਬਹੁ-ਵਚਨ, ਪੁਰਖੇ, ਬਾਪ, ਦਾਦਾ। |
| ਅਜਨਬੀ | (ਅ) | ਪਰਦੇਸੀ, ਨਾਵਾਕਿਫ਼, ਅਨੋਭੜ, ਓਪਰਾ, ਬੇਗਾਨਾ, ਗ਼ੈਰ। |
| ਅਜਬ | (ਅ) | ਅਨੋਖਾ। |
| ਅਜ਼ਬਰ | (ਫ਼) | ਜ਼ਬਾਨੀ ਯਾਦ, ਚੇਤੇ। |
| ਅਜਮ | (ਅ) | ਮੂਕ, ਗੂੰਗਾ, ਅਰਬ ਤੋਂ ਬਿਨਾ ਕਿਸੇ ਦੂਜੇ ਦੇਸ, ਖ਼ਾਸ ਕਰ ਕੇ ਈਰਾਨ ਦੇਸ਼ ਦਾ ਵਾਸੀ, ਅਤੇ ਦੇਸ। |
| ਅਜ਼ਮਤ | (ਅ) | ਵਡਿਆਈ, ਬਜ਼ੁਰਗੀ, ਕਦਰ, ਕਰਾਮਾਤ। |
| ਅੰਜਮਨ | (ਫ਼) | ਮਹਿਫ਼ਿਲ, ਮਜਲਿਸ, ਭਲੇ ਲੋਕਾਂ ਦੀ ਬੈਠਕ। |
| ਅਜਰ | (ਅ) | ਉਜਰ, ਸੁਵਾਬ, ਇਨਾਮ, ਮਜ਼ਦੂਰੀ। |
| ਅਜਰਾ | (ਅ) | ਜਾਰੀ ਹੋਣਾ, ਜਾਰੀ ਕਰਨਾ, ਮੁੱਢ ਤੋਰਨਾ। |
| ਅਜ਼ਰਾਇਲ | (ਅ) | ਇਕ ਫ਼ਰਿਸ਼ਤੇ ਦਾ ਨਾਂ, ਮੌਤ ਦਾ ਫ਼ਰਿਸ਼ਤਾ, ਯਮ, "ਅਜ਼ਰਾਈਲ ਫ਼ਰੇਸਤਾ ਤਿਲੁ ਪੀੜੇ ਘਾਣੀ"। (ਗਉੜੀ ਵਾਰ-੧, ਮੁਹੱਲਾ ੫) |
| ਅਜ਼ਾਜ਼ੀਲ | (ਅ) | ਸ਼ੈਤਾਨ, ਇਬਲੀਸ, ਬਦੀ ਦਾ ਫ਼ਰਿਸ਼ਤਾ, ਖ਼ਬੀਸ। |
| ਅਜ਼ਾਨ | (ਅ) | ਨਮਾਜ਼ ਅਦਾ ਕਰਨ ਲਈ ਪੁਕਾਰ, ਜੋ ਕਿ ਮਸੀਤ ਵਿੱਚੋਂ ਉੱਚੀ ਸੁਰ ਵਿਚ ਕੀਤੀ ਜਾਂਦੀ ਹੈ। ਇਸ ਨੂੰ ਬਾਂਗ ਵੀ ਕਿਹਾ ਜਾਂਦਾ ਹੈ। ਮਲੀਨ, ਸ਼ਰਾਬੀ ਅਤੇ ਇਸਤਰੀ ਨੂੰ ਅਜ਼ਾਨ ਦੇਣ ਦਾ ਅਧਿਕਾਰ ਨਹੀਂ। |

| | | | |
|---|---|---|---|
| ਅਜ਼ਾਬ | : | (ਅ) | ਦੁੱਖ, ਕਸ਼ਟ, ਮੁਸੀਬਤ, ਦੋਜ਼ਖ਼ ਦੀ ਸਜ਼ਾ। |
| ਅੰਜਾਮ | | (ਅ) | ਸਿੱਟਾ, ਨਤੀਜਾ, ਅੰਤ। |
| ਅੰਜਾਮਕਾਰ | | (ਅਫ਼) | ਅਖ਼ੀਰ ਨੂੰ, ਅੰਤਕਾਰ, ਫ਼ਲਸਰੂਪ। |
| ਅਜਾਰਾ | | (ਅ) | ਦੇਖੋ ਇਜਾਰਾ। |
| ਅਜ਼ਾਰੇਦਾਰੀ | | (ਅਫ਼) | ਦੇਖੋ ਇਜਾਰੇਦਾਰੀ। |
| ਅਜ਼ੀਅਤ | | (ਅ) | ਦੁੱਖ, ਕਸ਼ਟ, ਤਕਲੀਫ਼। |
| ਅਜ਼ੀਜ਼ | | (ਅ) | ਪਿਆਰਾ, ਮਹਿਬੂਬ, ਆਪ ਤੋਂ ਕਿਸੇ ਨਿੱਕੇ ਲਈ ਵਰਤਿਆ ਜਾਂਦਾ ਹੈ। |
| ਅਜੀਬ | : | (ਅ) | ਅਨੋਖਾ, ਨਿਰਾਲਾ, ਅਦਭੁਤ, ਹੈਰਾਨ ਕਰ ਦੇਣ ਵਾਲ਼ਾ। |
| ਅਜ਼ੀਮ | | (ਅ) | ਵੱਡਾ, ਸ਼ਾਨਦਾਰ। |
| ਅਤਰ | : | (ਅ) | ਇਤਰ ਅਸਲ ਹੈ-ਸੁਗੰਧ, ਖ਼ੁਸ਼ਬੂ, ਨਿਚੋੜ। |
| ਅਤਵਾਰ | | (ਅ) | ਤੌਰ ਦਾ ਬਹੁ-ਵਚਨ, ਢੰਗ, ਤਰੀਕਾ, ਚਾਲ ਚਲਣ। |
| ਅਤਾ | | (ਅ) | ਬਖ਼ਸ਼ਿਸ, ਇਨਾਮ, ਦਾਤ। |
| ਅਤਾਲੀਕ | | (ਤੁ) | ਉਸਤਾਦ, ਤਰਬੀਅਤ ਦੇਣ ਵਾਲ਼ਾ, ਸਿਖਾਉਣ ਵਾਲ਼ਾ। |
| ਅਤਾਲੀਕੀ | | (ਤੁ) | ਅਧਿਆਪਨ। |
| ਅਤਾਬ | | (ਅ) | ਦੇਖੋ ਇਤਾਬ। |
| ਅਤੀਆ | | (ਅ) | ਬਖ਼ਸ਼ਿਸ, ਇਨਾਮ। |
| ਅਦਦ | : | (ਅ) | ਸੰਖਿਆ, ਗਿਣਤੀ, ਨੰਬਰ। |
| ਅਦਨਾ | : | (ਅ) | ਨਿੱਕਾ, ਕਮੀਨਾ, ਗ਼ਰੀਬ, ਘਟੀਆ, ਦਰਜੇ ਵਿਚ ਨੀਵਾਂ। |
| ਅਦਬ | | (ਅ) | ਸਿਸ਼ਟਾਚਾਰ, ਤਹਿਜ਼ੀਬ, ਹਰ ਚੀਜ਼ ਦੀ ਹੱਦ 'ਤੇ ਧਿਆਨ ਰੱਖਣਾ, ਦਰਜੇ ਦਾ ਲਿਹਾਜ਼, ਸਾਹਿਤ, ਇੱਜ਼ਤ, ਆਦਰ ਮਾਣ। |
| ਅਦਬੀ | : | (ਅ) | ਅਦਬ ਨਾਲ ਸਬੰਧਿਤ। |
| ਅਦਮ | : | (ਅ) | ਨੇਸਤੀ, ਨਾਂਹ ਹੋਣਾ, ਗ਼ੈਰ-ਹਾਜ਼ਰੀ। |
| ਅੰਦਰ | : | (ਫ਼) | ਵਿਚ। |
| ਅਦਰਕ | : | (ਫ਼) | ਆਦਾ। |

| | | | |
|---|---|---|---|
| ਅਦਲ | : | (ਅ) | ਇਨਸਾਫ਼, ਨਿਆਂ, ਬਰਾਬਰੀ। |
| ਅੰਦਲੀਬ | | (ਅ) | ਬੁਲਬੁਲ |
| ਅਦਾ | | (ਫ਼) | ਅੰਦਾਜ਼, ਨਾਜ਼, ਤਰੀਕਾ, ਢੰਗ, ਭੁਗਤਾਨ, ਦੇ ਦੇਣਾ। |
| ਅਦਾਕਾਰ | | (ਫ਼) | ਐਕਟਰ, ਰੰਗ ਕਰਮੀ, ਅਭਿਨੇਤਾ। |
| ਅੰਦਾਜ਼ | | (ਫ਼) | ਮੋਹਣੀ ਅਦਾ, ਢੰਗ। |
| ਅੰਦਾਜ਼ਾ | : | (ਫ਼) | ਕਰੀਬ-ਕਰੀਬ ਮਿਥਣਾ, ਗਥੇੜ। |
| ਅਦਾਲਤ | | (ਅ) | ਕਚਹਿਰੀ, ਅਦਲ ਦੀ ਥਾਂ। |
| ਅਦਾਲਤੀ | | (ਅ) | ਅਦਾਲਤ ਨਾਲ ਸਬੰਧਿਤ। |
| ਅਦਾਵਤ | | (ਅ) | ਦੁਸ਼ਮਣੀ, ਵੈਰ। |
| ਅਦੀਬ | | (ਅ) | ਸਾਹਿਤਕਾਰ, ਇਲਮ ਅਦਬ ਦਾ ਜਾਣਕਾਰ। |
| ਅਦੂ | | (ਅ) | ਵੈਰੀ, ਦੁਸ਼ਮਣ। |
| ਅੰਦੇਸ਼ | | (ਫ਼) | ਸੋਚ, ਵਿਚਾਰ, ਫ਼ਿਕਰ। |
| ਅਦੇਸ਼ਾ | | (ਫ਼) | ਫ਼ਿਕਰ, ਡਰ, ਸੋਚ। |
| ਅਨਸਰ | | (ਅ) | ਤੱਤ, ਅਸਲ, ਬੁਨਿਆਦ। |
| ਅਨਕਰੀਬ | | (ਅ) | ਛੇਤੀ ਹੀ, ਹੁਣੇ ਜਿਹੇ ਹੀ। |
| ਅਨਕਾ | | (ਅ) | ਨਾਦਰ, ਇਕ ਫ਼ਰਜ਼ੀ ਪੰਛੀ, ਨਾਯਾਬ ਵਸਤੂ। |
| ਅਨਾ | | (ਅ) | ਹਊਮੈਂ, ਮੈਂ, ਹਮੀ, ਸਵੈਮਾਣ। |
| ਅਨਾਉਲ ਹੱਕ | | (ਅ) | ਮੈਂ ਰੱਬ ਹਾਂ, ਸੂਫ਼ੀ ਫ਼ਕੀਰ ਮਨਸੂਰ ਮਸਤਾਨੇ ਹੋ ਕੇ ਇਹ ਨਾਅਰਾ ਮਾਰਿਆ ਕਰਦੇ ਸਨ। |
| ਅਨਾਇਤ | | (ਅ) | ਕਿਰਪਾ, ਮਿਹਰਬਾਨੀ, ਤੋਹਫ਼ਾ। |
| ਅਨਾਸਰ | | (ਅ) | ਅਨਸਰ ਦਾ ਬਹੁ-ਵਚਨ, ਮੂਲ, ਅਸਲ, ਜੜ੍ਹ। |
| ਅਨਾਰ | | (ਫ਼) | ਇਕ ਫ਼ਲ। |
| ਅਫ਼ਸਾਨਾ | | (ਫ਼) | ਕਹਾਣੀ, ਦਾਸਤਾਨ। |
| ਅਫ਼ਸੋਸ | | (ਫ਼) | ਦੁੱਖ, ਰੰਜ, ਸਦਮਾ। |
| ਅਫ਼ਜ਼ਲ | : | (ਫ਼) | ਵਧੀਆ, ਬਜ਼ੁਰਗ। |
| ਅਫ਼ਵਾਹ | | (ਫ਼) | ਗੱਪ, ਉੱਡਦੀ-ਉੱਡਦੀ ਗੱਲ। |
| ਅਫ਼ਾਇਲ | | (ਅ) | ਇਲਮ ਅਰੂਜ਼ ਦੇ ਰੁਕਨ, ਜਿਨ੍ਹਾਂ ਤੋਂ ਬਹਿਰਾਂ ਬਣਾਈਆਂ ਜਾਂਦੀਆਂ ਹਨ। |

| | | | |
|---|---|---|---|
| ਅਬਤਰ | | (ਅ) | ਬਦ ਹਾਲ, ਭੈੜੋ ਹਾਲੀ, ਇਲਮ ਅਰੂਜ਼ ਦੇ ਇਕ ਜ਼ਿਹਾਫ਼ ਦਾ ਨਾਂ। |
| ਅਬਦ | : | (ਅ) | ਅਮੁੱਕ ਜ਼ਮਾਨਾ, ਹਮੇਸ਼ਾ, ਹਮੇਸ਼ਗੀ। |
| ਅਬਦ | : | (ਅ) | ਦਾਸ, ਬੰਦਾ, ਗ਼ੁਲਾਮ। |
| ਅਬਦੀ | : | (ਅ) | ਅਵਿਨਾਸ਼ੀ, ਨਿੱਤ ਜਾਂ ਹਮੇਸ਼ਾ ਰਹਿਣ ਵਾਲ਼ਾ। |
| ਅਬਰ | | (ਫ਼) | ਬੱਦਲ। |
| ਅਬਰਕ | | (ਅ) | ਚਮਕਦਾਰ ਖਣਿਜ ਪਦਾਰਥ। |
| ਅਬਰੂ | : | (ਫ਼) | ਭਰਵੱਟੇ, ਭਵਾਂ। |
| ਅਬਾਬੀਲ | : | (ਅ) | ਇਕ ਨਿੱਕਾ ਜਿਹਾ ਕਾਲ਼ੇ ਰੰਗ ਦਾ ਪੰਛੀ। |
| ਅੰਬਾਰ | | (ਫ਼) | ਢੇਰ। |
| ਅੰਬ੍ਰ | : | (ਫ਼) | ਇਕ ਮਸ਼ਹੂਰ ਮੇਵਾ। |
| ਅੰਬੀਆ | : | (ਅ) | ਨਬੀ ਦਾ ਬਹੁ-ਵਚਨ।ਉਂਝ ਇਹ ਸ਼ਬਦ ਇਬਰਾਨੀ ਭਾਸ਼ਾ 'ਚੋਂ ਅਰਬੀ ਵਿਚ ਆਇਆ। |
| ਅਬੂਰ | : | (ਅ) | ਪਾਰ ਕਰਨਾ, ਨਦੀ ਆਦਿ ਨੂੰ ਪਾਰ ਕਰਨਾ, ਪੁਲ਼ ਉੱਪਰੋਂ ਲੰਘਣਾ, ਕਿਸੇ ਚੀਜ਼ ਜਾਂ ਕਾਰਜ ਵਿਚ ਮਾਹਰ ਹੋਣਾ। |
| ਅਮਦਨ | : | (ਅ) | ਜਾਣ ਬੁਝ ਕੇ। |
| ਅਮਨ | | (ਅ) | ਸ਼ਾਂਤੀ, ਚੈਨ, ਆਰਾਮ, ਸੁੱਖ। |
| ਅਮਨ ਅਮਾਨ | | (ਅ) | ਸੁੱਖ ਚੈਨ, ਆਰਾਮ, ਹਿਫ਼ਾਜ਼ਤ, ਪਨਾਹ। |
| ਅਮਰ | | (ਅ) | ਕਾਰਜ ਗੱਲ ਮਾਮਲਾ। |
| ਅਮਰਦ ਪਰਸਤੀ | : | (ਅਫ਼) | ਨੌਜੁਆਨ ਮੁੰਡਿਆਂ ਨਾਲ ਕੁਕਰਮ ਲਈ ਪਿਆਰ ਕਰਨਾ। |
| ਅਮਰੂਦ | | (ਫ਼) | ਇਕ ਮੇਵਾ। |
| ਅਮਲ | : | (ਅ) | ਕੰਮ/ਕਾਰਜ/ਜਾਦੂ ਮੰਤਰ। "ਅਮਲ ਜਿ ਕੀਤਿਆਂ ਦੁਨੀ ਵਿਚਿ ਸੇ ਦਰਗਾਹ ਉਗਾਹਾ।" (ਸ. ਫ਼ਰੀਦ) |
| ਅਮਲਾ | : | (ਅ) | ਸਟਾਫ਼/ਕਾਰਕੁਨ/ਕਿਸੇ ਵਿਭਾਗ ਦੇ ਕਰਮਚਾਰੀ। |
| ਅਮਲੀ | : | (ਅ) | ਅਮਲ ਨਾਲ ਸਬੰਧਿਤ/ਅਸੀਂ ਨਸ਼ੇ ਆਦਿ ਦੇ ਸੇਵਨ ਕਰਨ ਵਾਲ਼ੇ ਨੂੰ ਵੀ ਅਮਲੀ ਆਖਦੇ ਹਾਂ। |
| ਅਮਾਨ | : | (ਅ) | ਪਨਾਹ/ਹਿਫ਼ਾਜ਼ਤ |
| ਅਮਾਨਤ | : | (ਅ) | ਸਪੁਰਦ ਕੀਤੀ ਹੋਈ ਵਸਤੂ/ਧਰੋਹਰ। |

| | | |
|---|---|---|
| ਅਮੀਕ | (ਅ) | ਡੂੰਘਾ/ਗਹਿਰਾ/ਅਥਾਹ। "ਅਮੀਕ ਹੈ" (ਜਾਪ) |
| ਅਮੀਨ | (ਅ) | ਅਮਾਨਤਦਾਰ/(ਈਮਾਨਦਾਰ) |
| ਅਮੀਰ | (ਅ) | ਰਾਈਸ/ਸਰਦਾਰ |
| ਅਮੀਰਜ਼ਾਦਾ | (ਅਫ਼) | ਅਮੀਰ ਦਾ ਪੁੱਤਰ |
| ਅਮੀਰੀ | (ਅ) | ਸਰਦਾਰੀ/ਦੌਲਤਮੰਦੀ। |
| ਅਮੂਮਨ | (ਅ) | ਆਮ ਤੌਰ 'ਤੇ। |
| ਅਯਾਸ਼ | (ਅ) | ਐਸ਼ ਕਰਨ ਵਾਲ਼ਾ/ਭੋਗੀ/ਵਿਲਾਸੀ। |
| ਅਯਾਰ | (ਅ) | ਫਰੇਬੀ ਛਲ਼ੀਆ ਚਲਾਕ। |
| ਅਯਾਰੀ | (ਅ) | ਚਲਾਕੀ। |
| ਅਯਾਲ | (ਅ) | ਬਾਲ ਬੱਚੇ/ਆਸਰਤ ਜਨ। |
| ਅਯਾਲ | (ਫ਼) | ਘੋੜੇ ਦੀ ਗਰਦਨ ਉੱਤੇ ਵਾਲ਼ |
| ਅਰਸ਼ | (ਅ) | ਆਕਾਸ਼/ਦੇਵ ਲੋਕ |
| ਅਰਸਾ | (ਅ) | ਸਮਾਂ/ਵੇਲ਼ਾ/ਕਾਲ/ਚਿਰ/ਦੌਰ/ਮੈਦਾਨ। |
| ਅਰਸਾਲ | (ਅ) | ਭੇਜਣਾ/ਚਿੱਠੀ ਪੱਤਰ ਭੇਜਣਾ। |
| ਅਰਸ਼ੀ | (ਅਫ਼) | ਰੱਬ ਦੀ ਦਰਗਾਹ ਵਿਚ ਹਾਜ਼ਰ ਰਹਿਣ ਵਾਲ਼ਾ ਫ਼ਰਿਸ਼ਤਾ। |
| ਅਰਕ | (ਅ) | ਮੁੜ੍ਹਕਾ/ਇਹ ਸ਼ਬਦ ਅਸਲ ਵਿਚ ਇਰਕ ਹੈ - ਅਰਥ ਹਨ-ਉਹ ਪਾਣੀ ਜਿਹੜਾ ਕਿ ਦਵਾਵਾਂ ਨੂੰ ਉਬਾਲ ਕੇ ਭਾਫ਼ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ। |
| ਅਰਜ਼ | (ਅ) | ਬੇਨਤੀ/ਕਿਸੇ ਚੀਜ਼ ਦਾ ਕਿਸੇ ਵਿਅਕਤੀ 'ਤੇ ਜ਼ਾਹਰ ਕਰਨਾ/"ਯਕ ਅਰਜ਼ ਗੁਫਤਮ ਪੇਸ ਤੋ।" (ਤਿਲੰਗ ਮ: ੧) |
| ਅਰਜ਼ਦਾਸ਼ਤ | (ਅਫ਼) | ਅਰਦਾਸ/ਪੇਸ਼ ਕਰਨਾ/ਬੇਨਤੀ/ਪ੍ਰਾਰਥਨਾ। |
| ਅਰਜਮੰਦ | (ਫ਼) | ਰੁਤਬੇ ਵਾਲ਼ਾ/ਬੁਲੰਦ ਇਕਬਾਲੀ। |
| ਅਰਜ਼ਾਂ | (ਫ਼) | ਸਸਤਾ। |
| ਅਰਜ਼ਾਨੀ | (ਫ਼) | ਸਸਤਾਪਣ। |
| ਅਰਜ਼ੀ | (ਅ) | ਬੇਨਤੀ ਪੱਤਰ/ਦਰਖ਼ਾਸਤ। |
| ਅਰਫ਼ਾਤ | (ਅ) | ਮੱਕਾ ਦੇ ਨੇੜੇ ਦੇ ਇਕ ਮੈਦਾਨ ਦਾ ਨਾਂ ਜਿੱਥੇ ਹੱਜ ਦੀ ਇਕ ਰਸਮ ਅਦਾ ਕੀਤੀ ਜਾਂਦੀ ਹੈ। |

| | | | |
|---|---|---|---|
| ਅਰਮਾਨ | | (ਫ਼) | ਆਰਜ਼ੂ/ਹਸਰਤ/ਅਭਿਲਾਸ਼ਾ। |
| ਅਰਾਜ਼ੀ | : | (ਅ) | ਅਰਜ਼ ਦਾ ਬਹੁਵਚਨ/ਜ਼ਮੀਨ। |
| ਅਰੂਜ਼ | : | (ਅ) | ਅਰਬੀ ਪਿੰਗਲ/ਸ਼ਾਇਰੀ ਦਾ ਇਲਮ। |
| ਅਰੂਜ | | (ਅ) | ਚੜ੍ਹਣਾ/ਉੱਚਾ ਹੋਣਾ। |
| ਅਰੇਬ | | (ਅ) | ਰੇਬ ਟੇਡਾ/ਤਿਰਛਾ/ (ਰੇਬ ਪਜਾਮਾ ਖ਼ਾਸ ਕਰ ਕੇ) ਕੱਪੜੇ ਦੀ ਤਿਰਛੀ ਕਾਟ। |
| ਅਲਹਮਦ | | (ਅ) | ਸਭ ਸਿਫ਼ਤਾਂ ਤਾਅਰੀਫ਼ਾਂ/ਕੁਰਾਨ ਦਾ ਸੂਰਾ ਫ਼ਾਤਿਹਾ। |
| ਅਲਹਮਦ ਅੱਲ੍ਹਾ | : | (ਅ) | ਸਭ ਤਾਅਰੀਫ਼ਾਂ/ਸਿਫ਼ਤਾਂ ਅੱਲ੍ਹਾ ਦੀਆਂ ਹਨ। |
| ਅਲਖ਼ | : | (ਅ) | ਸਾਰਾ/ਤਮਾਮ। |
| ਅਲਿਹਦਾ | : | (ਅ) | ਵੱਖ/ਅਲੱਗ/ਸਿਵਾ/ਜੁਦਾ/ਤਨਹਾਈ ਵਿਚ। |
| ਅਲਿਹਦਗੀ | | (ਅਫ਼) | ਜੁਦਾਈ/ਤਨਹਾਈ/ਵੱਖਰਾਪਣ। |
| ਅਲਗ਼ੋਜ਼ਾ | | (ਅ) | ਪੰਜਾਬੀ ਵਿਚ ਨਗੋਜਾ/ਇਕ ਪ੍ਰਕਾਰ ਦੀ ਬੰਸਰੀ। |
| ਅਲਿਫ਼ | | (ਅ) | ਅਰਬੀ, ਫ਼ਾਰਸੀ ਵਰਨਮਾਲਾ ਦਾ ਪਹਿਲਾ ਅੱਖਰ। ਸ਼ਬਦ ਅੱਲ੍ਹਾ ਦਾ ਚਿੰਨ੍ਹ ਮਾਤਰ/ਘੋੜੇ ਦਾ ਆਪਣੇ ਪਿਛਲੇ ਪੈਰਾਂ 'ਤੇ ਖੜ੍ਹੇ ਹੋ ਜਾਣ ਨੂੰ ਅਲਫ਼ ਹੋਣਾ ਕਿਹਾ ਜਾਂਦਾ ਹੈ। |
| ਅਲਫ਼ਾਜ਼ | : | (ਅ) | ਲਫ਼ਜ਼ ਦਾ ਬਹੁ-ਵਚਨ ਸ਼ਬਦ। |
| ਅਲਬੱਤਾ | : | (ਅ) | ਬੇਸ਼ੱਕ/ਜ਼ਰੂਰ/ਪਰ/ਲੇਕਿਨ। |
| ਅਲਮੱਦਦ | : | (ਅ) | ਮੱਦਦ ਕਰ/ਸਹਾਰਾ ਦੇ/ਆਸਰਾ ਦੇ। |
| ਅਲਮਾਸ | : | (ਫ਼) | ਇਕ ਕੀਮਤੀ ਪੱਥਰ/ਹੀਰਾ। |
| ਅਲਵਿਦਾਅ | : | (ਅ) | ਰੁਖ਼ਸਤ/ਵਿਦਾਇਗੀ/ਜੁਦਾ ਹੋਣ ਸਮੇਂ ਲਈ ਸ਼ੁੱਭ ਸ਼ਬਦ। |
| ਅਲਾਕਾ | : | (ਅ) | ਖੇਤਰ/ਹੱਦ/ਮਲਕੀਅਤ/ਜਾਇਦਾਦ। |
| ਅਲਾਨੀਆ | : | (ਅ) | ਸਭ ਦੇ ਸਾਹਮਣੇ/ਖੁੱਲ੍ਹਮ ਖੁੱਲ੍ਹਾ। |
| ਅਲਾਮਤ | : | (ਅ) | ਨਿਸ਼ਾਨੀ/ਛਾਪ/ਇਸ਼ਾਰਾ। |
| ਅੱਲਾਮਾ | : | (ਅ) | ਬਹੁਤ ਸਮਝਦਾਰ ਅਤੇ ਆਲਮ ਫ਼ਾਜ਼ਲ, ਵਿਦਵਾਨ। |
| ਅਲਾਲਤ | : | (ਅ) | ਰੋਗ/ਬੀਮਾਰੀ। |
| ਅਲੀਮ | : | (ਅ) | ਜਾਨਣ ਵਾਲਾ/ਵਿਦਵਾਨ। |

| | | |
|---|---|---|
| ਅਲੀਲ | (ਅ) | ਬੀਮਾਰ/ਰੋਗੀ। |
| ਆਲੂਦਾ | (ਫ਼) | ਲਿਬੜਿਆ ਹੋਇਆ/ਨਾਪਾਕ/ਪਲੀਤ/ਗੰਦਾ। |
| ਆਲੂਦਗੀ | (ਫ਼) | ਨਾਪਾਕੀ/ਗੰਦਗੀ। |
| ਅੱਵਲ | (ਅ) | ਪਹਿਲਾ/ਮੁੱਢ, ਵਧੀਆ। |
| ਆਹਵਜ਼ਾਰ | (ਫ਼) | ਅਵਾਜ਼ਾਰੀ/ਰੋਣਾ ਪਿੱਟਣਾ। |
| ਅਵਾਮ | (ਅ) | ਆਮ ਦਾ ਬਹੁਵਚਨ/ਆਮ ਲੋਕ/ਸਾਧਾਰਨ ਲੋਕੀ। |
| ਆਅਜ਼ਮ | (ਅ) | ਮਹਾਨ/ਬਹੁਤ ਵੱਡਾ। |
| ਆਅਮਾਲ | (ਅ) | ਅਮਲ ਦਾ ਬਹੁਵਚਨ/ਕੰਮ/ਕਰਨੀ। |
| ਆਅਮਾਲ ਨਾਮਾ | (ਅਫ਼) | ਰਜਿਸਟਰ ਜਿਸ 'ਤੇ ਬੰਦੇ ਦੇ ਚੰਗੇ ਅਤੇ ਬੁਰੇ ਕੰਮਾਂ ਦਾ ਵੇਰਵਾ ਲਿਖਿਆ ਜਾਂਦਾ ਹੈ। |
| ਆਅਲਾ | (ਅ) | ਬਹੁਤ ਵਧੀਆ/ਉੱਚੇ ਰੁਤਬੇ ਵਾਲ਼ਾ। |
| ਆਇਤ | (ਅ) | ਕੁਰਾਨ ਦਾ ਵਾਕ। |
| ਆਇੰਦਾ | (ਫ਼) | ਭੂਤ ਕਾਲ/ਆਉਣ ਵਾਲ਼ਾ ਸਮਾਂ/ਫੇਰ ਕਦੇ। |
| ਆਈਨਾ | (ਫ਼) | ਸ਼ੀਸ਼ਾ/ਆਰਸੀ। |
| ਆਈਨ | (ਫ਼) | ਵਿਧਾਨ/ਕਾਇਦਾ/ਕਾਨੂੰਨ/ਰੀਤ ਰਿਵਾਜ਼/ਜ਼ਾਬਤ। |
| ਆਸ਼ਿਕ | (ਅ) | ਪ੍ਰੇਮੀ/ਪਿਆਰ ਕਰਨ ਵਾਲ਼ਾ। |
| ਆਸ਼ਿਕਾਨਾ | (ਅਫ਼) | ਆਸ਼ਕਾਂ ਵਰਗਾ। |
| ਆਸ਼ਿਕੀ | (ਅਫ਼) | ਇਸ਼ਕ/ਪ੍ਰੇਮ। |
| ਆਸਤੀ | (ਫ਼) | ਭਾਵ ਆਸਤਾਨਾ/ਚੋਖਟ/ਬੂਹਾ/ਬਜ਼ੁਰਗਾਂ ਦੇ ਮਜ਼ਾਰ ਦਾ ਬੂਹਾ। |
| ਆਸਤੀਨ | (ਫ਼) | ਕੁਰਤੇ ਆਦਿ ਦੀ ਬਾਂਹ। |
| ਆਸ਼ਨਾ | (ਫ਼) | ਜਾਣਕਾਰ/ਵਾਕਿਫ਼/ਉਹ ਇਸਤਰੀ ਜਾਂ ਪੁਰਸ਼ ਜੋ ਗ਼ੈਰ ਦੇ ਨਾਲ ਅਯੋਗ ਸਬੰਧ ਰੱਖੇ। |
| ਆਸ਼ਨਾਈ | (ਫ਼) | ਦੋਸਤੀ/ਪਿਆਰ ਮੁਹੱਬਤ/ਅਯੋਗ ਸਬੰਧ। |
| ਆਸਮਾਨ | (ਫ਼) | ਆਕਾਸ਼। |
| ਆਸਮਾਨੀ | (ਫ਼) | ਆਕਾਸ਼ ਤੋਂ/ਅਚਨਚੇਤੀ। |
| ਆਸਾਨ | (ਫ਼) | ਸੌਖਾ। |
| ਆਸਾਨੀ : | (ਫ਼) | ਸੌਖ। |

| | | | |
|---|---|---|---|
| ਆਸਾਰ | : | (ਅ) | ਅਸਰ ਦਾ ਬਹੁ-ਵਚਨ/ਤੌਰ ਤਰੀਕੇ/ਲੱਛਣ ਨਿਸ਼ਾਨੀਆਂ। |
| ਆਸੀ | : | (ਅ) | ਪਾਪੀ/ਦੋਸ਼ੀ/ਗੁਨਾਹਗਾਰ/ (ਐਨ-ਅਲਫ਼-ਸਾਦ-ਯੇ ਵਾਲ਼ਾ)। |
| ਆਸੀ | | (ਅ) | (ਅਲਫ਼ ਮਦ-ਸੀਨ-ਯੇ ਵਾਲ਼ਾ) ਦੁੱਖ ਵੰਡਾਣ ਵਾਲ਼ਾ ਹਮਦਰਦ। |
| ਆਸ਼ੀਆਂ | | (ਫ਼) | ਆਲ੍ਹਣਾ। |
| ਆਸ਼ੀਆਨਾ | | (ਫ਼) | ਦੇਖੋ ਆਸ਼ੀਆਂ। |
| ਆਸੂਦਾ | | (ਫ਼) | ਖ਼ੁਸ਼ਹਾਲ/ਆਰਾਮ ਵਿਚ। |
| ਆਸੂਦਗੀ | | (ਫ਼) | ਆਰਾਮ/ਅਮਨ/ਅਮੀਰੀ। |
| ਆਸ਼ੂਰਾ | | (ਅ) | ਇਸਲਾਮੀ ਮਹੀਨੇ ਮੁਹਰਮ ਦੀ ਦਸਵੀਂ ਤਿਥੀ/ ਅਮਾਮ ਹੁਸੈਨ ਦੀ ਸ਼ਹਾਦਤ ਵਾਲ਼ਾ ਦਿਨ। |
| ਆਸੇਬ | | (ਫ਼) | ਭੂਤ/ਚੁੜੇਲ/ਪ੍ਰੇਤ/ਜਿਨ। |
| ਆਹ | | (ਫ਼) | ਅਫ਼ਸੋਸ ਵਾਚਕ ਸ਼ਬਦ/ਹਾਏ/ਅਫ਼ਸੋਸ। |
| ਆਹਾ | | (ਫ਼) | ਕਿਸੇ ਚੀਜ਼ ਜਾਂ ਗੱਲ ਦੇ ਚੰਗੀ ਲੱਗਣ ਸਮੇਂ ਇਹ ਸ਼ਬਦ ਉਚਾਰਿਆ ਜਾਂਦਾ ਹੈ। |
| ਆਹਨ | | (ਫ਼) | ਲੋਹਾ। |
| ਆਹਿਸਤਾ | | (ਫ਼) | ਹੌਲ਼ੀ/ਧੀਮਾ। |
| ਆਹੂ | : | (ਫ਼) | ਹਿਰਨ। |
| ਆਹੂਚਸ਼ਮ | : | (ਫ਼) | ਮਿਰਗ ਨੈਣੀ/ਪ੍ਰੇਮਿਕਾ। |
| ਆਕਬਤ | | (ਅ) | ਪ੍ਰਲੋਕ/ਅੰਤ/ਸਿੱਟਾ/ਅਖ਼ੀਰ/ਆਉਣ ਵਾਲ਼ੀ ਦੁਨੀਆ। |
| ਆਕਿਲ | : | (ਅ) | ਸਿਆਣਾ/ਦਾਨਾ/ਬੁਧੀਵਾਨ/"ਕਿ ਆਕਿਲ ਅਲਾਪੈ" (ਜਾਪੁ) |
| ਆਕਾ | | (ਤੁ) | ਸਵਾਮੀ/ਸਾਹਿਬ/ਮਾਲਿਕ। |
| ਆਕੀ | | (ਅ) | ਬਾਗ਼ੀ/ਆਗਿਆ ਭੰਗ ਕਰਨ ਵਾਲ਼ਾ "ਆਕੀ ਪਰਹਿ ਅਫਾਰੀ" (ਮਾਰੂ ਮ-੧) |
| ਆਖ਼ਤਾ | : | (ਫ਼) | ਖ਼ੱਸੀ। |
| ਆਖ਼ਿਰ | : | (ਅ) | ਪਿਛਲਾ/ਆਖ਼ਰੀ/ਅੰਤ- "ਅਖ਼ਿਰ ਬਿਆਫ਼ਤਮ" (ਤਿਲੰਗ ਮ-੧) |

| | | |
|---|---|---|
| ਆਖ਼ਿਰਤ | (ਅ) | ਪ੍ਰਲੋਕ। |
| ਆਖ਼ਰੀ | (ਅਫ਼) | ਅਖ਼ੀਰਲਾ/ਅਖ਼ੀਰੀ/ਪਿਛਲਾ। |
| ਆਖ਼ਿਰਕਾਰ | (ਅਫ਼) | ਫ਼ਲਸਰੂਪ/ਸਿੱਟੇ ਵਜੋਂ। |
| ਆਗਹੀ | (ਫ਼) | ਆਗਾਹੀ ਦਾ ਸੰਖੇਪ ਰੂਪ/ਖ਼ਬਰ/ਜਾਣਕਾਰੀ/ ਵਾਕਫ਼ੀਅਤ। |
| ਆਗ਼ਾ | (ਤੁ) | ਆਕਾ/ਮਾਲਿਕ/ਵੱਡਾ ਭਰਾ/ਮੁਗ਼ਲ ਪਠਾਣਾਂ ਦਾ ਖ਼ਿਤਾਬ। |
| ਆਗਾਹ | (ਫ਼) | ਖ਼ਬਰਦਾਰ/ਜਾਣਕਾਰ/ਵਾਕਿਫ਼/ "ਗਰਬ ਜਿਨਾ ਵਡਿਆਈਆ ਧਨ ਜੋਬਨ ਆਗਾਹ।" (ਸ਼-ਫ਼ਰੀਦ) |
| ਆਗ਼ੋਸ਼ | (ਫ਼) | ਬੁੱਕਲ/ਗੋਦੀ। |
| ਆਚਾਰ | (ਫ਼) | ਇਹ ਪੰਜਾਬੀ ਉਚਾਰਨ ਵਿਚ ਅਚਾਰ ਹੋ ਗਿਆ। |
| ਆਗ਼ਾਜ਼ | (ਫ਼) | ਮੁੱਢ/ਆਰੰਭ। "ਜਿਹਵਾ ਧੁਨਿ ਆਗਾਜਾ"।(ਰਾਮ. ਮ. ੫) |
| ਆਜ਼ਮਾਇਸ਼ | (ਫ਼) | ਪਰਖ/ਪੜਤਾਲ/ਜਾਚ/ਇਮਤਿਹਾਨ। |
| ਆਜ਼ਮੂਦਾ | (ਫ਼) | ਅਜ਼ਮਾਇਆ ਹੋਇਆ/ਜਾਚਿਆ ਹੋਇਆ। |
| ਅਜ਼ਾਦ | (ਫ਼) | ਸੁਤੰਤਰ/ਬਰੀ/ਮੁਕਤ/ਬੰਧਨ ਰਹਿਤ। |
| ਆਜ਼ਾਦੀ | (ਫ਼) | ਸੁਤੰਤਰਤਾ/ਛੁੱਟਕਾਰਾ/ਬੰਦ ਖ਼ਲਾਸੀ/ਖੁੱਲ੍ਹ। |
| ਆਜ਼ਾਦਾਨਾ | (ਫ਼) | ਆਜ਼ਾਦੀ ਨਾਲ/ਬਿਨਾ ਕਿਸੇ ਰੋਕ ਟੋਕ ਤੋਂ/ਖੁੱਲ੍ਹੇ ਆਮ। |
| ਆਜ਼ਮ | (ਅ) | ਇਰਾਦਾ ਕਰਨ ਵਾਲਾ। |
| ਆਅਜ਼ਮ | (ਅ) | ਬਹੁਤ ਵੱਡਾ/ਮਹਤ। |
| ਆਜਿਜ਼ | (ਅ) | ਬੇਬਸ/ਮਜਬੂਰ/ਕਮਜ਼ੋਰ/ਲਾਚਾਰ/ਆਤਿਰ ਦੀਨ/ ਨਿਰਧਨ/ਅਸਮਰੱਥ/ਦੁਖੀ। "ਆਜਿਜ ਨ ਬਾਤੇ" (ਜਾਪੁ) |
| ਆਤਿਸ਼ | (ਫ਼) | ਅੱਗ। |
| ਆਤਿਸ਼ਦਾਨ | (ਫ਼) | ਅੱਗ ਰੱਖਣ ਦੀ ਥਾਂ/ਚੁੱਲ੍ਹਾ/ਅੰਗੀਠੀ। |
| ਆਤਿਸ਼ਪਰਸਤ | (ਫ਼) | ਅੱਗ ਪੂਜਕ। |
| ਆਤਸ਼ਕ | (ਫ਼) | ਗੁਪਤ ਅੰਗ ਦਾ ਇਕ ਰੋਗ। |
| ਆਤਿਸ਼ਬਾਜ਼ | (ਫ਼) | ਆਤਿਸ਼ਬਾਜ਼ੀ ਬਣਾਉਣ ਵਾਲ਼ਾ ਤੇ ਵੇਚਣ ਵਾਲ਼ਾ। |

ਆਤਿਸ਼ਬਾਜ਼ੀ : (ਫ਼) ਅੱਗ ਦੀ ਖੇਡ/ਬਰੂਦ ਦੀ ਖੇਡ। "ਆਤਿਸ਼ਬਾਜ਼ੀ ਸਾਰ ਵੇਖ ਰਣ ਵਿਚ ਘਾਇਲ ਹੋਏ ਮਰੰਦਾ।" (ਵਾਰਾਂ ਭਾਈ ਗੁਰਦਾਸ) ਜੰਗ ਵਿਚ ਤੋਪ, ਬੰਦੂਕ ਆਦਿ ਸ਼ਸਤਰਾਂ ਦੀ ਵਰਤੋਂ/ਪਟਾਕੇ ਆਦਿ ਚਲਾਉਣੇ।

ਆਤਿਸ਼ੇ ਨਮਰੂਦ : (ਫ਼) ਉਹ ਅੱਗ ਜਿਹੜੀ ਨਮਰੂਦ ਬਾਦਸ਼ਾਹ ਨੇ ਹਜ਼ਰਤ ਇਬਰਾਹੀਮ ਨੂੰ ਜਲ਼ਾਉਣ ਦੇ ਲਈ ਜਲ਼ਾਈ ਸੀ।

ਆਦਤ : (ਅ) ਖ਼ਸਲਤ/ਬਾਣ/ਸੁਭਾਓ/ਵਾਦੀ।

ਆਦਤਨ : (ਅ) ਆਦਤ ਵੱਲੋਂ।

ਆਦਮ : (ਅ) ਉਸ ਪਹਿਲੇ ਮਨੁੱਖ ਦਾ ਨਾਂ ਜਿਸ ਤੋਂ ਅੱਗੇ ਨਸਲ ਚੱਲੀ।

ਆਦਮੀ : (ਅਫ਼) ਮਨੁੱਖ/ਇਨਸਾਨ/ਸਮਝਦਾਰੀ/ਪਤੀ/ਮਾਨਵ।

ਆਦਮੀਅਤ : (ਅ) ਮਾਨਵਤਾ/ਸਲੀਕਾ/ਭਲਾਮਾਣਸੀ/ਸਮਝਦਾਰੀ/ ਇਨਸਾਨੀਅਤ।

ਆਦਾਬ : (ਅ) ਅਦਬ ਦਾ ਬਹੁਵਚਨ/ਇੱਜ਼ਤ ਮਾਣ ਦੇ ਲਈ ਵਰਤੇ ਸ਼ਬਦ (ਸਾਲਾਮ ਆਦਿ)

ਆਦਿਲ : (ਅ) ਮੁਨਸਿਫ਼/ਇਨਸਾਫ਼ ਕਰਨ ਵਾਲ਼ਾ। "ਆਦਿਲ ਅਦਲ ਚਲਾਂਇਦਾ। (ਭਾ: ਗੁਰਦਾਸ)

ਆਦੀ : (ਅ) ਅਭਿਆਸੀ/ਜਿਸ ਨੂੰ ਕੋਈ ਆਦਤ ਪੈ ਗਈ ਹੋਵੇ।

ਆਨ (ਫ਼) ਨਾਜ਼ ਅਦਾ (ਜਿਵੇਂ ਆਨ ਬਾਨ)।

ਆਪਾ : (ਤੁ) ਭੈਣ।

ਆਫ਼ਤ : (ਅ) ਬਲਾ/ਦੁੱਖ ਮੁਸੀਬਤ।

ਆਫ਼ਤਾਬ : (ਫ਼) ਸੂਰਜ।

ਆਫ਼ਰੀਨ : (ਫ਼) ਸ਼ਾਬਾਸ਼/ਅਫ਼ਰੀਨੇ/ਵਾਹਵਾ।

ਆਫ਼ਾਤ : (ਅ) ਆਫ਼ਤ ਦਾ ਬਹੁ-ਵਚਨ।

ਆਫ਼ੀਅਤ : (ਅ) ਆਰਾਮ/ਸੁੱਖ।

ਆਬ : (ਫ਼) ਪਾਣੀ/ਇੱਜ਼ਤ/ਰੌਣਕ/ਹਥਿਆਰ ਦੀ ਚਮਕ ਅਤੇ ਤੇਜ਼ੀ।

ਆਬਸ਼ਾਰ : (ਫ਼) ਝਰਨਾ/ਪਹਾੜੀ ਚਸ਼ਮਾ।

ਆਬਕਾਰ : (ਫ਼) ਕਲਾਲ/ਸ਼ਰਾਬ ਕੱਢਣ ਵੇਚਣ ਵਾਲ਼ਾ।

ਆਬਗੀਨਾ : (ਫ਼) ਬਲੌਰ/ਕੱਚ/ਸ਼ੀਸ਼ਾ।

| | | |
|---|---|---|
| ਆਬੇ ਜ਼ਮਜ਼ਮ | (ਅ.ਫ਼) | ਸ਼ਹਿਰ ਮੱਕਾ ਵਿਚ ਕਾਅਬਾ ਦੇ ਲਾਗੇ ਪਵਿੱਤਰ ਮੰਨਿਆ ਜਾਂਦਾ ਇਕ ਖ਼ੂਹ ਜਾਂ ਚਸ਼ਮਾ/ਭਾਵ ਉਸ ਖ਼ੂਹ ਦਾ ਪਾਣੀ। ਹਾਜੀ ਲੋਕ ਇਸ ਖ਼ੂਹ ਦਾ ਪਾਣੀ ਪੀਣਾ ਪਵਿੱਤਰ ਮੰਨਦੇ ਹਨ। ਜਿਸ ਪ੍ਰਕਾਰ ਹਿੰਦੂ ਗੰਗਾ ਦੇ ਪਾਣੀ ਨੂੰ ਪਵਿੱਤਰ ਸਮਝ ਕੇ ਵਰਤਦੇ ਹਨ ਉਸੇ ਪ੍ਰਕਾਰ ਮੁਸਲਮਾਨ ਜ਼ਮਜ਼ਮ ਦੇ ਪਾਣੀ ਨੂੰ ਵਰਤਦੇ ਹਨ। |
| ਆਬਦ | (ਅ) | ਅਬਦਾਤ ਕਰਨ ਵਾਲ਼ਾ/ਭਜਨ ਬੰਦਗੀ ਕਰਨ ਵਾਲ਼ਾ। |
| ਆਬਦਾਰ | (ਫ਼) | ਚਮਕਦਾਰ। |
| ਆਬਦਾਨਾ | (ਫ਼) | ਅੰਨ-ਜਲ/ਖ਼ੁਰਾਕ/ਰੋਜ਼ੀ। |
| ਆਬਦੀਦਾ | (ਫ਼) | ਅੱਖਾਂ 'ਚ ਅੱਥਰੂ ਭਰੇ ਹੋਏ ਹੋਣ। |
| ਆਬਨੂਸ | (ਅ) | ਇਕ ਰੁੱਖ ਜਿਸ ਦੀ ਲੱਕੜ ਸਖ਼ਤ ਅਤੇ ਕਾਲ਼ੇ ਰੰਗ ਦੀ ਹੁੰਦੀ ਹੈ। |
| ਆਬਪਾਸ਼ੀ | (ਫ਼) | ਸਿੰਜਾਈ/ਫ਼ਸਲ ਨੂੰ ਪਾਣੀ ਦੇਣਾ। |
| ਆਬਰੂ | (ਫ਼) | ਇੱਜ਼ਤ/ਮਰਤਬਾ/ਪ੍ਰਤਿਸ਼ਟਾ। "ਵਿਚ ਸਾਡਾ ਆਬਰੂ ਖੋਇ ਤੋਹਿ" (ਗੁਰੂ ਪਰਤਾਪ ਸੂਰਜ)। |
| ਆਬਲਾ | (ਫ਼) | ਛਾਲਾ। |
| ਆਬਲਾ ਪਾ | (ਫ਼) | ਪੈਰਾਂ 'ਤੇ ਛਾਲੇ ਪਏ ਹੋਏ ਹੋਣੇ। |
| ਆਬਾਦ | (ਫ਼) | ਵਸਿਆ ਹੋਇਆ/ਭਰਿਆ ਹੋਇਆ/ਵਸੋਂ ਵਾਲ਼ਾ। |
| ਆਬਿਆਨਾ | (ਫ਼) | ਪਾਣੀ ਟੈਕਸ (ਸਿੰਜਾਈ ਲਈ)। |
| ਆਬੇਹਿਆਤ | (ਫ਼) | ਅੰਮ੍ਰਿਤ/ਸੁਧਾ। |
| ਆਮ | (ਅ) | ਫੈਲਿਆ ਹੋਇਆ/ਜੋ ਖ਼ਾਸ ਨਾ ਹੋਵੇ/ਸਾਰੇ ਪ੍ਰਸਿੱਧ। |
| ਆਮਦ | (ਫ਼) | ਆਉਣਾ/ਆਮਦਨੀ/ਵੱਟਤ। |
| ਆਮਦਨ | (ਫ਼) | ਕਮਾਈ/ਆਉਣਾ/ਖੱਟੀ। |
| ਆਮਦਨੀ : | (ਫ਼) | ਆਮਦ/ਕਮਾਈ/ਵੱਟਤ/ਪੈਦਾਵਾਰ। |
| ਆਮਦੋਰਫ਼ਤ | (ਫ਼) | ਆਵਾਜਾਈ/ਆਉਣਾ ਜਾਣਾ। |
| ਆਮਾਦਾ | (ਫ਼) | ਰਜ਼ਾਮੰਦ/ਤਿਆਰ/ਰਾਜ਼ੀ। |
| ਆਮਾਦਗੀ | (ਫ਼) | ਰਜ਼ਾਮੰਦੀ/ਤਿਆਰੀ। |
| ਆਮਿਨਾ | (ਅ) | ਹਜ਼ਰਤ ਮੁਹੰਮਦ ਸਾਹਿਬ ਦੀ ਮਾਤਾ ਦਾ ਨਾਂ। |

| | | | |
|---|---|---|---|
| ਆਮਿਲ | | (ਅ) | ਕਾਰਗੁਜ਼ਾਰੀ ਕਰਨ ਵਾਲ਼ਾ/ਕੰਮ ਕਰਨ ਵਾਲ਼ਾ/ ਕਾਰੀਗਰ/ਜਾਦੂ ਟੂਣਾ ਕਰਨ ਵਾਲ਼ਾ। |
| ਆਮੀਨ | | (ਅ) | ਪ੍ਰਮਾਤਮਾ ਇਸੇ ਤਰ੍ਹਾਂ ਕਰੇ/ਰੱਬ ਪ੍ਰਾਰਥਨਾ ਕਬੂਲ ਕਰੇ। |
| ਆਇਤ | | (ਅ) | ਕੁਰਾਨ ਦੇ ਵਾਕ। |
| ਆਰਜ਼ | | (ਅ) | ਗੱਲ੍ਹ। |
| ਆਰਜ਼ਾ | | (ਅ) | ਰੋਗ/ਦੁੱਖ। |
| ਆਰਜ਼ੀ | | (ਅ) | ਕੱਚੀ/ਕੁਝ ਸਮੇਂ ਲਈ/ ਜੋ ਅਸਲ ਨਾ ਹੋਵੇ। |
| ਆਰਜ਼ੂ | | (ਅ) | ਆਸ/ਉਮੀਦ/ਚਾਹਨਾ/ਹਸਰਤ। |
| ਆਰਜ਼ੂਮੰਦ | | (ਅਫ਼) | ਆਸਮੰਦ/ਉਮੀਦ ਰੱਖਣ ਵਾਲ਼ਾ/ਚਾਹਣ ਵਾਲ਼ਾ। |
| ਆਰਫ਼ | | (ਅ) | ਪਹਿਚਾਣ ਵਾਲ਼ਾ/ਜਾਨਣ ਵਾਲ਼ਾ/ਪੁੱਜਿਆ ਹੋਇਆ। |
| ਆਰ੍ਹ | | (ਫ਼) | ਆਰਾ/ਤਰਖਾਣ ਦਾ ਚੀਰਨ ਵਾਲ਼ਾ ਸੰਦ। |
| ਆਰਾਇਸ਼ | | (ਫ਼) | ਸਜਾਵਟ/ਤਰਤੀਬ। |
| ਆਰਾਸਤਾ | | (ਫ਼) | ਸਜਿਆ ਹੋਇਆ। |
| ਆਰਾਮ | : | (ਫ਼) | ਚੈਨ/ਸੁੱਖ/ਸ਼ਾਂਤੀ। |
| ਆਰਾਮਗਾਹ | : | (ਫ਼) | ਆਰਾਮ ਕਰਨ ਦੀ ਥਾਂ। |
| ਆਰਾਮ ਤਲਬ | : | (ਫ਼) | ਆਰਾਮ ਚਾਹਣ ਵਾਲ਼ਾ/ਸੁਸਤ ਬੰਦਾ। |
| ਆਰਾਮ ਦੇਹ | | (ਫ਼) | ਆਰਾਮ ਦੇਣ ਵਾਲ਼ਾ/ਸੌਖ ਦੇਣ ਵਾਲਾ। |
| ਆਰਾਮ ਪਸੰਦ | : | (ਫ਼) | ਆਰਾਮ ਚਾਹਣ ਵਾਲ਼ਾ, ਸੁਸਤ। |
| ਆਰਿਫ਼ | | (ਅ) | ਦੇਖੋ ਆਰਫ਼ |
| ਆਰੀ | : | (ਅ) | ਖ਼ਾਲੀ/ਨੰਗਾ। |
| ਆਲ | : | (ਅ) | ਦੋਹਤੇ ਦੋਹਤੀਆਂ/ਨਾਤੀ (ਆਲ ਓਲਾਦ)। |
| ਆਲਮੇ ਬਰਜ਼ਖ਼ | : | (ਅ) | ਉਹ ਥਾਂ ਜਿੱਥੇ ਰੂਹਾਂ ਮਰਨ ਉਪਰੰਤ ਕਿਆਮਤ ਤੀਕ ਰਹਿਣਗੀਆਂ। |
| ਆਲਿਮ | | (ਅ) | ਇਲਮ ਵਾਲ਼ਾ/ਵਿਦਵਾਨ/ਜਾਨਣ ਵਾਲ਼ਾ ਦੁਨੀਆ/ਸੰਸਾਰ। |
| ਆਲਮਗੀਰ | | (ਅਫ਼) | ਸੰਸਾਰ ਨੂੰ ਜਿੱਤਣ ਵਾਲ਼ਾ। |
| ਆਲਮ ਪਨਾਹ | : | (ਅਫ਼) | ਪਰਜਾ ਦੇ ਅਮਨ ਦਾ ਕਾਰਨ-ਰਾਜਾ। |
| ਆਲਮੀ | : | (ਅਫ਼) | ਸੰਸਾਰ ਭਰ ਦਾ/ਸੰਸਾਰਕ/ਦੁਨਿਆਵੀ। |

| | | |
|---|---|---|
| ਆਲਮੇ ਜਬਰੂਤ | (ਅ) | ਫ਼ਰਿਸ਼ਤਿਆਂ ਦੀ ਦੁਨੀਆ। |
| ਆਲਮੇ ਲਾਹੂਤ | (ਅ) | ਪਰਮਾਤਮਾ ਦੇ ਰਹਿਣ ਵਾਲ਼ੀ ਥਾਂ ਜਾਂ ਆਸਮਾਨ। |
| ਆਅਲਾ | (ਅ) | ਵਧੀਆ/ਸ਼ਾਨਦਾਰ/ਸਭ ਤੋਂ ਉੱਚਾ। |
| ਆਲ੍ਹਾ | (ਅ) | ਸੰਦ/ਹਥਿਆਰ। |
| ਆਲ੍ਹਾਕਾਰ | (ਅਫ਼) | ਹੱਥ ਠੋਕਾ/ਕੰਮ ਕਰਨ ਦਾ ਸੰਦ/ਸਾਧਨ। |
| ਆਲਿਮ | (ਫ਼) | ਦੇਖੋ ਆਲਮ। |
| ਆਲੀ | (ਅ) | ਬੁਲੰਦ/ਉੱਚਾ। |
| ਆਲੀ ਹਜ਼ਰਤ | (ਅ) | ਉੱਚੇ ਮਰਤਬੇ ਵਾਲ਼ਾ ਵਿਅਕਤੀ। |
| ਆਲੀ ਹਿੰਮਤ | (ਅ) | ਬਹੁਤ ਹੌਸਲੇ ਵਾਲ਼ਾ/ਦਲੇਰ/ਸੂਰਮਾ। |
| ਆਲੀ ਜਨਾਬ | (ਅ) | ਵੱਡੀ ਪਦਵੀ ਵਾਲ਼ਾ/ਉੱਚੇ ਮਰਤਬੇ ਵਾਲ਼ਾ। |
| ਆਲੂਚਾ | (ਫ਼) | ਇਕ ਮੇਵਾ। |
| ਆਲੂਦ | (ਫ਼) | ਲਿਬੜਿਆ ਹੋਇਆ। |
| ਆਲੂਦਗੀ | (ਫ਼) | ਨਾਪਾਕੀ/ਗੰਦਗੀ/ਮੈਲ਼। |
| ਆਵਾਜ਼ | (ਫ਼) | ਬੋਲ/ਧੁਨਿ/ਸੱਦ/ਪੁਕਾਰ। |
| ਆਵਾਰਗੀ | (ਫ਼) | ਬਿਨਾ ਠਿਕਾਣੇ ਦੇ/ਬੇਹੂਦਗੀ। |
| ਆਵਾਰਾ | (ਫ਼) | ਬਦਚਲਣ/ਬੇਹੂਦਾ/ਨਿਕੰਮਾ/ਬੇਠਿਕਾਣਾ/ ਬਦਮਾਸ਼। |
| ਆਵਾਰਾਗਰਦੀ | (ਫ਼) | ਬਿਨਾ ਕੰਮ ਕਾਰ ਤੋਂ ਫਿਰਨਾ/ਬੇਕਾਰ ਘੁੰਮਣਾ ਫਿਰਨਾ। |
| ਐਤਕਾਦ | (ਅ) | ਭਰੋਸਾ/ਯਕੀਨ। |
| ਐਤਬਾਰ | (ਅ) | ਭਰੋਸਾ। |
| ਐਤਬਾਰੀ | (ਅ) | ਭਰੋਸੇਯੋਗ/ਮੋਅਤਬਰ |
| ਐਤਮਾਦ | (ਅ) | ਭਰੋਸਾ/ਯਕੀਨ। |
| ਐਤਰਾਜ਼ | (ਅ) | ਹੁੱਜਤ/ਨੁਕਤਾਚੀਨੀ/ਵਿਰੋਧ। |
| ਐਤਰਾਫ਼ | (ਅ) | ਮੰਨ ਲੈਣਾ/ਇਕਰਾਰ ਕਰਨਾ। |
| ਐਲਚੀ | (ਤੁ) | ਦੂਤ/ਸਫ਼ੀਰ। |
| ਐਸ਼ | (ਅ) | ਆਰਾਮ/ਸੁਖ/ਖ਼ੁਸ਼ੀ/ਚੈਨ/ਸੁਆਦ। |
| ਐਸ਼ਪ੍ਰਸਤ | (ਅਫ਼) | ਆਰਾਮਤਲਬ/ਮੌਜੀ। |

ਐਨ : (ਅ) ਹੂਬਹੂ, ਬਿਲਕੁਲ ਠੀਕ। ਉਹੋ ਜਿਹਾ।

ਐਲਗਾਰ : (ਤੁ) ਦੇਖੋ ਯਲਗ਼ਾਰ।

ਐਲਾਨ : (ਅ) ਦੇਖੋ ਏਲਾਨ।

ਐਹਲ : (ਅ) ਘਰ ਦੇ ਲੋਕ/ਲਾਇਕ/ਕਾਬਿਲ/ਮਾਲਿਕ।

ਔਸਤ : (ਅ) ਵਿਚਕਾਰਲੇ ਮੇਲ ਦਾ/ਦਰਮਿਆਨਾ ਵਿਚਕਾਰਲਾ।

ਔਰਤ : (ਅ) ਮਰਦ ਦੀ ਮਦੀਨ/ਨਾਰੀ/ਪਤਨੀ।

ਔਕਾਤ : (ਅ) ਹੈਸੀਅਤ।

ਔਜ਼ਾਰ : (ਅ) ਸੰਦ/ਹਥਿਆਰ।

ਔਲਾਦ : (ਅ) ਬਾਲ ਬੱਚੇ।

ਔਂਬ੍ਰ : (ਫ਼) ਅੰਬ/ਇਕ ਮੇਵਾ।

## ੲ

| | | |
|---|---|---|
| ਇਸ਼ਕ | (ਅ) | ਹੱਦ ਤੋਂ ਵੱਧ ਪਿਆਰ/ਮੁਹੱਬਤ। |
| ਇਸ਼ਕ ਹਕੀਕੀ | (ਅਫ਼) | ਸੱਚਾ ਪਿਆਰ/ਰੱਬ ਦਾ ਇਸ਼ਕ। |
| ਇਸ਼ਕ ਮਜਾਜ਼ੀ | (ਅ) | ਜਿਹੜਾ ਅਸਲੀ ਨਾ ਹੋਵੇ/ਦੁਨੀਆਵੀ ਇਸ਼ਕ/ ਸੰਸਾਰੀ ਜੀਵ ਨਾਲ ਮੁਹੱਬਤ। |
| ਇਸਤਿਆਰਾ | (ਅ) | ਸ਼ਾਇਰੀ ਦੇ ਇਲਮ ਵਿਚ ਇਕ ਇਸਤਲਾਅ, ਮੰਗ ਲੈਣਾ। |
| ਇਸਤਕਬਾਲ | (ਅ) | ਸਵਾਗਤ/ਅਗਵਾਨੀ। |
| ਇਸਤਕਰਾਰ | (ਅ) | ਠਹਿਰਨਾ/ਤੈਅ ਹੋਣਾ/ਕਰਾਰ ਫੜ੍ਹਨਾ। |
| ਇਸਤਕਲਾਲ | (ਅ) | ਮਜ਼ਬੂਤੀ/ਪਕਿਆਈ। |
| ਇਸਤਗ਼ਫ਼ਾਰ | (ਅ) | ਤੌਬਾ/ਬਖ਼ਸ਼ਿਸ ਚਾਹਣੀ |
| ਇਸਤਗ਼ਾਸਾ | (ਅ) | ਦਾਅਵਾ/ਫ਼ਰਿਆਦ/ਨਾਲਿਸ਼। |
| ਇਸਤਫ਼ਾਦਾ | (ਅ) | ਲਾਭ ਲੈਣਾ/ਫ਼ਾਇਦਾ ਪ੍ਰਾਪਤ ਕਰਨਾ/ਆਪਣੀ ਕਵਿਤਾ ਵਿਚ ਆਪਣੇ ਵਿਚਾਰ ਦੀ ਪੁਸ਼ਟੀ ਆਦਿ ਲਈ ਕਿਸੇ ਦੇ ਕਲਾਮ ਦੀ ਵਰਤੋਂ ਕਰ ਲੈਣੀ। |
| ਇਸਤਬਲ | (ਅ) | ਘੋੜਿਆ ਦਾ ਥਾਂ। ਅਸਤਬਲ। |
| ਇਸਤਮਾਲ | (ਅ) | ਵਰਤੋਂ/ਕੰਮ ਵਿਚ ਲਿਆਣਾ। |
| ਇਸਤਰਾਕ | (ਅ) | ਸਾਂਝ। |
| ਇਸਤਲਾਹ | (ਅ) | ਸਮਝੌਤਾ ਕਰ ਲੈਣਾ ਇਲਮ ਅਰੂਜ਼ ਵਿਚ ਜਦੋਂ ਕਿਸੇ ਸ਼ਬਦ ਦੇ ਅਸਲ ਅਰਥਾਂ ਤੋਂ ਹਟ ਕੇ ਕੋਈ ਹੋਰ ਅਰਥਾਂ 'ਤੇ ਸਹਿਮਤ ਹੋ ਜਾਇਆ ਜਾਵੇ। |
| ਇਸ਼ਤਿਆਕ | (ਅ) | ਸ਼ੌਕ ਹੋਣਾ। ਅਭਿਲਾਸ਼ਾ/ਚਾਹਤ। |
| ਇਸ਼ਤਿਆਲ | (ਅ) | ਭੜਕਣਾ। ਰੌਸ਼ਨ ਹੋਣਾ। ਲਪੇਟ ਵਿਚ ਲੈਣਾ। |
| ਇਸ਼ਤਿਹਾਰ | (ਅ) | ਮਸ਼ਹੂਰ ਕਰਨਾ। ਪ੍ਰਸਿੱਧੀ ਪ੍ਰਦਾਨ ਕਰਨੀ। |

| | | | |
|---|---|---|---|
| ਇਸ਼ਤਹਾਰੀ | | (ਅਫ਼) | ਇਸ਼ਤਿਹਾਰ ਨਾਲ ਸਬੰਧਿਤ। ਉਹ ਮੁਜਰਿਮ ਜਿਸ ਦੇ ਫੜੇ ਜਾਣ ਦੇ ਲਈ ਇਸ਼ਤਿਹਾਰ ਦਿੱਤਾ ਗਿਆ ਹੋਵੇ। |
| ਇਸਤੀਫ਼ਾ | | (ਅ) | ਤਿਆਗ ਪੱਤਰ/ਨੌਕਰੀ ਕਰਨ ਤੋਂ ਖ਼ਿਮਾ ਯਾਚਨਾ/ ਅਸਤੀਫ਼ਾ। |
| ਇਸਮਤ | : | (ਅ) | ਪਾਰਸਾਈ/ਆਬਰੂ/ਇੱਜ਼ਤ (ਖ਼ਾਸ ਕਰ ਕੇ ਇਸਤਰੀ ਦੀ ਇੱਜ਼ਤ)। |
| ਇਸ਼ਰਤ | | (ਅ) | ਐਸ਼/ਖ਼ੁਸ਼ੀ। |
| ਇਸਰਾਇਲ | | (ਅ) | ਯਾਕੂਬ ਪੈਗ਼ੰਬਰ ਦਾ ਨਾਂ। ਇਸ ਸ਼ਬਦ ਦੇ ਅਰਥ ਹਨ ਰੱਬ ਨੂੰ ਪਿਆਰਾ ਬੰਦਾ। ਇਹ ਸ਼ਬਦ ਯਹੂਦੀ ਭਾਸ਼ਾ ਦਾ ਹੈ। |
| ਇਸਰਾਫ਼ੀਲ | : | (ਅ) | ਨਾਂ ਇਕ ਫ਼ਰਿਸ਼ਤੇ ਦਾ ਜੋ ਕਿਆਮਤ ਵਾਲ਼ੇ ਦਿਨ ਸੂਰ ਨਾਮਕ ਵਾਜੇ ਵਿਚ ਫੂਕ ਮਾਰੇਗਾ ਅਤੇ ਹੁਕਮ ਦੀ ਉਡੀਕ ਵਿਚ ਤਿਆਰ ਖੜ੍ਹੋਤਾ ਹੈ। |
| ਇਸਰਾਰ | | (ਅ) | ਭੇਦ। |
| ਇਸਲਾਹ | : | (ਅ) | ਦਰੁਸਤੀ, ਸੋਧ ਕਰਨੀ। |
| ਇਸਲਾਮ | : | (ਅ) | ਮੁਸਲਮਾਨ ਧਰਮ/ਰੱਬ ਦੀ ਰਜ਼ਾ ਅਤੇ ਹੁਕਮ ਮੰਨਣ ਦੇ ਲਈ ਤਿਆਰ ਹੋਣਾ। |
| ਇਸ਼ਾ | : | (ਅ) | ਰਾਤ ਦਾ ਹਨੇਰਾ ਜੋ ਕਿ ਰਾਤ ਦੀ ਨਮਾਜ਼ ਪੜ੍ਹਣ ਦਾ ਸਮਾਂ ਹੈ। ਇਸੇ ਲਈ ਇਸ ਵੇਲ਼ੇ ਪੜ੍ਹੀ ਜਾਣ ਵਾਲ਼ੀ ਨਮਾਜ਼ ਨੂੰ ਇਸ਼ਾ ਕਹਿੰਦੇ ਹਨ। |
| ਇਸ਼ਾਇਤ | | (ਅ) | ਛਪਾਈ। ਫੈਲਾਣਾ। ਪ੍ਰਸਿੱਧ ਕਰਨਾ। |
| ਇਸ਼ਾਰਤ | : | (ਅ) | ਇਸ਼ਾਰਾ ਕਰਨਾ। ਸੈਨਤ ਕਰਨੀ। |
| ਇਸ਼ਾਰਾ | : | (ਅ) | ਸੰਕੇਤ/ਸੈਨਤ। |
| ਇਹਸਾਸ | : | (ਅ) | ਅਨੁਭਵ ਕਰਨਾ/ਛੂਹਣਾ। |
| ਇਹਸਾਨ | | (ਅ) | ਭਲਾ ਕਰਨ ਜਾਂ ਉਪਕਾਰ ਕਰਨ ਦੀ ਕਿਰਿਆ ਨੇਕੀ ਕਰਨੀ। |
| ਇਨਸਾਨ ਫ਼ਰਾਮੋਸ਼ | | (ਅਫ਼) | ਅਕ੍ਰਿਤਘਣ। ਕਿਸੇ ਦੀ ਕੀਤੀ ਨੇਕੀ ਨੂੰ ਭੁਲਾ ਦੇਣ ਵਾਲ਼ਾ। |
| ਇਹਸਾਨਮੰਦ | : | (ਅਫ਼) | ਕਰਤਿਗਯੇ। ਜਿਸ ਨਾਲ ਕਿਸੇ ਨੇ ਨੇਕੀ ਕੀਤੀ ਹੋਵੇ। |
| ਇਹਤਮਾਮ | | (ਅ) | ਕੋਸ਼ਿਸ਼ ਕਰਨੀ। ਪ੍ਰਬੰਧ। ਇੰਤਜ਼ਾਮ। |

ਇਹਤਰਾਮ (ਅ) ਇੱਜ਼ਤ। ਆਦਰ ਮਾਣ।

ਇਹਤਿਆਤ (ਅ) ਬਚਣਾ। ਪਾਪ ਤੋਂ ਬਚ ਕੇ ਰਹਿਣਾ। ਭੈੜੀ ਗੱਲ ਤੋਂ ਬਚ ਕੇ ਰਹਿਣਾ।

ਇਹਰਾਮ (ਅ) ਹੱਜ ਕਰਨ ਦੀ ਧਾਰ ਲੈਣੀ।

ਇਹਾਤਾ (ਅ) ਘੇਰਾ। ਹਾਤਾ। ਵਲਗਣ। ਚਾਰਦੀਵਾਰੀ। ਘਿਰੀ ਹੋਈ ਥਾਂ।

ਇਕਤਦਾਰ (ਅ) ਸ਼ਕਤੀ। ਤਾਕਤ। ਗ਼ਲਬਾ।

ਇਕਦਾਮ (ਅ) ਦਲੇਰੀ ਕਰਨੀ। ਅੱਗੇ ਵਧਣਾ। ਕਦਮ ਰੱਖਣਾ।

ਇਕਬਾਲ (ਅ) ਚੰਗੀ ਕਿਸਮਤ ਅੱਗੇ ਆਉਣੀ। ਮੰਨਣਾ ਕਿਸੇ ਗੱਲ ਦਾ।

ਇਕਬਾਲਮੰਦ (ਅਫ਼) ਇਕਬਾਲ ਵਾਲ਼ਾ। ਚੰਗੀ ਕਿਸਮਤ ਵਾਲ਼ਾ।

ਇਕਬਾਲੀ (ਅ) ਇਕਬਾਲ ਕਰਨ ਵਾਲ਼ਾ। ਆਪਣੀ ਕਰਤੂਤ ਨੂੰ ਮੰਨ ਲੈਣ ਵਾਲ਼ਾ।

ਇਕਰਾਰ (ਅ) ਮਨਜ਼ੂਰ। ਕੌਲ ਕਰਾਰ। ਹਾਂ। ਵਾਇਦਾ।

ਇਕਲੀਮ (ਅਫ਼) ਦੇਸ। ਮੁਲਕ। ਇਹ ਸ਼ਬਦ ਅਸਲ ਵਿਚ ਅਰਬੀ ਤੇ ਫ਼ਾਰਸੀ ਵਿਚ ਯੂਨਾਨੀ ਤੋਂ ਆਇਆ ਹੈ।

ਇਖ਼ਤਸਾਰ (ਅ) ਖ਼ੁਲਾਸਾ। ਘੱਟ ਕਰਨਾ। ਸੰਖੇਪ। ਘਟਾਣਾ।

ਇਖ਼ਤਲਾਫ਼ (ਅ) ਫ਼ਰਕ। ਵੈਰ ਵਿਰੋਧ। ਮੱਤਭੇਦ।

ਇਖ਼ਤਿਆਰ (ਅ) ਛਾਂਟਣਾ। ਕਬੂਲ ਕਰਨਾ। ਮਨਜ਼ੂਰ ਕਰਨਾ। ਅਪਨਾਉਣਾ। ਕਬਜ਼ਾ। ਹਕੂਮਤ। ਵਸ ਕਰਨਾ। ਕਾਬੂ। ਅਜਾਜ਼ਤ। ਖ਼ੁੱਲ੍ਹ।

ਇਖ਼ਤਿਆਰਾਤ (ਅ) ਇਖ਼ਤਿਆਰ ਦਾ ਬਹੁ ਵਚਣ।

ਇਖ਼ਤਿਆਰੀ (ਅ) ਜੋ ਕਿ ਲਾਜ਼ਮੀ ਨਾ ਹੋਵੇ। ਵਸ ਕੀਤੀ। ਗ਼ੈਰ ਜ਼ਰੂਰੀ। ਕਾਬੂ ਕੀਤੀ ਹੋਈ।

ਇਖ਼ਰਾਜ (ਅ) ਖ਼ਾਰਜ। ਨਿਕਾਸ। ਬਾਹਰ ਕਰਨਾ। ਵੱਖ ਕਰਨਾ। ਕੱਢ ਦੇਣਾ।

ਇਖ਼ਲਾਸ (ਅ) ਖ਼ਲੂਸ। ਖ਼ੈਰ ਖ਼ਾਹੀ। ਮੇਲ ਮਿਲਾਪ।

ਇਗ਼ਵਾ (ਅ) ਬਹਿਕਾ ਕੇ ਨਸਾ ਲੈ ਜਾਣਾ। ਕੱਢ ਕੇ ਲੈ ਜਾਣਾ।

ਇਜ਼ਹਾਰ (ਅ) ਜ਼ਾਹਰ ਕਰਨਾ ਜਾਂ ਹੋਣਾ। ਪ੍ਰਗਟ ਕਰਨਾ ਜਾਂ ਹੋਣਾ। ਬਿਆਨ ਕਰਨਾ। ਅਦਾਲਤ ਵਿਚ ਦਿੱਤੇ ਜਾਣ ਵਾਲ਼ਾ ਬਿਆਨ।

| | | | |
|---|---|---|---|
| ਇਜ਼ਤ | : | (ਅ) | ਮਾਣ। ਆਬਰੂ। ਸਨਮਾਨ। |
| ਇਜ਼ਤ ਅਫ਼ਜ਼ਾਈ | : | (ਅਫ਼) | ਇੱਜ਼ਤ ਮਾਣ ਕਰਨਾ। ਇੱਜ਼ਤ ਮਾਣ ਵਿਚ ਵਾਧਾ ਕਰਨਾ। |
| ਇਜ਼ਤਦਾਰ | : | (ਅਫ਼) | ਇੱਜ਼ਤ ਵਾਲ਼ਾ। |
| ਇਜ਼ਨ | : | (ਅਫ਼) | ਹੁਕਮ। ਪ੍ਰਵਾਨਗੀ। ਆਗਿਆ। |
| ਇਜਰਾ | | (ਅ) | ਆਰੰਭ ਕਰਨਾ। ਜਾਰੀ ਕਰਨਾ। ਕੰਮ ਚਾਲੂ ਕਰਨਾ। ਮੁੱਢ ਤੋਰਨਾ। |
| ਇਜਲਾਸ | : | (ਅ) | ਬੈਠਕ। ਦਰਬਾਰ। ਸਭਾ। ਕਚਹਿਰੀ। ਬੈਠਣ ਦੀ ਥਾਂ। |
| ਇਜ਼ਾ | : | (ਅ) | ਦੁੱਖ। ਤਕਲੀਫ਼। |
| ਇਜਾਜ਼ਤ | : | (ਅ) | ਪ੍ਰਵਾਨਗੀ ਦੇਣੀ। ਹੁਕਮ ਦੇਣਾ। ਆਗਿਆ ਦੇਣੀ। ਮਨਜ਼ੂਰੀ। |
| ਇਜ਼ਾਫ਼ਾ | : | (ਅ) | ਵਾਧਾ। |
| ਇਜ਼ਾਰਬੰਦ | : | (ਫ਼) | ਨਾਲਾ। ਜਿਸ ਨਾਲ ਪਜਾਮਾ ਬੰਨ੍ਹਿਆ ਜਾਂਦਾ ਹੈ। |
| ਇਜਾਰਾ | : | (ਅ) | ਠੇਕਾ। ਕਿਸੇ ਦੀ ਸਾਂਝ ਤੋਂ ਬਿਨਾ ਕੋਈ ਵਿਉਪਾਰ। |
| ਇਜਾਰਦਾਰੀ | : | (ਅਫ਼) | ਮਾਲਿਕ ਪਾਸ ਸਾਰਾ ਵਿਉਪਾਰ ਹੋਣਾ। |
| ਇੰਜੀਲ | : | (ਅ) | ਈਸਾ ਤੇ ਉੱਤਰੀ ਆਸਮਾਨੀ ਪੁਸਤਕ ਦਾ ਨਾਂ। ਖ਼ੁਸ਼ਖ਼ਬਰੀ। |
| ਇਤਰ | : | (ਅ) | ਅਤਰ। ਖ਼ੁਸ਼ਬੂ। ਸੁਗੰਧੀ। |
| ਇਨਤਹਾ | | (ਅ) | ਅਖ਼ੀਰ। ਅੰਤ। ਖ਼ਾਤਮਾ। ਇੰਤਹਾ। |
| ਇਨਤਹਾਈ | : | (ਅ) | ਇੰਤਹਾਈ। ਆਖ਼ਰੀ। ਅੰਤਿਮ। |
| ਇਨਤਹਾ ਪਸੰਦ | : | (ਅਫ਼) | ਅੱਤਵਾਦੀ। |
| ਇਨਤਕਾਮ | : | (ਅ) | ਇੰਤਕਾਮ। ਬਦਲਾ। |
| ਇਨਤਕਾਲ | | (ਅ) | ਇੰਤਕਾਲ। ਤਬਾਦਲਾ। ਮੌਤ। ਇਕ ਥਾਂ ਤੋਂ ਦੂਜੀ ਥਾਂ 'ਤੇ ਬਦਲੀ। ਜਾਇਦਾਦ ਦਾ ਇਕ ਨਾਂ ਤੋਂ ਬਦਲ ਕੇ ਦੂਜੇ ਨਾਂ ਹੋਣਾ। |
| ਇਨਤਖ਼ਾਬ | : | (ਅ) | ਇੰਤਖ਼ਾਬ। ਚੋਣ। ਪਸੰਦ। ਛਾਂਟਣਾ। |
| ਇਨਤਜ਼ਾਮ | : | (ਅ) | ਇੰਤਜ਼ਾਮ। ਪ੍ਰਬੰਧ। ਬੰਦੋਬਸਤ। |
| ਇਨਤਜ਼ਾਰ | : | (ਅ) | ਇੰਤਜ਼ਾਰ। ਉਡੀਕ। ਆਸ। |
| ਇਤਿਫ਼ਾਕ | : | (ਅ) | ਮੇਲ ਜੋਲ। ਸਾਂਝ। ਇਕਸੁਰਤਾ। |
| ਇਤਿਫ਼ਾਕਨ | : | (ਅ) | ਅਚਨਚੇਤ। ਯਕਾਯੱਕ। |

| | | |
|---|---|---|
| ਇਤਿਫ਼ਕੀ | (ਅ) | ਅਚਨਚੇਤ ਹੋਣ ਵਾਲ਼ੀ। |
| ਇਤਿਫ਼ਾਕਰਾਏ | (ਅ) | ਸਰਬ ਸੰਮਤੀ। |
| ਇਤਿਫ਼ਾਕੀਆ | (ਅ) | ਅਚਾਨਕ। |
| ਇਤਮਿਨਾਨ | (ਅ) | ਤਸੱਲੀ। ਢਾਰਸ। ਦਲਾਸਾ। |
| ਇਅਤਰਾਜ਼ | (ਅ) | ਇਤਰਾਜ਼। ਨੁਕਤਾ ਚੀਨੀ। ਵਿਰੋਧ। ਢੁੱਚਰ। |
| ਇਤਲਾਅ | (ਅ) | ਇਤਲਾਹ। ਸੂਚਨਾ। ਖ਼ਬਰ। ਰਿਪੋਰਟ। |
| ਇਤਲਾਅਨਾਮਾ | (ਅਫ਼) | ਸੰਮਨ। ਨੋਟਿਸ। ਪਰਵਾਨਾ। ਸਰਕਾਰੀ। |
| ਇਤਾਅਤ | (ਅ) | ਤਾਬੇਦਾਰੀ। ਆਗਿਆ ਮੰਨਣੀ। |
| ਇਤਾਬ | (ਅ) | ਗ਼ੁੱਸਾ। ਨਾਰਾਜ਼ਗੀ। |
| ਇਤਿਹਾਦ | (ਅ) | ਏਕਤਾ। ਮੇਲ ਮਿਲਾਪ। ਦੋਸਤੀ। ਸਾਂਝ। |
| ਇੱਦਤ | (ਅ) | ਗਿਣਤੀ। ਉਹ ਮੁੱਦਤ ਜਿਸ ਦੌਰਾਨ ਇਸਤਰੀ ਤਲਾਕ ਤੋਂ ਬਾਅਦ ਦੂਜਾ ਪਤੀ ਨਾ ਕਰ ਸਕੇ। ਇਹ ਮੁੱਦਤ ਤਿੰਨ ਮਹੀਨੇ ਜਾਂ ਤਿੰਨ ਮਹਾਵਾਰੀਆਂ ਤਕ ਦੀ ਹੁੰਦੀ ਹੈ। ਵਿਧਵਾ ਦੇ ਲਈ ਚਾਰ ਮਹੀਨੇ ਅਤੇ ਗਰਭਵਤੀ ਲਈ ਬੱਚਾ ਪੈਦਾ ਹੋ ਜਾਣ ਤਕ ਦੀ। |
| ਇੰਦਰਾਜ | (ਅ) | ਦਰਜ ਹੋਣਾ। ਲਿਖਿਆ ਜਾਣਾ। |
| ਇਦਾਰਾ | (ਅ) | ਦਫ਼ਤਰ। ਵਿਭਾਗ। ਮਹਿਕਮਾ। ਪ੍ਰਬੰਧ। |
| ਇਨਾ | (ਫ਼) | ਇਨ੍ਹਾਂ। ਇਹ ਲੋਕ। |
| ਇਨਸ਼ਾ ਅਲ੍ਹਾ | (ਅ) | ਇੰਸ਼ ਅਲ੍ਹਾ। ਰੱਬ ਨੇ ਜੇਕਰ ਚਾਹਿਆ। |
| ਇਨਸਾਨ | (ਅ) | ਮਾਨਵ। ਮਨੁੱਖ। ਆਦਮੀ। |
| ਇਨਸਾਨੀਅਤ | (ਅ) | ਮਾਨਵਤਾ। ਮਨੁੱਖਤਾ। ਭਲਾਮਾਣਸੀ। ਸ਼ਰਾਫ਼ਤ। |
| ਇਨਸਾਫ਼ | (ਅ) | ਨਿਆਂ। ਬਰਾਬਰ ਟੁਕੜੇ ਕਰਨਾ। ਝਗੜਾ ਮੁਕਾਣਾ। |
| ਇਨਕਸ਼ਾਫ਼ | (ਅ) | ਖੋਲ੍ਹਣਾ। ਜ਼ਾਹਰ ਕਰਨਾ। |
| ਇਨਕਸਾਰ | (ਅ) | ਹਲੀਮੀ। ਧੀਰਜ। ਨਿਮਰਤਾ। ਆਜਜ਼ੀ। |
| ਇਨਕਲਾਬ | (ਅ) | ਤਬਦੀਲੀ। ਉਲਟ ਪੁਲਟ ਹੋਣਾ। ਕ੍ਰਾਂਤੀ। |
| ਇਨਕਲਾਬੀ | (ਅ) | ਕ੍ਰਾਂਤੀਕਾਰੀ। |
| ਇਨਕਾਰ | (ਅ) | ਨਾਹ। ਮੁਕਰਨਾ। ਨਾਂਹ ਮੰਨਣਾ। ਇਕਰਾਰ ਨਾ ਕਰਨਾ। |
| ਇਨਾਇਤ | (ਅ) | ਕਿਰਪਾ। ਮਿਹਰਬਾਨੀ। |

ਇਨਾਨ : (ਅ) ਲਗਾਮ। ਵਾਗਾਂ।

ਇਨਾਅਮ : (ਅ) ਇਨਾਮੀ। ਤੋਹਫ਼ਾ। ਸੁਗ਼ਾਤ।

ਇਫ਼ਤਰਾ : (ਅ) ਤੁਹਮਤ। ਝੂਠਾ ਦੋਸ਼।

ਇਫ਼ਤਾਰ : (ਅ) ਰੋਜ਼ਾ ਖੋਲ੍ਹਣਾ।

ਇਫ਼ਰਾਤ (ਅ) ਬਹੁਤਾਤ।

ਇਫ਼ਲਾਸ (ਅ) ਗ਼ਰੀਬੀ। ਤੰਗਦਸਤੀ।

ਇਫ਼ਾਕਾ (ਅ) ਰੋਗ ਦਾ ਘੱਟ ਜਾਣਾ। ਮੋੜਾ ਪੈ ਜਾਣਾ। ਹੋਸ਼ 'ਚ ਆਉਣਾ।

ਇਬਤਦਾ : (ਅ) ਮੁੱਢ। ਆਰੰਭ। ਸ਼ੁਰੂ।

ਇਬਨ : (ਅ) ਪੁੱਤਰ। ਬੇਟਾ।

ਇਬਰਤ (ਅ) ਨਸੀਹਤ ਫੜ੍ਹਨੀ।

ਇੰਬਸਾਤ : (ਅ) ਖ਼ੁਸ਼ੀ। ਪ੍ਰਸੰਨਤਾ।

ਇਬਹਾਮ : (ਅ) ਕਿਸੇ ਗੱਲ ਨੂੰ ਖੋਲ੍ਹ ਕੇ ਬਿਆਨ ਨਾ ਕਰਨਾ।

ਇਬਲੀਸ : (ਅ) ਸ਼ੈਤਾਨ। ਬਦ। ਧੋਖਾ ਦੇਣ ਵਾਲ਼ਾ।

ਇਬਾਦਤ (ਅ) ਪੂਜਾ। ਬੰਦਗੀ।

ਇਬਾਰਤ : (ਅ) ਬਿਆਨ। ਗੱਲ ਬਿਆਨ ਕਰਨੀ। ਲਿਖਤ।

ਇਮਕਾਨ : (ਅ) ਸੰਭਾਵਨਾ। ਮੁਮਕਿਨ ਹੋਣਾ। ਹੋ ਸਕਣ।

ਇਮਤਿਆਜ਼ : (ਅ) ਫ਼ਰਕ ਕਰਨਾ। ਤਮੀਜ਼ ਕਰਨਾ।

ਇਮਤਿਹਾਂਨ : (ਅ) ਅਜ਼ਮਾਇਸ਼। ਪ੍ਰਤੀਯੋਗਤਾ। ਅਜ਼ਮਾਉਣਾ।

ਇਮਦਾਦ : (ਅ) ਸਹਾਇਤਾ। ਹਿਮਾਇਤ। ਸਹਿਯੋਗ। ਸਹਾਰਾ।

ਇਮ਼ਦਾਦੀ : (ਅ) ਸਹਿਯੋਗੀ। ਹਿਮਾਇਤੀ। ਸਹਾਈ।

ਇਮਰੋਜ਼ : (ਫ਼) ਅੱਜ ਦਾ ਦਿਨ।

ਇਮਾਮ : (ਅ) ਆਗੂ। ਬਾਦਸ਼ਾਹ। ਰਾਹਨੁਮਾ।

ਇਮਾਮ ਗ਼ਜ਼ਾਲੀ (ਅ) ਨਾਂ ਇਕ ਵੱਡੇ ਵਿਦਵਾਨ ਅਤੇ ਇਸਲਾਮ ਧਰਮ ਦੇ ਪੰਡਤ ਦਾ। ਗ਼ਜ਼ਾਲ। ਤੂਸ ਦੇ ਇਲਾਕੇ ਵਿਚ ਕਸਬਾ ਹੈ।

ਇਮਾਰਤ : (ਅ) ਮਕਾਨ। (ਇਹ ਸ਼ਬਦ ਐਨ ਅੱਖਰ ਨਾਲ ਹੈ। ਇਕ ਸ਼ਬਦ ਅਲਫ਼ ਅੱਖਰ ਨਾਲ ਇਸੇ ਉਚਾਰਨ ਦਾ ਹੈ– ਅਰਥ ਹਨ ਅਮੀਰੀ, ਹਕੂਮਤ)

| | | |
|---|---|---|
| ਇਮਾਮਾ | (ਅ) | ਪਗੜੀ। ਦਸਤਾਰ। |
| ਇਰਕ | (ਅ) | ਪੰਜਾਬੀ ਵਿਚ ਇਹ ਅਰਕ ਹੋ ਗਿਆ। ਉਹ ਪਾਣੀ ਜੋ ਜੜ੍ਹੀ ਬੂਟੀਆਂ ਆਦਿ ਨੂੰ ਜੋਸ਼ ਦੇ ਕੇ ਕਸ਼ੀਦ ਕੀਤਾ ਜਾਂਦਾ ਹੈ। |
| ਇਰਮ | (ਅ) | ਬਹਿਸ਼ਤ ਜੋ ਕਿ ਸ਼ੱਦਾਦ ਬਾਦਸ਼ਾਹ ਨੇ ਇਸ ਦੁਨੀਆ ਵਿਚ ਬਣਾਈ ਸੀ। |
| ਇਰਫਾਨ | (ਅ) | ਪਹਿਚਾਨਣਾ। ਮਾਅਰਫ਼ਤ ਦਾ ਇਲਮ ਹੋ ਜਾਣਾ। |
| ਇਰਾਕੀ | (ਅ) | ਇਰਾਕ ਦਾ ਘੋੜਾ। ਅਰਬੀ ਘੋੜਾ। ਇਰਾਕ ਦਾ। ਨਿਹੰਗ ਸਿੰਘ ਆਮ ਕਰ ਕੇ ਘੋੜੇ ਨੂੰ ਰਾਕਾ ਸੱਦਦੇ ਹਨ ਉਹ ਇਹੋ ਸ਼ਬਦ ਹੈ। |
| ਇਰਾਦਾ | (ਅ) | ਮਰਜ਼ੀ। ਸਲਾਹ। ਵਿਚਾਰ। |
| ਇਰਾਦੀ | (ਅ) | ਇਰਾਦੇ ਨਾਲ ਸਬੰਧਿਤ ਹੈ। |
| ਇੱਲਤ | (ਅ) | ਕਾਰਨ। ਸਬੱਬ। ਰੋਗ। |
| ਇਲਤਜਾ | (ਅ) | ਅਰਜ਼ੋਈ ਕਰਨੀ। ਬੇਨਤੀ। |
| ਇਲਤਮਾਸ | (ਅ) | ਬੇਨਤੀ। ਅਰਜ਼। ਦਰਖ਼ਾਸਤ। |
| ਇਲਮ | (ਅ) | ਗਿਆਨ। ਜਾਨਣਾ। ਅਕਲ। ਸੂਝ। |
| ਇਲਹਾਮ | (ਅ) | ਰੱਬ ਵੱਲੋਂ ਦਿਲ 'ਤੇ ਕੋਈ ਗੱਲ ਪ੍ਰਗਟ ਹੋਣੀ। |
| ਇਲਹਾਕ | (ਅ) | ਮਿਲਾਣਾ। ਇਕ ਨੂੰ ਦੂਜੇ ਨਾਲ ਜੋੜਨਾ। |
| ਇਲਜ਼ਾਮ | (ਅ) | ਕਿਸੇ ਚੀਜ਼ ਦਾ ਆਪਣੇ ਉੱਤੇ ਲਾਜ਼ਮੀ ਕਰ ਲੈਣਾ। ਪਰ ਪੰਜਾਬੀ ਵਿਚ ਦੋਸ਼ ਲਾਉਣ ਨੂੰ ਕਹਿੰਦੇ ਹਨ। ਤੁਹਮਤ। |
| ਇਲਾਹੀ | (ਅ) | ਮੇਰਿਆ ਰੱਬਾ। |
| ਇਲਾਜ | (ਅ) | ਦਵਾਦਾਰੂ। ਤਦਬੀਰ। ਚਕਿਤਸਾ। |
| ਇਲਾਵਾ | (ਅ) | ਸਿਵਾਏ। ਬਿਨਾ ਇਸ ਦੇ। |
| ਇਵਜ਼ | (ਅ) | ਕਿਸੇ ਚੀਜ਼ ਦੇ ਬਦਲੇ ਵਿਚ। |
| ਈਸਾਰ | (ਅ) | ਦੂਜੇ ਦੇ ਮਤਲਬ ਨੂੰ ਆਪਣੇ ਮਤਲਬ ਤੋਂ ਪਹਿਲ ਦੇਣੀ। |
| ਈਜਾਦ | (ਅ) | ਕਾਢ। ਨਵੀਂ ਚੀਜ਼ ਪੈਦਾ ਕਰਨੀ। |
| ਇਜਾਬ | (ਅ) | ਦੁੱਖ। |
| ਇਤਾਅ | (ਅ) | ਅਰੂਜ਼ ਅਨੁਸਾਰ ਇਕ ਹੀ ਕਾਫ਼ੀਏ ਨੂੰ ਸ਼ਬਦ ਅਤੇ |

| | | | |
|---|---|---|---|
| | | | ਅਰਥ ਦੀ ਏਕਤਾ ਵੱਲੋਂ ਸ਼ਿਅਰ ਦੇ ਦੋਹਾਂ ਮਿਸਰਿਆਂ ਵਿਚ ਵਰਤਣਾ। |
| ਇਤਾਬ | : | (ਅ) | ਗ਼ੁੱਸਾ। ਨਾਰਾਜ਼ਗੀ। |
| ਇਤਾਏ ਜੱਲੀ | : | (ਅ) | ਸ਼ਿਅਰ ਵਿਚ ਕਾਫ਼ੀਏ ਦੀ ਖ਼ੂਬ ਪ੍ਰਤੱਖ ਤਕਰਾਰ, ਸ਼ਿਅਰ ਦੇ ਦੋਵਾਂ ਮਿਸਰਿਆਂ ਦੇ ਕਾਫ਼ੀਏ ਨੂੰ ਰੂਪ ਅਤੇ ਅਰਥ ਵਿਚ ਦੋਬਾਰਾ ਬੰਨ੍ਹਣਾ। |
| ਇਤਾਏ ਖਫ਼ੀ | : | (ਅ) | ਸ਼ਿਅਰ ਦੇ ਜਿਹੜੇ ਕਾਫ਼ੀਆਂ ਦੀ ਤਕਰਾਰ ਵੱਲ ਫ਼ੌਰਨ ਧਿਆਨ ਨਾ ਜਾਵੇ। |
| ਈਦ | | (ਅ) | ਖ਼ੁਸ਼ੀ ਅਤੇ ਜਸ਼ਨ ਦਾ ਦਿਨ। ਮੁਸਲਮਾਨਾਂ ਦਾ ਜਸ਼ਨ ਦਾ ਦਿਨ। |
| ਈਦੂਲ ਅਜ਼ਹਾ | : | (ਅ) | ਕੁਰਬਾਨੀ ਵਾਲ਼ੀ ਈਦ। |
| ਈਦੂਲ ਮਿਲਾਦ | : | (ਅ) | ਕਿਸੇ ਦੇ ਜਨਮ ਦੀ ਯਾਦ ਵਿਚ ਖ਼ੁਸ਼ੀ ਮਨਾਉਣੀ। ਆਮ ਕਰ ਕੇ ਪੈਗ਼ੰਬਰ ਮੁਹੰਮਦ ਸਾਹਿਬ ਦਾ ਜਨਮ ਦਿਨ। |
| ਈਦੂਲ ਫ਼ਿਤਰ | : | (ਅ) | ਰੋਜ਼ਿਆਂ (ਰਮਜ਼ਾਨ ਮਹੀਨੇ) ਦੇ ਬਾਅਦ ਦੀ ਈਦ। |
| ਈਦਗਾਹ | : | (ਅਫ਼) | ਉਹ ਥਾਂ ਜਿੱਥੇ ਜਾ ਕੇ ਈਦ ਦੀ ਨਮਾਜ਼ ਪੜ੍ਹਦੇ ਹਨ। |
| ਈਮਾਨ | : | (ਅ) | ਧਰਮ। ਅਕੀਦਾ। ਭਰੋਸਾ। ਮੰਨਣ। |
| ਈਮਾਨਦਾਰ | : | (ਅਫ਼) | ਦਿਆਨਤਦਾਰ। ਸੱਚਾ ਸੁੱਚਾ। ਧਰਮੀ। |
| ਈਮਾਨਦਾਰੀ | : | (ਅਫ਼) | ਦਿਆਨਤਦਾਰੀ। ਸੱਚਾਈ। |
| ਇਹਸਾਨ | : | (ਅ) | ਭਲਾਈ। ਨੇਕੀ। ਚੰਗਾ ਸਲੂਕ। ਮਿਹਰਬਾਨੀ। |
| ਇਅਤਬਾਰ | : | (ਅ) | ਇਤਬਾਰ। ਭਰੋਸਾ। ਸਾਖ। ਯਕੀਨ। |
| ਇਅਲਾਨ | : | (ਅ) | ਐਲਾਨ। ਡੌਂਡੀ। ਢੰਡੋਰਾ। |
| ਇਲਚੀ | : | (ਤੁ) | ਦੂਤ। |

# ਸ

| | | |
|---|---|---|
| ਸ਼ਊਰ | (ਅ) | ਸੂਝ। ਸ਼ਹੂਰ। ਜਾਨਣਾ। ਸੋਝੀ। ਦਰਿਆਫਤ ਕਰਨਾ। "ਉਹ ਲੰਘੀ ਗੁਜ਼ਰ ਸ਼ਊਰੋਂ ਅਕਲੋਂ, ਕੀਤੀ ਬਿਰਹਾ ਦੀਵਾਨੀ।" (ਯੂਸਫ਼ ਜ਼ੁਲੈਖ਼ਾਂ-ਕ੍ਰਿਤ ਹਾਫ਼ਿਜ਼ ਬਰਖ਼ੁਰਦਾਰ)। |
| ਸੁਆਦਤ | (ਅ) | ਨੇਕੀ। ਭਲਾਈ। ਨੇਕਬਖ਼ਤ ਹੋਣਾ। |
| ਸਅਈ | (ਅ) | ਕੋਸ਼ਿਸ਼। |
| ਸਈਆਦ | (ਅ) | ਸ਼ਿਕਾਰੀ। |
| ਸ਼ਅਈਆ | (ਅ) | ਮੁਸਲਮਾਨਾਂ ਦਾ ਇਕ ਫ਼ਿਰਕਾ |
| ਸਈਅਦ | (ਅ) | ਹਜ਼ਰਤ ਮੁਹੰਮਦ ਸਾਹਿਬ ਦੀ ਧੀ ਬੀਬੀ ਫ਼ਾਤਮਾ ਦੀ ਸੰਤਾਨ। ਸਰਦਾਰ। |
| ਸਈਅਦ | (ਅ) | ਨੇਕ। ਮੁਬਾਰਕ। |
| ਸ਼ਸ਼ਮ | (ਫ਼) | ਛੇਵਾਂ। |
| ਸਹਰ | (ਅ) | ਸਵੇਰਾ। ਤੜਕਾ। ਰਾਤ ਦਾ ਅੰਤਲਾ ਸਮਾਂ ਅਤੇ ਦਿਨ ਦਾ ਆਰੰਭ। |
| ਸਹਲ | (ਅ) | ਸੌਖਾ। ਆਸਾਨ। |
| ਸਹਮ | : (ਫ਼) | ਡਰ। ਭੈ। |
| ਸ਼ਹਾਦਤ | (ਅ) | ਗਵਾਹੀ। ਸਬੂਤ। ਰੱਬ ਦੀ ਰਾਹ ਵਿਚ ਕਤਲ ਹੋਣਾ। ਬੇਗੁਨਾਹ ਜਾਨ ਤੋਂ ਜਾਣਾ। ਨਾਹੱਕ ਮਾਰਿਆ ਜਾਣਾ। |
| ਸਹਾਬਾ | (ਅ) | ਮਿਤ੍ਰ, ਹਜ਼ਰਤ ਮੁਹੰਮਦ ਸਾਹਿਬ ਦੇ ਸਾਥੀ। |
| ਸ਼ਹਿਤੀਰ | (ਫ਼) | ਸ਼ਤੀਰ। |
| ਸ਼ਹਦ | (ਅ) | ਮਾਖਿਉਂ। ਮਖਿਆਲ। ਸ਼ਹਿਦ। |
| ਸਹਨ | (ਅ) | ਵੇਹੜਾ। ਆਂਗਣ। |

| | | | |
|---|---|---|---|
| ਸ਼ਹਿਨਸ਼ਾਹ | | (ਫ਼) | ਮਹਾਰਾਜ ਅਧੀਰਾਜ। ਰਾਜਿਆਂ ਦਾ ਰਾਜਾ। ਮਹਾਰਾਜਾ। |
| ਸ਼ਹਿਨਾਈ | : | (ਫ਼) | ਇਕ ਵਾਜਾ। ਨਫ਼ੀਰੀ। |
| ਸਹਿਨਕ | : | (ਫ਼) | ਪਰਾਤ। ਰਕਾਬੀ। ਪਲੇਟ। |
| ਸਹਿਮ | : | (ਫ਼) | ਦੇਖੋ ਸਹਿਮ। |
| ਸਹਿਰਾ | : | (ਅ) | ਮਾਰੂਥਲ। ਵੀਰਾਨਾ। ਰੇਗਿਸਥਾਨ। ਬੀਆਬਾਨ। |
| ਸਹਿਰਾਈ | | (ਅ) | ਬੀਆਬਾਨੀ (ਜੰਗਲੀ) ਸਹਿਰਾ ਨਾਲ ਸਬੰਧਿਤ। |
| ਸ਼ਹਿਵਤ | | (ਅ) | ਖ਼ਾਹਿਸ਼। ਆਰਜ਼ੂ। ਕਾਮਵਾਸ਼ਨਾ। |
| ਸ਼ਹਿਵਤ ਪਰਸਤ | : | (ਅਫ਼) | ਯਾਸ਼। ਕਾਮੀ। ਬਦ ਕਿਰਦਾਰ। ਜ਼ਨਾ ਕਰਨ ਵਾਲ਼ਾ। |
| ਸਹਿਵਨ | | (ਅ) | ਭੁਲ ਭੁਲੇਖੇ, ਗ਼ਲਤੀ ਨਾਲ, ਬਿਨਾ ਇਰਾਦੇ ਤੋਂ। |
| ਸਹੀ | : | (ਫ਼) | ਸਿੱਧਾ। ਸਰੂ ਵਰਗਾ। |
| ਸਹੀ | : | (ਅ) | ਤੰਦਰੁਸਤ। ਬਿਨਾ ਖੋਟ ਅੰਬ ਤੋਂ। |
| ਸਹੀ ਸਲਾਮਤ | : | (ਅ) | ਬਿਨਾ ਕਿਸੇ ਹਾਨੀ ਤੋਂ। ਬਿਲਕੁਲ ਠੀਕ। |
| ਸ਼ਹੀਦ | : | (ਅ) | ਗਵਾਹ। ਬੇਕਸੂਰ ਕਤਲ ਕੀਤੇ ਜਾਣ ਵਾਲ਼ਾ। ਰੱਬ ਦੀ ਰਾਹ ਵਿਚ ਕਤਲ ਕੀਤਾ ਜਾਣ ਵਾਲ਼ਾ। |
| ਸਹੂਲਤ | : | (ਅ) | ਸੌਖ। ਆਸਾਨੀ। |
| ਸੁਹਬਤ | : | (ਅ) | ਸੰਗ, ਸੁਹੇਲ। ਬੈਠਕ ਉੱਠਤ। ਯਾਰੀ। |
| ਸ਼ਕ | : | (ਅ) | ਸੰਦੇਹ। |
| ਸ਼ੱਕਰ | : | (ਫ਼) | ਇਹ ਸ਼ਬਦ ਫ਼ਾਰਸੀ ਵਿਚ ਸੰਸਕ੍ਰਿਤ ਦਾ ਹੀ ਚੱਲਿਆ ਆ ਰਿਹਾ ਹੈ। ਸੰਸਕ੍ਰਿਤ ਵਿਚ ਇਸ ਨੂੰ ਸਰਕਰਾ ਕਹਿੰਦੇ ਹਨ। ਗੰਨੇ ਦੇ ਰਸ ਤੋਂ ਬਣਿਆ ਪਦਾਰਥ। ਖੰਡ। |
| ਸ਼ਕਰ ਪਾਰਾ | | (ਫ਼) | ਇਕ ਮਿਠਾਈ। |
| ਸ਼ਕਲ | | (ਅ) | ਸੂਰਤ। ਢੰਗ। ਕਿਸਮ। ਢਾਂਚਾ। ਨਕਸ਼ਾ। ਤਦਬੀਰ। ਮੁਹਾਂਦਰਾ। |
| ਸ਼ਿਕੰਜਾ | | (ਫ਼) | ਦੋਸ਼ੀਆਂ ਨੂੰ ਸਜ਼ਾ ਦੇਣ ਦਾ ਇਕ ਯੰਤਰ। ਜਿਲਦਾਂ ਬੰਨ੍ਹਣ ਵਾਲਿਆਂ ਦਾ ਇਕ ਯੰਤਰ, ਜਿਸ ਵਿਚ ਪੁਸਤਕਾਂ ਆਦਿ ਨੂੰ ਨੱਪ ਕੇ ਕੱਟਦੇ ਹਨ। |
| ਸਕਤਾ | : | (ਅ) | ਇਲਮ ਅਰੂਜ਼ ਅਨੁਸਾਰ ਸ਼ਿਅਰ ਦੇ ਵਜ਼ਨ ਵਿਚ ਖ਼ਾਮੀ ਦਾ ਰਹਿ ਜਾਣਾ। ਇਕ ਰੋਗ ਦਾ ਨਾਂ। |
| ਸਕਨਾ | : | (ਅ) | ਵਾਸੀ। ਠਹਿਰਨ ਵਾਲ਼ਾ। ਰੁਕਿਆ ਹੋਇਆ। |

| | | |
|---|---|---|
| ਸੱਕਾ | (ਅ) | ਬਹਿਸ਼ਤੀ। ਮਹਿਰਾ। ਝੀਵਰ। ਪਾਣੀ ਭਰਨ ਦਾ ਕੰਮ ਕਰਨ ਵਾਲ਼ਾ। |
| ਸਕਰਾਹ | (ਅ) | ਇਹ ਵਿਗੜ ਕੇ ਪੰਜਾਬੀ ਵਿਚ ਕਸੋਰਾ ਬਣ ਗਿਆ ਹੈ। ਮਿੱਟੀ ਦਾ ਇਕ ਭਾਂਡਾ। |
| ਸਕੀਨਾ | (ਅ) | ਹਜ਼ਰਤ ਮੁਹੰਮਦ ਦੇ ਦੋਹਤੇ ਅਮਾਮ ਹੁਸੈਨ ਦੀ ਧੀ ਦਾ ਨਾਂ। ਉਹ ਵਸਤੂ ਜਿਸ ਤੋਂ ਸੁੱਖ ਆਰਾਮ ਪ੍ਰਾਪਤ ਹੋਵੇ। |
| ਸ਼ਕੀਲ | (ਅ) | ਸੁਹਣਾ। ਸੁੰਦਰ। ਖ਼ੂਬਸੂਰਤ। |
| ਸਕੂਤ | (ਅ) | ਚੁੱਪ। ਖ਼ਾਮੋਸ਼ੀ। |
| ਸਕੂਨ | (ਅ) | ਠਹਿਰਾਉ। ਕਰਾਰ। ਖ਼ਾਮੋਸ਼ੀ। |
| ਸਕੂਨਤ | (ਅ) | ਵਾਸਾ। ਰਹਿਣਾ। ਠਹਿਰਾਓ। ਵਸੇਬਾ। |
| ਸ਼ਖ਼ਸ | (ਅ) | ਵਿਅਕਤੀ। ਬੰਦਾ। ਆਦਮੀ। |
| ਸਖ਼ਤ | (ਫ਼) | ਕੈੜਾ। ਮਜ਼ਬੂਤ। ਤਕੜਾ। ਕੁਰਖ਼ਤ। ਔਖਾ। |
| ਸਖ਼ਤ ਜਾਨ | (ਫ਼) | ਮਿਹਨਤੀ। ਸਰੀਰ ਦਾ ਤਕੜਾ। ਜਿਸ ਦੀ ਜਾਨ ਔਖੀ ਨਿਕਲ਼ੇ। |
| ਸਖ਼ਤ ਕਲਾਮ | (ਅਫ਼) | ਕੌੜਾ ਬੋਲ। |
| ਸ਼ਖ਼ਸੀ | (ਅ) | ਜ਼ਾਤੀ। ਖ਼ੁਦ ਆਪਣੀ। ਸਵੈ ਦੀ। |
| ਸ਼ਖ਼ਸੀਅਤ | (ਅ) | ਵਿਅਕਤੀਤਵ। |
| ਸਖ਼ਾਵਤ | (ਅ) | ਬਖ਼ਸ਼ਿਸ। ਦਾਨ ਪੁੰਨ। |
| ਸਖ਼ਤੀ | (ਫ਼) | ਕੈੜਾਪਣ। ਮੁਸੀਬਤ। ਔਖ। |
| ਸਖ਼ੀ | (ਅ) | ਖੁੱਲ੍ਹੇ ਹੌਸਲੇ ਵਾਲ਼ਾ। ਦਰਿਆ ਦਿਲ। ਦਾਨ ਪੁੰਨ ਕਰਨ ਵਾਲ਼ਾ। |
| ਸਗ | (ਫ਼) | ਕੁੱਤਾ। |
| ਸੰਗ | (ਫ਼) | ਪੱਥਰ। |
| ਸੰਗ ਤਰਾਸ਼ | (ਫ਼) | ਬੁੱਤ ਘਾੜਾ। ਪੱਥਰ ਕੱਟਣ ਵਾਲ਼ਾ। ਪੱਥਰ ਦਾ ਕੰਮ ਕਰਨ ਵਾਲ਼ਾ। |
| ਸੰਗ ਮਰਮਰ | (ਫ਼) | ਚਿੱਟਾ ਪੱਥਰ। |
| ਸ਼ਗਲ | (ਅ) | ਸ਼ੁਗਲ। ਕੰਮ ਧੰਦਾ। ਪੇਸ਼ਾ। ਮੌਜ ਮੇਲਾ। |
| ਸੰਗਸਾਰ | (ਫ਼) | ਇਸਲਾਮ ਧਰਮ ਵਿਚ ਇਕ ਸਜ਼ਾ ਹੈ ਜਿਸ ਅਨੁਸਾਰ ਦੋਸ਼ੀ ਨੂੰ ਧਰਤੀ ਵਿਚ ਗੱਡ ਕੇ ਪੱਥਰ ਮਾਰ-ਮਾਰ |

| | | | ਕੇ ਮਾਰ ਦਿੱਤਾ ਜਾਂਦਾ ਹੈ। |
|---|---|---|---|
| ਸੰਗ ਦਿਲ | | (ਫ਼) | ਬੇ ਰਹਿਮ। ਪੱਥਰ ਦਿਲ। ਬੇਤਰਸ। ਕਠੋਰ। |
| ਸੰਗ ਦਿਲੀ | : | (ਫ਼) | ਬੇਰਹਿਮੀ। ਬੇਤਰਸੀ। ਕਠੋਰਤਾ। |
| ਸੰਗਰੇਜ਼ਾ | : | (ਫ਼) | ਰੋੜ। ਕੰਕਰ। |
| ਸ਼ਿਗਾਫ਼ | : | (ਫ਼) | ਦਰਜ਼। ਦਰਾੜ। ਤਰੇੜ। |
| ਸੰਗੀਨ | : | (ਫ਼) | ਪੱਥਰ ਦਾ। ਸਖ਼ਤ। ਭਾਰੀ। ਬੰਦੂਕ ਦੇ ਸਿਰੇ 'ਤੇ ਲੱਗਾ ਛੁਰਾ। |
| ਸੰਗੀਨ ਜੁਰਮ | | (ਅਫ਼) | ਸਖ਼ਤ ਪਾਪ। ਭਾਰੀ ਦੋਸ਼। |
| ਸਗ਼ੀਰ | : | (ਅ) | ਨਿੱਕਾ। ਛੋਟਾ। |
| ਸ਼ਗੁਫ਼ਤਾ | : | (ਫ਼) | ਖਿੜਿਆ ਹੋਇਆ। ਖੇੜੇ ਵਿਚ। ਖ਼ੁਸ਼। ਤਾਜ਼ਾ ਦੰਮ। |
| ਸ਼ਗੁਫ਼ਤਗੀ | | (ਫ਼) | ਖੇੜਾ। ਤਾਜ਼ਗੀ। |
| ਸ਼ਗੂਫ਼ਾ | | (ਫ਼) | ਕਲੀ। ਅਦਭੁਤ ਗੱਲ। ਪੁਆੜਾ। |
| ਸ਼ਜਰ | | (ਫ਼) | ਬੂਟਾ। ਰੁੱਖ। |
| ਸਜਦਾ | | (ਅ) | ਰੱਬ ਦੇ ਹਜ਼ੂਰ ਸਿਰ ਧਰਤੀ 'ਤੇ ਰੱਖਣਾ। ਰੱਬ ਦੇ ਅੱਗੇ ਧਰਤੀ 'ਤੇ ਮੱਥਾ ਟੇਕਣਾ। |
| ਸਜਦਾ ਸ਼ੁਕਰ | : | (ਅ) | ਰੱਬ ਦਾ ਧੰਨਵਾਦ ਕਰਨ ਦੇ ਲਈ ਮੱਥਾ ਟੇਕਣਾ। |
| ਸਜਦਾ ਸਹਵ | : | (ਅ) | ਉਹ ਦੋ ਸਜਦੇ ਜੋ ਕਿ ਨਮਾਜ਼ ਵਿਚ ਕਿਸੇ ਕਿਸਮ ਦੀ ਉਕਾਈ ਹੋ ਜਾਣ 'ਤੇ ਕੀਤੇ ਜਾਂਦੇ ਹਨ। |
| ਸ਼ਜਰਾ | | (ਅ) | ਕੁਰਸੀਨਾਮਾ। |
| ਸਜ਼ਾ | | (ਫ਼) | ਦੰਡ। ਬਦਲਾ। ਬਦੀ ਦਾ ਬਦਲ। |
| ਸ਼ੁਜਾਅ | : | (ਅ) | ਦਲੇਰ। ਬਹਾਦੁਰ। ਸੂਰਮਾ। |
| ਸ਼ੁਜਾਅਤ | : | (ਅ) | ਦਲੇਰੀ। ਬਹਾਦਰੀ। |
| ਸੱਜਾਦਾ | | (ਅ) | ਪੀਰ। ਬਜ਼ੁਰਗ ਦੀ ਗੱਦੀ। |
| ਸਜ਼ਾਵਾਰ | : | (ਫ਼) | ਵਾਜਬ। ਸਜ਼ਾ ਦੇ ਲਾਇਕ। |
| ਸਜ਼ਾ ਯਾਫ਼ਤਾ | : | (ਫ਼) | ਜੋ ਸਜ਼ਾ ਭੁਗਤ ਚੁੱਕਾ ਹੋਵੇ। |
| ਸਜ਼ਾ ਯਾਬ | : | (ਫ਼) | ਸਜ਼ਾ ਦਿੱਤੇ ਜਾਣ ਯੋਗ। ਸਜ਼ਾ ਪਾਉਣ ਵਾਲ਼ਾ। |
| ਸੰਜੀਦਾ | : | (ਅ) | ਗੰਭੀਰ। |
| ਸੰਜੀਦਗੀ | : | (ਅਫ਼) | ਗੰਭੀਰਤਾ। |
| ਸਤਰ | : | (ਅ) | ਲਕੀਰ। ਕਿਤਾਬ ਦੀ ਲਕੀਰ। ਲਿਖਤ ਦਾ ਪਾਲ਼। |

| | | | |
|---|---|---|---|
| ਸਤਹਾ | : | (ਅ) | ਤਲ। ਕਿਸੇ ਚੀਜ਼ ਦਾ ਉੱਪਰ ਦਾ ਹਿੱਸਾ। ਗਣਿਤ ਅਨੁਸਾਰ ਹਰ ਉਹ ਵਸਤੂ ਜਿਸ ਵਿਚ ਲੰਬਾਈ ਅਤੇ ਚੌੜਾਈ ਹੋਵੇ ਪਰ ਡੂੰਘਾਈ ਨਾ ਹੋਵੇ। |
| ਸ਼ਿਤਾਬ | : | (ਫ਼) | ਤੇਜ਼। ਛੇਤੀ। |
| ਸ਼ਿਤਾਬੀ | | (ਫ਼) | ਛੇਤੀ। ਤੇਜ਼ੀ। ਕਾਹਲ਼ੀ। ਘਬਰਾਹਟ। |
| ਸਤਾਰ | | (ਫ਼) | ਤਾਨਪੂਰੇ ਦੀ ਕਿਸਮ ਦਾ ਇਕ ਸਾਜ਼। ਆਰੰਭ ਵਿਚ ਇਸ ਵਿਚ ਕੇਵਲ ਤਿੰਨ ਤਾਰਾਂ ਹੁੰਦੀਆਂ ਸਨ। ਇਸ ਲਈ ਇਸ ਦਾ ਨਾਂ ਸਹਿਤਾਰ ਪੈ ਗਿਆ ਜੋ ਹੁਣ ਸਿਤਾਰ ਹੀ ਹੈ। |
| ਸਿਤਾਰਾ | | (ਫ਼) | ਤਾਰਾ। ਕਿਸਮਤ। ਇਕਬਾਲ। |
| ਸਿਤੂਨ | | (ਫ਼) | ਸਤੰਭ। ਖੰਭਾ। ਥਮਲਾ। |
| ਸੱਦ | | (ਅ) | ਕੰਧ। ਦੀਵਾਰ। ਰੋਕ। |
| ਸਦ | | (ਫ਼) | ਸੌ। ਸੈਂਕੜਾ। |
| ਸਦਰ | | (ਫ਼) | ਪ੍ਰਧਾਨ। ਪ੍ਰਮੁੱਖ। ਸਰਦਾਰ। ਖ਼ਾਸ। |
| ਸਦਫ਼ | | (ਅ) | ਸਿੱਪੀ "ਦੁਰ ਸਦਫ਼ ਥੀਂ ਬਾਹਰ ਆਏ-ਜਿਉਂ ਯਕੂਤ ਯਮਾਨੀ" (ਯੂਸਫ ਜ਼ੁਲੇਖ਼ਾ-ਹਾਫ਼ਿਜ਼ ਬਰਖ਼ੁਰਦਾਰ)। |
| ਸੰਦਲ | | (ਅ) | ਚੰਦਨ। |
| ਸਦਕਾ | | (ਅ) | ਰੱਬ ਦੇ ਨਾਂ 'ਤੇ ਜੋ ਗ਼ਰੀਬਾਂ ਨੂੰ ਦਿੱਤਾ ਜਾਵੇ। ਉਤਾਰਾ। ਬਦੌਲਤ। |
| ਸਦਮਾ | : | (ਅ) | ਧੱਕਾ। ਦੁੱਖ। ਸੱਟ। ਹਾਦਸਾ। |
| ਸਦਾ | | (ਅ) | ਫ਼ਕੀਰਾਂ ਦੇ ਮੰਗਣ ਦੀ ਆਵਾਜ਼। ਗੂੰਜ। |
| ਸਦਾਕਤ | | (ਅ) | ਸਚਾਈ। |
| ਸਦਾਰਤ | | (ਅ) | ਪ੍ਰਧਾਨਗੀ। |
| ਸਦੀ | | (ਫ਼) | ਸ਼ਤਾਬਦੀ। ਸੌ ਵਰ੍ਹੇ। |
| ਸਦੀਕ | | (ਅ) | ਮਿੱਤਰ। ਦੋਸਤ। ਯਾਰ। |
| ਸ਼ਦੀਦ | | (ਅ) | ਸਖ਼ਤ। ਬਹੁਤ ਮੁਸ਼ਕਿਲ। |
| ਸੰਦੂਕ | | (ਅ) | ਸੰਦੂਖ। ਇਕ ਪ੍ਰਕਾਰ ਦੀ ਪੇਟੀ। |
| ਸੰਦੂਕਚਾ | | (ਅਫ਼) | ਨਿੱਕਾ ਸੰਦੂਖ। |
| ਸਨਅਤ | | (ਅ) | ਕਾਰੀਗਰੀ। ਹੁਨਰ। ਪੇਸ਼ਾ। |
| ਸਨਅਤਕਾਰ | : | (ਅਫ਼) | ਸਨਅਤ ਦੇ ਪੇਸ਼ੇ ਵਾਲ਼ਾ। ਕਾਰੀਗਰ। |

| | | | |
|---|---|---|---|
| ਸਨਅਤੀ | : | (ਅ) | ਸਨਅਤ ਨਾਲ ਸਬੰਧਿਤ। |
| ਸਨਦ | : | (ਅ) | ਪਿੱਠ ਲਗਾ ਕੇ ਬੈਠਣ ਵਾਲ਼ੀ ਚੌਕੀ ਆਦਿ। ਸਰਟੀਫ਼ਿਕੇਟ। ਸਿਫ਼ਾਰਿਸ਼ਨਾਮਾ। ਡਿਗਰੀ ਆਦਿ। |
| ਸਨਮ | : | (ਅ) | ਬੁੱਤ। ਮੂਰਤੀ। ਪ੍ਰੇਮਿਕਾ। |
| ਸਨਾ | : | (ਅ) | ਤਾਰੀਫ਼। ਸਿਫ਼ਤ। |
| ਸਨਾਸ਼ | : | (ਫ਼) | ਤਮੀਜ਼ ਕਰਨ ਵਾਲ਼ਾ। ਪਹਿਚਾਨਣ ਵਾਲ਼ਾ। |
| ਸਨਾਸ਼ਾ | : | (ਫ਼) | ਪਹਿਚਾਣਿਆ ਹੋਇਆ। ਜਾਣੂ। |
| ਸਨਾਸ਼ਾਈ | : | (ਫ਼) | ਜਾਣ ਪਹਿਚਾਣ। ਵਾਕਫ਼ੀਅਤ। |
| ਸ਼ਨਾਖ਼ਤ | : | (ਫ਼) | ਪਹਿਚਾਣ। ਤਮੀਜ਼। ਵਾਕਫ਼ੀ। |
| ਸ਼ਨਾਰ | : | (ਅ) | ਖ਼ਰਾਬੀ। ਐਬ। ਪੰਜਾਬੀ ਵਿਚ ਛਨਾਰ ਹੋ ਗਿਆ ਹੈ ਅਤੇ ਭਾਵ ਹੈ ਭੈੜੀ ਇਸਤਰੀ। ਬਦ ਔਰਤ। |
| ਸਨੋਬਰ | : | (ਅ) | ਚੀੜ੍ਹ ਦਾ ਰੁੱਖ। |
| ਸਪੁਰਦ | : | (ਫ਼) | ਕਿਸੇ ਦੇ ਹਵਾਲੇ ਹੋਣਾ ਜਾਂ ਕਰਨਾ। |
| ਸਪੁਰਦਗੀ | : | (ਫ਼) | ਅਮਾਨਤ ਵਿਚ ਦੇਣਾ। ਸੰਭਾਲ਼ ਵਿਚ ਦੇਣਾ ਜਾਂ ਲੈਣਾ। |
| ਸਪੇਦ | | (ਫ਼) | ਸਫ਼ੈਦ। ਚਿੱਟਾ। ਗੋਰਾ। ਕੋਰਾ। |
| ਸਫ਼ | : | (ਅ) | ਕਤਾਰ। ਪੰਕਤੀ। ਸ਼੍ਰੇਣੀ। ਚਟਾਈ। "ਹਰਿ ਨਾਮੇ ਕੇ ਹੋਵਹੁ ਜੋੜੀ ਗੁਰਮੁਖਿ ਬੈਠਹ ਸਫਾ ਵਿਛਾਇ"। (ਰਾਗ ਬਸੰਤ ਮ: ੫) |
| ਸ਼ਫ਼ਕ | | (ਅ) | ਸਵੇਰ ਅਤੇ ਆਥਣ ਨੂੰ ਆਕਾਸ਼ 'ਤੇ ਦਿਖਾਈ ਦੇਣ ਵਾਲ਼ੀ ਲਾਲੀ। ਊਸ਼ਾ ਅਤੇ ਨਿਸ਼ਾ। ਸੁਰਖ਼ੀ। |
| ਸ਼ਫ਼ਕਤ | : | (ਅ) | ਮਿਹਰਬਾਨੀ। ਕਿਰਪਾ। ਦਿਆ। |
| ਸਫ਼ਰ | : | (ਅ) | ਯਾਤਰਾ। ਕੂਚ। ਰਵਾਨਗੀ। |
| ਸਫ਼ਰਨਾਮਾ | | (ਅਫ਼) | ਸਫ਼ਰ ਦੇ ਹਾਲਾਤ ਦਾ ਵੇਰਵਾ। |
| ਸਫ਼ਰਾ | : | (ਅ) | ਪਿੱਤ। ਸਰੀਰ ਵਿਚ ਇਕ ਤੱਤ ਦਾ ਨਾ। |
| ਸਫ਼ਾ | : | (ਅ) | ਸਾਫ਼। ਸੁਥਰਾ। ਪਾਕ। ਬੇਲਾਗ। ਖ਼ਰਾ। |
| ਸ਼ਫ਼ਾਫ਼ | : | (ਫ਼) | ਬਹੁਤ ਸਾਫ਼ ਜੋ ਕਿ ਪਾਰਦਰਸ਼ੀ ਹੋਵੇ। |
| ਸ਼ਫ਼ੀਨਾ | : | (ਅ) | ਕਿਸ਼ਤੀ। ਜਹਾਜ਼। |
| ਸਫ਼ੀਰ | : | (ਅ) | ਰਾਜਦੂਤ। ਏਲਚੀ। |
| ਸਫ਼ੂਫ਼ | : | (ਅ) | ਬਾਰੀਕ ਪਿਸੀ ਵਸਤੂ। ਪੋਡਰ। ਬੁਰਾਦਾ। |

| | | |
|---|---|---|
| ਸੁਫ਼ੇਦ | (ਫ਼) | ਦੇਖੋ ਸਪੇਦ। |
| ਸਫ਼ੇਦ ਪੋਸ਼ | (ਫ਼) | ਚਿੱਟੇ ਬਸਤਰ ਪਹਿਨਣ ਵਾਲ਼ਾ। ਭੱਦਰ ਪੁਰਸ਼। |
| ਸ਼ਬ | (ਫ਼) | ਰਾਤ। "ਸ਼ਬ ਰੋਜ਼ ਗਸਤਮ ਦਰ ਹਵਾ"। (ਤਿਲੰਗ ਮ: ੧) |
| ਸਬਕ | (ਅ) | ਪਾਠ। ਨਸੀਹਤ। ਅਧਿਆਪਕ ਵੱਲੋਂ ਪੜ੍ਹਾਇਆ ਪਾਠ ਅੰਸ਼। |
| ਸਬਕਤ | (ਅ) | ਅੱਗੇ ਵਧਣ ਦੀ ਕਿਰਿਆ। ਪਹਿਲ ਲੈ ਜਾਣੀ। ਅੱਗੇ ਨਿਕਲ਼ ਜਾਣਾ। ਮਾਲੀ ਮਾਰ ਲੈਣੀ। |
| ਸ਼ਬਕਦਰ | (ਫ਼) | ਅਰਬੀ ਵਿਚ ਇਹ ਲੈਲੁਤ-ਉਲ-ਕਦਰ ਹੈ। ਇਹ ਇਸਲਾਮੀ ਮਹੀਨੇ ਰਮਜ਼ਾਨ ਦੀ ਇਕ ਰਾਤ ਹੈ। ਮਨੌਤ ਹੈ ਕਿ ਇਸ ਰਾਤ ਦੀ ਅਬਾਦਤ ਹਜ਼ਾਰ ਮਹੀਨਿਆਂ ਦੀ ਅਬਾਦਤ ਦੇ ਤੁਲ ਹੈ। ਆਮ ਤੌਰ 'ਤੇ ਰਮਜ਼ਾਨ ਦੀ ਸਤਾਈਵੀਂ ਰਾਤ। |
| ਸਬਜ਼ | (ਫ਼) | ਹਰਾ। ਤਾਜ਼ਾ। ਕੱਚਾ। |
| ਸਬ੍ਜ਼-ਪਾ | (ਫ਼) | ਮਨਹੂਸ ਅਤੇ ਨਾਮੁਬਾਰਕ ਕਦਮ। |
| ਸ਼ਬਨਮ | (ਫ਼) | ਤਰੇਲ। ਓਸ। |
| ਸਬੱਬ | (ਅ) | ਕਾਰਨ। ਵਜ੍ਹਾ। ਵਾਸਤਾ। ਲਈ। ਦਲੀਲ। ਉਹ ਚੀਜ਼ ਜੋ ਕਿ ਦੋ ਚੀਜ਼ਾਂ ਨੂੰ ਮਿਲਾਵੇ। ਇਲਮ ਅਰੂਜ਼ ਵਿਚ ਦੋ ਅੱਖਰੇ ਸ਼ਬਦ ਨੂੰ ਕਿਹਾ ਜਾਂਦਾ ਹੈ ਜਿਸ ਦਾ ਇਕ ਅੱਖਰ ਸਾਕਿਨ ਅਤੇ ਦੂਜਾ ਮੁਤਹਾਰਿਕ ਹੋਵੇ। ਦਰਸ਼ਨ ਦੀ ਭਾਸ਼ਾ ਵਿਚ ਉਹ ਚੀਜ਼ ਜਿਸ ਤੋਂ ਦੂਜੀ ਚੀਜ਼ ਦੀ ਪ੍ਰਾਪਤੀ ਹੋਵੇ। |
| ਸਬਰ | (ਅ) | ਸੰਤੋਖ। ਬਰਦਾਸ਼ਤ। ਧੀਰਜ। ਸਹਿਣ ਸ਼ਕਤੀ। |
| ਸ਼ਬਖ਼ੂਨ | (ਫ਼) | (ਸ਼ਬਖ਼ੂੰ) ਰਾਤ ਨੂੰ, ਛਿਪ ਲੁਕ ਕੇ ਵੈਰੀ ਦੀ ਸੈਨਾ 'ਤੇ ਧਾਵਾ ਬੋਲਣਾ ਅਤੇ ਕਤਲ ਗ਼ਾਰਤ ਕਰਨਾ। |
| ਸ਼ਬਗੀਰ | (ਫ਼) | ਸਵੇਰੇ, ਜੋ ਪਿਛਲੀ ਰਾਤ ਨੂੰ ਭਗਤੀ ਦੇ ਲਈ ਜਾਗੇ। |
| ਸਬਜ਼ਾ | (ਫ਼) | ਹਰਿਆਲੀ। |
| ਸਬਜ਼ੀ | (ਫ਼) | ਹਰਿਆਈ। ਹਰੀ। ਭਾਜੀ। ਤਰਕਾਰੀ। |
| ਸ਼ਬਰਾਤ | (ਫ਼) | (ਸ਼ਬੇ ਬਰਾਤ) ਖ਼ੁਸ਼ੀ ਦੀ ਰਾਤ। ਮੁਸਲਮਾਨੀ ਮਨੌਤ ਦੇ ਅਨੁਸਾਰ ਇਸ ਰਾਤ ਨੂੰ ਬੰਦਿਆਂ ਨੂੰ ਫ਼ਰਿਸ਼ਤੇ ਰੱਬ ਦੇ ਹੁਕਮ ਅਨੁਸਾਰ ਭੋਜਨ ਵੰਡਦੇ ਅਤੇ ਉਮਰਾਂ ਦੇ ਹਿਸਾਬ ਕਰਦੇ ਹਨ। |

ਸਬਾ : (ਅ) ਪੁਰੇ ਦੀ ਹਵਾ।ਪੁਰਵਾਈ।ਪੂਰਬ ਤੋਂ ਵਗਣ ਵਾਲ਼ੀ ਹਵਾ।

ਸ਼ਬਾਹਤ : (ਅ) ਮੁਹਾਂਦਰਾ। ਸ਼ਕਲ ਸੂਰਤ। ਚਿਹਨ ਚੱਕਰ।

ਸ਼ਬਾਬ : (ਅ) ਜਵਾਨੀ। ਜੋਬਨ।

ਸ਼ਬੀਹ : (ਫ਼) ਮੁਹਾਂਦਰਾ। ਸੂਰਤ, ਮੂਰਤ।

ਸਬੀਲ : (ਅ) ਰਾਹ। ਤਰੀਕਾ। ਢੰਗ। ਤੌਰ। ਵਸੀਲਾ। ਸੂਰਤ। ਪ੍ਰਬੰਧ। (ਛਬੀਲ)।

ਸਬੂਤ : (ਅ) ਦਲੀਲ, ਗਵਾਹੀ, ਸੱਚਾਈ, ਪ੍ਰਮਾਣ

ਸਬੂਰ : (ਅ) ਪਾਪੀਆਂ 'ਤੇ ਨਰਮੀ ਵਰਤਣ ਵਾਲ਼ਾ।ਰੱਬ ਦਾ ਇਕ ਸਿਫ਼ਤੀ ਨਾਂ।

ਸਬੂਰੀ : (ਅਫ਼) ਸਬਰ ਦਾ ਭਾਵ। ਸੰਤੋਖ - "ਸਿਦਕ ਸਬੂਰੀ ਸੰਤ ਨਾ ਮਿਲਿਓ"। (ਮਾਰੂ ਅਸ਼ਟਪਦੀਆਂ ਮ-੫ ਅੰਜੁਲੀਆਂ)।

ਸ਼ਬੋਰੋਜ਼ : (ਫ਼) ਰਾਤ ਅਤੇ ਦਿਨ। ਨਿਰੰਤਰ। "ਸ਼ਬੋਰੋਜ਼ ਸ਼ਰਾਬ ਨੇ ਜ਼ੋਰ ਲਾਯਾ।" (ਰਾਮ ਅਵਿਤਾਰ ਦਸਮ-ਗ੍ਰੰਥ)

ਸਮ (ਅ) ਜ਼ਹਿਰ। ਵਿਸ਼।

ਸ਼ਮਸ਼ (ਅ) ਸੂਰਜ। "ਸਮਸ ਮਨਿੰਦ ਪ੍ਰਕਾਸ਼ ਨਯ।" (ਗੁਰਪਰਕਾਸ਼ ਸੂਰਜ।)

ਸਿਮੱਤ : (ਅ) ਪਾਸਾ। ਤਰਫ਼। ਰੁਖ਼।

ਸਮੰਦ : (ਫ਼) ਘੋੜਾ। ਪੀਲ਼ੀ ਭਾ ਮਾਰਦੇ ਰੰਗ ਦਾ ਘੋੜਾ।

ਸਮਰ : (ਅ) ਫ਼ਲ। ਮੇਵਾ। ਲਾਭ। ਉਪਜ। ਨਤੀਜਾ। ਸਿੱਟਾ।

ਸ਼ਮਸ਼ਾਦ : (ਫ਼) ਨਾਂ ਇਕ ਰੁੱਖ ਦਾ।

ਸ਼ਮਸ਼ੇਰ : (ਫ਼) (ਸ਼ਮਸ਼ੀਰ) ਸ਼ੇਰ ਦੇ 'ਨਹੁੰ ਵਾਂਗ ਖ਼ਮਦਾਰ ਤਲਵਾਰ। "ਜੁਗ ਗਰ ਮਹਿ ਸਭੋਤ ਸਮਸੇਰ"। - 'ਹੋਰ ਸਮਸੇਰ ਸਮਸਰੇ ਤੇਰੀ ਪਲ ਪਲ'। (ਗੁਰ ਪਰਕਾਸ ਸੂਰਜ)।

ਸ਼ਮਲਾ : (ਫ਼) ਸਾਫੇ ਦਾ ਤੁਰ੍ਹਾ।

ਸ਼ਮਅ : (ਅ) ਮੋਮਬੱਤੀ। ਸ਼ਮਾ।

ਸਮਾਅਤ : (ਅ) ਸੁਣਵਾਈ, ਮੁਕੱਦਮੇ ਦੀ ਪੇਸ਼ੀ ਜਾਂ ਕਾਰਵਾਈ।

ਸਮਾਜਤ : (ਫ਼) ਮਿੰਨਤ, ਚਾਪਲੂਸੀ। ਖ਼ੁਸ਼ਾਮਦ।

ਸ਼ਮਾਲ : (ਅ) ਉੱਤਰ ਪਾਸਾ।

ਸ਼ਮੀਮ : (ਅ) ਮਹਿਕ। ਖ਼ੁਸ਼ਬੂ।

ਸਮੰਦਰ (ਫ਼) ਇਕ ਜੀਵ, ਚੂਹੇ ਵਰਗਾ, ਜਿਸ ਬਾਰੇ ਮਸ਼ਹੂਰ ਹੈ ਕਿ ਉਹ ਅੱਗ ਵਿਚ ਪੈਦਾ ਹੁੰਦਾ ਹੈ ਅਤੇ ਅੱਗ ਵਿਚ ਹੀ ਜੀਵਤ ਰਹਿ ਸਕਦਾ ਹੈ। [illegible] ਅਗਨ-ਮੰਦਰਾਂ ਵਿਚ ਪੈਦਾ ਹੋਇਆ [illegible] ਜਾਂਦਾ ਹੈ।

ਸਮੂਮ : (ਅ) ਲੂ, ਜ਼ਹਿਰੀਲੀ ਜਾਂ [illegible] ਹਵਾ

ਸਮੂਰ (ਅ) ਇਕ ਬਹੁਤ ਬਾਰੀਕ ਪਸ਼ਮ ਵਾਲਾ ਚੂਹੇ ਵਰਗਾ ਬਰਫ਼ਾਨੀ ਜੀਵ।

ਸ਼ਮੂਲੀਅਤ : (ਅ) ਮਿਲ ਜਾਣ ਦੀ ਕਿਰਿਆ

ਸੱਯਦ (ਅ) ਸਰਦਾਰ। ਹਜ਼ਰਤ ਮੁਹੰਮਦ ਜੀ ਦੀ ਬੇਟੀ ਫ਼ਾਤਿਮਾ ਦੀ ਸੰਤਾਨ।

ਸੱਯਾਦ (ਅ) ਸ਼ਿਕਾਰੀ। ਚਿੜੀਮਾਰ।

ਸੱਯਾਹ (ਅ) ਸਿਆਹਤ ਕਰਨ ਵਾਲਾ। ਭ੍ਰਮਣ ਕਰਨ ਵਾਲਾ।

ਸੱਯਾਲ (ਅ) ਤਰਲ।

ਸ਼ਊਰ (ਅ) ਸਲੀਕਾ। ਸੂਝ। ਸਿਆਣਪ। ਅਕਲ।

ਸਰ : (ਫ਼) ਸਿਰ। ਖੋਪੜੀ।

ਸ਼ਰ (ਅ) ਬਦੀ। ਬੁਰਾਈ। ਝਗੜਾ। ਫ਼ਸਾਦ

ਸਰਅੰਜਾਮ (ਫ਼) ਪੂਰਾ ਕਰਨਾ। ਖ਼ਾਤਮਾ। ਕੰਮ ਦਾ ਅੰਤ। ਮੁਕਾਣਾ

ਸਰਸਬਜ਼ (ਫ਼) ਹਰਾ ਭਰਿਆ। ਲਹਿਲਹਾਂਦਾ। ਤਾਜ਼ਾ-ਤਾਜ਼ਾ।

ਸਰਸਰ (ਅ) ਤੇਜ਼ ਨ੍ਹੇਰੀ। ਝੱਖੜ।

ਸਰਸਰੀ (ਫ਼) ਸਾਧਾਰਨ। ਆਮ।

ਸਰਹੱਦ (ਫ਼) ਸੀਮਾ। ਕੰਢਾ। ਅੰਤ।

ਸਰਕਸ਼ (ਫ਼) ਬਾਗ਼ੀ। ਫਿਰਿਆ ਹੋਇਆ। ਮਗ਼ਰੂਰ। ਹੁਕਮ ਅਦੂਲ।

ਸਰਕਸ਼ੀ (ਫ਼) ਹੁਕਮ ਅਦੂਲੀ। ਅਵੱਗਿਆ। ਬਗ਼ਾਵਤ।

ਸਰਕਰਦਾ (ਫ਼) ਮੁਖੀ। ਸਰਦਾਰ। ਅਫ਼ਸਰ।

ਸਰਕਰਦਗੀ (ਫ਼) ਸਰਦਾਰੀ, ਅਫ਼ਸਰੀ।

ਸਰਗ਼ਨਾ (ਫ਼) ਮੋਹਰੀ। ਆਗੂ। ਸਰਦਾਰ।

ਸਰਗਰਦਾਨ (ਫ਼) ਪ੍ਰੇਸ਼ਾਨ।

| | | | |
|---|---|---|---|
| **ਸਰਗਰਮ** | | (ਫ਼) | ਜੋਸ਼ ਭਰਪੂਰ। ਮਿਹਨਤੀ। ਹਰਕਤ ਵਿਚ। |
| **ਸਰਗਰਮੀ** | : | (ਫ਼) | ਨੱਸ ਭੱਜ। ਕੋਸ਼ਿਸ਼। |
| **ਸਰਗਰੋਹ** | : | (ਫ਼) | ਆਗੂ ਸਰਦਾਰ। |
| **ਸਰਚਸ਼ਮਾ** | : | (ਫ਼) | ਸੋਤਾ। ਧਰਤੀ 'ਚੋਂ ਪਾਣੀ ਨਿਕਲ਼ਣ ਵਾਲ਼ੀ ਥਾਂ। |
| **ਸਰਜ਼ਮੀਨ** | : | (ਫ਼) | ਦੇਸ। ਮੁਲਕ। ਧਰਤੀ। |
| **ਸ਼ਰਤ** | : | (ਅ) | ਪਾਬੰਦੀ। ਇਕਰਾਰ। ਬਾਜ਼ੀ। |
| **ਸਰਦ** | : | (ਫ਼) | ਸੀਤ। ਠੰਡਾ। |
| **ਸਰਦਰਦੀ** | : | (ਫ਼) | ਔਖ। ਮਿਹਨਤ। ਤਕਲੀਫ਼। |
| **ਸਰਦਮੇਹਰੀ** | : | (ਫ਼) | ਬੇਧਿਆਨੀ। ਬਿਨਾ ਮੋਹ ਪਿਆਰ ਤੋਂ। ਬੇਰੁਖ਼ੀ। ਬੇਰਹਿਮੀ। |
| **ਸਰਪਰਸਤ** | : | (ਫ਼) | ਵੱਡਾ ਸਹਾਈ। ਸਿਰ 'ਤੇ ਹੱਥ ਰੱਖਣ ਵਾਲ਼ਾ। ਹਾਮੀ। ਮੱਦਦਗਾਰ। |
| **ਸਰਪਰਸਤੀ** | : | (ਫ਼) | ਹਮਾਇਤ। ਮੱਦਦ। ਦੇਖ ਰੇਖ। |
| **ਸ਼ਰਫ਼** | | (ਅ) | ਇੱਜ਼ਤ ਮਾਣ। ਵਡਿਆਈ। ਬਜ਼ੁਰਗੀ। |
| **ਸਰਫ਼ਾ** | | (ਅ) | ਕਿਰਸ। ਖ਼ਰਚ ਵਿਚ ਸੰਕੋਚ। 'ਸਰਫੇ ਸਰਫੇ ਸਦਾ ਸਦਾ ਏਵੇ ਗਈ ਵਿਹਾਇ'। (ਸਲੋਕ ਵਾਰਾਂ ਤੋਂ ਵਧੀਕ-ਮ-੧) |
| **ਸਰਫ਼ਰਾਜ਼** | | (ਫ਼) | ਉੱਚੇ ਪਦ ਅਤੇ ਮਾਣ ਵਾਲ਼ਾ। ਸਰ ਬੁਲੰਦ। |
| **ਸਰਫ਼ਰਾਜ਼ੀ** | : | (ਫ਼) | ਮਾਣ। ਸਿਰਬੁਲੰਦੀ। ਗ਼ਰੂਰ। |
| **ਸਰਫ਼ਰੋਸ਼** | : | (ਫ਼) | ਬਹਾਦਰ। ਸੂਰਮਾ। ਦਲੇਰ। ਜਾਂਬਾਜ਼। |
| **ਸਰਫ਼ਰੋਸ਼ੀ** | : | (ਫ਼) | ਬਹਾਦਰੀ। ਦਲੇਰੀ। |
| **ਸਰਬਸਤਾ** | : | (ਫ਼) | ਬੰਨ੍ਹਿਆ ਹੋਇਆ। ਲੁਪਤ। ਗੁਪਤ। |
| **ਸ਼ਰਬਤ** | | (ਅ) | ਪੀਣ ਯੋਗ ਪਦਾਰਥ। ਖੰਡ ਵਿਚ ਕਿਸੇ ਫ਼ਲ ਫੁੱਲ ਦਾ ਪਕਾਇਆ ਹੋਇਆ ਅਰਕ। ਮਿੱਠਾ ਕੀਤਾ ਪਾਣੀ। |
| **ਸ਼ਰਬਤੀ** | : | (ਅਫ਼) | ਸ਼ਰਬਤ ਨਾਲ ਸਬੰਧਿਤ। ਸ਼ਰਬਤ ਦੇ ਰੰਗ ਵਰਗਾ। ਰਸ ਵਾਲ਼ਾ। ਪੀਲ਼ੇ ਜਾਂ ਨਾਰੰਗੀ ਰੰਗ ਨਾਲ ਮਿਲਦਾ ਜੁਲਦਾ ਰੰਗ। |
| **ਸਰਬਰਾਹ** | : | (ਫ਼) | ਪ੍ਰਬੰਧਕ। |
| **ਸ਼ਰਮ** | : | (ਫ਼) | ਲਾਜ। ਹਿਆ। ਗ਼ੈਰਤ। ਲਿਹਾਜ਼। |

| | | |
|---|---|---|
| ਸ਼ਰਮਸਾਰ | (ਫ਼) | ਬਹੁਤ ਸ਼ਰਮਿੰਦਾ। |
| ਸਰਮਸਤ | (ਫ਼) | ਮਤਵਾਲਾ। |
| ਸ਼ਰਮਸਾਰੀ | (ਫ਼) | ਸ਼ਰਮਿੰਦਗੀ। |
| ਸ਼ਰਮਨਾਕ | (ਫ਼) | ਬਹੁਤ ਘਟੀਆ। ਸ਼ਰਮਯੋਗ। ਭੈੜੀ। |
| ਸ਼ਰੱਰ | (ਅ) | ਫਲੂਹਾ। ਚਿੰਗਾਰੀ। ਚਿੰਗਾੜਾ। |
| ਸਰਵਰ | (ਫ਼) | ਸਰਦਾਰ। 'ਮਲਕ ਮੁਕਰੱਬ ਪਹੁੰਚ ਨਾ ਸਕਣ, ਸਰਵਰ ਸਿਧਾਇਆ ਤਿਥੇ'। ('ਯੂਸਫ਼ ਜ਼ੁਲੇਖਾ ਹਾਫ਼ਿਜ਼ ਬਰਖ਼ੁਰਦਾਰ)। |
| ਸਰਵਰੀ | (ਫ਼) | ਸਰਦਾਰੀ। |
| ਸਰਅੰਜਾਮ | (ਫ਼) | ਅੰਤ ਹਰ ਕਾਰਜ ਦਾ ਪੂਰਾ ਕਰਨਾ ਕਿਸੇ ਕੰਮ ਦਾ। |
| ਸ਼ਰਅਈ (ਸ਼ਰਈ) | (ਅ) | ਇਸਲਾਮ ਧਰਮ ਦੇ ਕਾਨੂੰਨ ਅਨੁਸਾਰ। |
| ਸ਼ਰਅਈਅਤ(ਸ਼ਰੀਅਤ): | (ਅ) | ਇਸਲਾਮੀ ਕਾਨੂੰਨ। |
| ਸ਼ਰਅ (ਸ਼ੱਰਾ) | (ਅ) | ਸਿੱਧਾ ਰਾਹ। ਇਸਲਾਮੀ ਕਾਨੂੰਨ। |
| ਸਰਸਾਮ | (ਫ਼) | ਦਿਮਾਗ਼ ਦਾ ਇਕ ਰੋਗ। |
| ਸਰਸ਼ਾਰ | (ਫ਼) | ਭਰਿਆ ਹੋਇਆ। ਕੰਢਿਆ ਤੀਕ ਭਰਿਆ ਹੋਇਆ। |
| ਸਰਕਾ | (ਅ) | ਚੋਰੀ। ਡਕੈਤੀ। |
| ਸਰਕਾਰ : | (ਫ਼) | ਹਕੂਮਤ। ਹਾਕਿਮ। |
| ਸਰਕਾਰੀ | (ਫ਼) | ਸਰਕਾਰ ਦਾ। |
| ਸਰਕੋਬੀ | (ਫ਼) | ਸਜ਼ਾ ਦੇਣੀ। ਸਿਰ ਫੈਂਹ ਦੇਣਾ, ਕੁਚਲ ਦੇਣਾ। |
| ਸਰਖ਼ੁਦ | (ਫ਼) | ਜੋ ਕਿਸੇ ਦੇ ਅਧੀਨ ਨਾ ਹੋਵੇ। |
| ਸਰਗਜ਼ਸ਼ਤ | (ਫ਼) | ਵਾਰਤਾ। ਬੀਤੇ ਹਾਲਾਤ ਦੀ ਕਹਾਣੀ। ਬੀਤੀ ਘਟਣਾ। ਵਾਰਦਾਤ। ਹਾਲ। ਕਹਾਣੀ। |
| ਸਰਗੋਸ਼ੀ | (ਫ਼) | ਕੰਨ ਵਿਚ ਗੱਲ ਕਹਿਣੀ। ਕੰਨਾ ਬਾਤੀ ਕਰਨੀ। |
| ਸ਼ਰਤੀਆ | (ਅ) | ਜਿਸ ਵਿਚ ਕੋਈ ਸ਼ਰਤ ਹੋਵੇ। ਪੱਕੇ ਤੌਰ 'ਤੇ। |
| ਸਰਦਾਹ (ਸਰਦਾ) | (ਫ਼) | ਇਕ ਮੇਵਾ। |
| ਸਰਦਾਰ : | (ਫ਼) | ਅਮੀਰ। ਆਗੂ। ਮੋਹਰੀ। |
| ਸਰਦਾਰੀ : | (ਫ਼) | ਅਮੀਰੀ। ਆਗੂ ਹੋਣਾ। ਮੋਹਰੀ ਹੋਣਾ। |
| ਸਰਨਾਮਾ | (ਫ਼) | ਪਤਾ। ਖ਼ਤ ਪੱਤਰ 'ਤੇ ਲਿਖਿਆ ਪਤਾ। |

| | | | |
|---|---|---|---|
| ਸਰਫ਼ਾ | : | (ਅ) | ਖ਼ਰਚ। ਕਫ਼ਾਇਤ। ਖ਼ਰਚ ਵਿਚ ਸੰਜਮ। |
| ਸਰਬੁਲੰਦ | : | (ਫ਼) | ਉੱਚਾ। |
| ਸਰਮਾ | : | (ਫ਼) | ਸਿਆਲ ਰੁਤ। |
| ਸਰਮਾਯਾ | : | (ਫ਼) | ਪੂੰਜੀ। ਧਨ। ਦੌਲਤ। |
| ਸਰਮਾਯਾਦਾਰ | : | (ਫ਼) | ਧਨੀ। ਦੌਲਤਮੰਦ। |
| ਸਰਮਾਯਾਦਾਰੀ | : | (ਫ਼) | ਅਮਰੀ। ਦੌਲਤਮੰਦੀ। |
| ਸ਼ਰਮਿੰਦਾ | : | (ਫ਼) | ਖੱਜਲ। ਲਾਜ ਦਾ ਮਾਰਿਆ। |
| ਸ਼ਰਮਿੰਦਗੀ | : | (ਫ਼) | ਲਾਜ। ਸ਼ਰਮ। |
| ਸਰਾਏ | : | (ਫ਼) | ਸਰਾਂ। ਮੁਸਾਫ਼ਿਰ ਖ਼ਾਨਾ। |
| ਸਰਾਸਰ | : | (ਫ਼) | ਸਿਰੇ ਤੋਂ ਸਿਰੇ ਤੀਕ। ਪੂਰੀ ਦੀ ਪੂਰੀ। |
| ਸ਼ਰਹਾ | : | (ਅ) | ਖੋਲ੍ਹ ਕੇ ਵਰਨਣ ਕਰਨਾ। ਭਾਅ। ਨਿਰਖ਼। ਜ਼ਾਹਰ ਕਰਨਾ। ਕਿਸੇ ਪੁਸਤਕ ਦੀ ਸਟੀਕ। |
| ਸ਼ਰਾਕਤ | | (ਅ) | ਸਾਂਝ। ਸੀਰ। ਹਿੱਸੇਦਾਰੀ। |
| ਸਰਾਤੁਲ ਮੁਸਤਕੀਮ | : | (ਅ) | ਇਸ ਨੂੰ ਫ਼ਾਰਸੀ ਕਰਨ ਕਰ ਕੇ ਪੁਲ਼ ਸਰਾਤ ਜਾਂ ਫੇਰ ਪੁਰਸਲਾਤ ਵੀ ਕਿਹਾ ਜਾਂਦਾ ਹੈ। ਸਿੱਧਾ ਰਾਹ। ਨਾਂ ਹੈ ਇਕ ਪੁਲ਼ ਦਾ ਜੋ ਕਿ ਇਸਲਾਮੀ ਮਨੌਤ ਅਨੁਸਾਰ ਦੋਜ਼ਖ ਵਿਖੇ ਹੋਵੇਗਾ। ਵਾਲ਼ ਨਾਲੋਂ ਵੱਧ ਬਾਰੀਕ ਅਤੇ ਤਲਵਾਰ ਦੇ ਨਾਲੋਂ ਵੱਧ ਤਿੱਖੀ ਧਾਰ ਵਾਲ਼ਾ। ਧਰਮੀ ਉਸ ਨੂੰ ਪਾਰ ਕਰ ਜਾਣਗੇ। ਪਾਪੀ ਹੇਠਾਂ ਦੋਜ਼ਖ ਦੀ ਅੱਗ ਵਿਚ ਜਾ ਡਿੱਗਣਗੇ। |
| ਸਰਾਪਾ | : | (ਫ਼) | ਸਿਰ ਤੋਂ ਪੈਰਾਂ ਤੀਕ। ਸਾਰੇ ਦਾ ਸਾਰਾ। ਕੁੱਲ। ਉਹ ਕਵਿਤਾ ਜਿਸ ਵਿਚ ਸਿਰ ਤੋਂ ਪੈਰਾਂ ਤੀਕ ਹਰ ਅੰਗ ਦੀ ਸਿਫ਼ਤ ਕੀਤੀ ਜਾਵੇ। |
| ਸਰਾਫ਼ | | (ਅ) | ਸੋਨਾ ਚਾਂਦੀ ਪਰਖਣ ਵਾਲ਼ਾ। ਮਹਾਜਨ। ਸ਼ਾਹੂਕਾਰ। |
| ਸ਼ਰਾਫ਼ਤ | : | (ਅ) | ਭਲਾਮਾਣਸੀ। ਨੇਕੀ। ਸ਼ਰੀਫੀ। |
| ਸਰਾਬ | | (ਅ) | ਜਲ ਭਰਮ। ਰੇਤਲੀ ਧਰਤੀ ਦਾ ਉਹ ਥਾਂ ਜਿੱਥੇ ਨਜ਼ਰਾਂ ਨੂੰ ਪਾਣੀ ਦੇ ਹੋਣ ਦਾ ਧੋਖਾ ਲੱਗੇ। ਧੋਖਾ ਹੀ ਧੋਖਾ। |
| ਸ਼ਰਾਬ | : | (ਅਫ਼) | ਤਰਲ। ਪੀਣ ਵਾਲ਼ੀ ਵਸਤੂ। ਨਸ਼ਾ। ਦਾਰੂ। |
| ਸ਼ਰਾਬੀ | : | (ਅ) | ਸ਼ਰਾਬ ਪੀਣ ਵਾਲ਼ਾ। ਨਸ਼ਈ। |
| ਸ਼ਰਾਬੇ ਤਹੂਰ | : | (ਅ) | ਇਕ ਸ਼ਰਾਬ ਜਿਹੜੀ ਕਿ ਇਸਲਾਮੀ ਮਨੌਤ |

| | | |
|---|---|---|
| | | ਅਨੁਸਾਰ ਬਹਿਸ਼ਤ ਵਿਚ ਵਰਤਿਆ ਕਰੇਗੀ। |
| ਸ਼ਰਾਰਾ | (ਅ) | ਚੰਗਿਆੜਾ। ਅੱਗ ਦੀ ਚਿਣਗ। ਫਲੂਹਾ। |
| ਸ਼ਰਾਰਤ | (ਅ) | ਬਦੀ , ਬਦਨੀਤੀ। ਸ਼ੈਤਾਨੀ। ਬਦਜ਼ਾਤੀ। ਇੱਲਤ। |
| ਸ਼ਰਾਰਤਨ | (ਅ) | ਸ਼ਰਾਰਤ ਨਾਲ। ਬਦੀ ਵਜੋਂ। |
| ਸਰਿਸ਼ਤੇਦਾਰ | (ਫ਼) | ਦਫ਼ਤਰ ਦਾ ਮੁਖੀ। ਮਿਸਲ ਪੇਸ਼ ਕਰਨ ਵਾਲ਼ਾ। |
| ਸਰੀਹਨ | (ਅ) | ਸਾਫ਼ ਤੌਰ 'ਤੇ। ਜ਼ਾਹਰ। ਜਾਣ ਬੁਝ ਕੇ। |
| ਸ਼ਰੀਕ | (ਅ) | ਸਾਂਝ ਰੱਖਣ ਵਾਲ਼ਾ। ਹਿੱਸੇਦਾਰ। ਸਾਥੀ। ਸੀਰ ਰੱਖਣ ਵਾਲ਼ਾ। ਪੰਜਾਬੀ ਦਾ ਸ਼ਬਦ ਸ਼ਰੀਕਾ ਇਸ ਸ਼ਬਦ ਤੋਂ ਹੈ। |
| ਸ਼ਰੀਫ਼ | (ਅ) | ਨੇਕ। ਭਲਾ ਮਾਨਸ। ਭੱਦਰ ਪੁਰਸ਼। |
| ਸ਼ਰੀਰ | (ਅ) | ਸ਼ਰਾਰਤੀ। ਭੈੜਾ। ਬਦ। |
| ਸਰੂ | (ਫ਼) | ਪ੍ਰਸਿੱਧ ਰੁੱਖ। |
| ਸੁਰੂਦ | (ਫ਼) | ਰਾਗ। ਨਗ਼ਮਾ। ਇਕ ਸਾਜ਼ ਜਿਸ ਨੂੰ ਅਸੀਂ ਸਰੋਦ ਸੱਦਦੇ ਹਾਂ। |
| ਸਰੂਰ | (ਅ) | ਖ਼ੁਸ਼ੀ। ਹਲਕਾ ਜਿਹਾ ਨਸ਼ਾ। ਖ਼ੁਮਾਰ। ਮਸਤੀ। ਆਨੰਦ। |
| ਸਰੋਕਾਰ | (ਫ਼) | ਵਾਹ ਵਾਸਤਾ। ਸਬੰਧ। |
| ਸਰੋਪਾ | (ਫ਼) | ਸਾਰਾ। ਪੂਰਾ। ਸਿਰ ਤੋਂ ਪੈਰ ਤੀਕ। |
| ਸ਼ੱਲ | (ਅ) | ਸੁੰਨ। ਬੇਹਿਸ। ਹੰਭਿਆ ਹੋਣਾ। ਬਹੁਤ ਥੱਕਿਆ ਹੋਇਆ। |
| ਸਲਤਨਤ | (ਅ) | ਬਾਦਸ਼ਾਹੀ। ਹਕੂਮਤ। ਰਾਜ। |
| ਸਲਫ਼ | (ਅ) | ਪੁਰਖੇ। ਅਗਲੇ ਜ਼ਮਾਨੇ ਦੇ ਲੋਕ। |
| ਸਲਬ | (ਅ) | ਖੋਹ ਲੈਣਾ। |
| ਸਲਵਾਤ | (ਅ) | ਨਮਾਜ਼। ਦਰੂਦ। ਦੁਆ। |
| ਸ਼ਲਵਾਰ | (ਫ਼) | ਸੁੱਥਣ। ਇਕ ਵਸਤਰ ਦਾ ਨਾਂ। |
| ਸਲਾ | (ਫ਼) | ਸੱਦਾ। ਦਾਅਵਤ। ਪੁਕਾਰ। ਪੰਜਾਬੀ ਵਿਚ ਸੁਲਾਹ ਮਾਰਨੀ ਹੋ ਗਿਆ ਹੈ। |
| ਸਲਾਸਤ | (ਅ) | ਕਾਵਿ ਵਿਚ ਔਖੇ ਜਾਂ ਭਾਰੇ ਸ਼ਬਦ ਨਾ ਵਰਤਣੇ। ਸਾਦਗੀ। |
| ਸਲਾਹ | (ਅ) | ਰਾਏ। ਮਸ਼ਵਰਾ। ਤਦਬੀਰ। ਇਰਾਦਾ। |

| | | | |
|---|---|---|---|
| ਸਲਾਹਕਾਰ | : | (ਅਫ਼) | ਸਲਾਹ ਦੇਣ ਵਾਲ਼ਾ। |
| ਸਲਾਹੀਅਤ | | (ਅ) | ਲਿਆਕਤ। ਸੂਝ। ਪ੍ਰਤਿਭਾ। |
| ਸਲਾਮ | : | (ਅ) | ਨਮਸਕਾਰ। ਆਦਾਬ। ਨਮਾਜ਼ ਦੇ ਅੰਤ ਤੇ ਸੱਜੇ ਅਤੇ ਖੱਬੇ ਨੂੰ ਮੂੰਹ ਭੁਆਣਾ। ਗ਼ਜ਼ਲ ਦੇ ਅੰਦਾਜ਼ ਵਿਚ ਉਹ ਕਵਿਤਾ ਜਿਸ ਵਿਚ ਕਰਬਲਾ ਦੀ ਘਟਨਾਵਾਂ ਦਾ ਵਰਨਣ ਹੋਵੇ। |
| ਸਲਾਮਤ | | (ਅ) | ਜੀਵਤ। ਠੀਕ ਠਾਕ। ਸਹੀ। ਮਹਿਫ਼ੂਜ਼। |
| ਸਲਾਮਤੀ | | (ਅ) | ਹਿਫ਼ਾਜ਼ਤ। ਬਚਾਓ। ਖ਼ੈਰੀਅਤ। |
| ਸਲਾਮੀ | | (ਅ) | ਇੱਜ਼ਤ। ਸੈਨਾ ਦਾ ਹਥਿਆਰਾਂ ਨਾਲ ਸਲਾਮ ਪੇਸ਼ ਕਰਨਾ। ਤੋਪਾਂ ਆਦਿ ਦਾਗ਼ ਕੇ ਮਾਣ ਦੇਣਾ। ਨਜ਼ਰਾਨਾ। ਉਹ ਰਕਮ ਜੋ ਕਿ ਵਿਦਾ ਕਰਨ ਸਮੇਂ ਲਾੜਾ ਲਾੜੀ ਨੂੰ ਦਿੱਤੀ ਜਾਂਦੀ ਹੈ। |
| ਸਲੀਸ | | (ਅ) | ਸੌਖੀ। ਆਸਾਨ (ਭਾਸ਼ਾ)। |
| ਸਲੀਕਾ | | (ਅ) | ਚੱਜ। ਤਮੀਜ਼। ਲਿਆਕਤ। ਸੁਘੜਾਪਾ। ਹੁਨਰ। |
| ਸਲੀਕਾਮੰਦ | | (ਅਫ਼) | ਸੁੱਘੜ। ਤਮੀਜ਼ਦਾਰ। |
| ਸਲੀਬ | | (ਅ) | ਸੂਲ਼ੀ, ਰੂਮ ਵਾਲ਼ੇ ਈਸਾਈਆਂ ਨੂੰ ਇਸ 'ਤੇ ਟੰਗ ਕੇ ਜਾਨੋਂ ਮਾਰਿਆ ਕਰਦੇ ਸਨ। ਇਸ ਦੀ ਸ਼ਕਲ ਕਾਟੇ (+) ਵਰਗੀ ਹੁੰਦੀ ਹੈ। |
| ਸਲੀਮ | : | (ਅ) | ਪੂਰਾ। ਠੀਕ। ਸਹਿਣਸ਼ੀਲ। |
| ਸਲੂਕ | | (ਅ) | ਵਰਤਾਵਾ। ਰਵੱਈਆ। ਵਰਤੋਂ। ਮਿਲਾਪ। ਦੋਸਤੀ। ਭਲਾਈ। ਸੂਫ਼ੀਆਂ ਦੀ ਪਰਿਭਾਸ਼ਾ ਵਿਚ ਹੱਕ ਦੀ ਤਲਾਸ਼। |
| ਸਵਾ (ਸਵਾਏ) | | (ਅ) | ਇਲਾਵਾ। ਬਿਨਾ। ਫ਼ਾਲਤੂ। ਵੱਧ। |
| ਸਵਾਬ | | (ਅ) | ਨੇਕ ਕੰਮ ਦਾ ਬਦਲਾ ਜੋ ਕਿ ਅਗਲੀ ਦੁਨੀਆ ਵਿਚ ਮਿਲੇਗਾ। ਇਨਾਮ। ਨੇਕੀ। ਭਲਾਈ। ਜਜ਼ਾ। |
| ਸਵਾਰ | | (ਫ਼) | ਜੋ ਪੈਦਲ ਨਾ ਹੋਵੇ। ਰਸਾਲੇ ਦਾ ਮੁਲਾਜ਼ਮ। ਚੜ੍ਹਿਆ ਹੋਇਆ। ਕਿਸੇ ਸਵਾਰੀ 'ਤੇ ਬੈਠਾ ਹੋਇਆ। |
| ਸਵਾਰੀ | | (ਫ਼) | ਉਹ ਵਾਹਨ ਜਿਸ 'ਤੇ ਸਵਾਰ ਹੋਇਆ ਜਾਵੇ। ਪਹਿਲਵਾਨੀ ਦਾ ਇਕ ਦਾਉ। ਜੋ ਸਵਾਰ ਹੋਵੇ। |
| ਸਵਾਲ | | (ਅ) | ਪ੍ਰਸ਼ਨ। ਪੁੱਛਣਾ। ਮੰਗ। |
| ਸਵਾਲ ਜਵਾਬ | | (ਅ) | ਬਹਿਸ। ਗੋਸ਼ਟੀ। ਗੱਲਬਾਤ। |

| | | | |
|---|---|---|---|
| ਸਵਾਲ ਜਿਰਾਹ | | (ਅ) | ਉਹ ਸਵਾਲ ਜੋ ਕਿ ਇਕ ਧਿਰ ਆਪਣੀ ਵਿਰੋਧੀ ਧਿਰ ਦੇ ਗਵਾਹਾਂ 'ਤੇ ਕਰਦੀ ਹੈ। ਦਲੀਲ ਕੱਟਣ ਵਾਲ਼ੇ ਸਵਾਲ। |
| ਸਵਾਲੀ | | (ਅਫ਼) | ਸਵਾਲ ਕਰਨ ਵਾਲ਼ਾ। ਮੰਗਣ ਵਾਲ਼ਾ। |
| ਸਾਅਤ | | (ਅ) | ਘੜੀ। ਪਲ। ਸਮਾਂ। ਨਿਸ਼ਚਿਤ ਸਮਾਂ। |
| ਸ਼ਾਅਰੀ | | (ਅ) | ਕਵਿਤਾ ਰਚਣੀ। ਅਲੰਕਾਰ ਵਰਤਣੇ (ਭਾਸ਼ਾ ਵਿਚ)। |
| ਸਾਇਆ | | (ਫ਼) | ਛਾਂ। ਪਰਛਾਵਾਂ। ਜਿਨ ਭੂਤ ਦਾ ਅਸਰ। ਸਰਪ੍ਰਸਤੀ। |
| ਸ਼ਾਇਆ | | (ਅ) | ਛਾਪ ਕੇ ਵੰਡਣਾ। ਜ਼ਾਹਰ ਕਰਨਾ। |
| ਸ਼ਾਇਸਤਾ | | (ਫ਼) | ਸੁੱਘੜ। ਤਮੀਜ਼ਦਾਰ। ਸਭਿਆ। |
| ਸ਼ਾਇਸਤਗੀ | | (ਫ਼) | ਸੁਘੜਾਪਾ। ਤਮੀਜ਼ਦਾਰੀ। ਮਾਨਵਤਾ। ਮੁਹੱਜ਼ਬ ਹੋਣਾ। |
| ਸ਼ਾਇਦ | | (ਫ਼) | ਸੰਭਵ ਹੈ। |
| ਸਾਇਬਾਨ | | (ਫ਼) | ਘਰ ਜਾਂ ਤੰਬੂ ਦੇ ਅੱਗੇ ਪਿੱਛੇ ਧੁੱਪ ਮੀਂਹ ਤੋਂ ਬਚਾ ਦੇ ਲਈ ਕਿਸੇ ਪ੍ਰਕਾਰ ਦੀ ਓਟ ਜਾਂ ਛੱਪਰ। |
| ਸ਼ਾਇਰ | | (ਅ) | ਕਵੀ। |
| ਸ਼ਾਇਰਾਨਾ | | (ਅਫ਼) | ਸ਼ਾਇਰੀ ਵਰਗਾ। ਕਾਵਿਮਈ। |
| ਸ਼ਾਇਰੀ | | (ਅ) | ਕਵਿਤਾ ਰਚਣੀ। |
| ਸਾਇਲ | | (ਅ) | ਸਵਾਲੀ। |
| ਸਾਏਸ | | (ਅ) | ਇਸ ਨੂੰ ਪੰਜਾਬੀ ਵਿਚ ਸਈਸ ਕਿਹਾ ਜਾਂਦਾ ਹੈ। ਘੋੜਿਆਂ ਦੀ ਸਾਂਭ ਸੰਭਾਲ਼ ਕਰਨ ਵਾਲ਼ਾ। |
| ਸ਼ਾਹ | | (ਫ਼) | ਬਾਦਸ਼ਾਹ। ਫ਼ਕੀਰਾਂ ਅਤੇ ਸਜਦਾਂ ਦੀ ਉਪਾਧੀ। ਸ਼ਤਰੰਜ ਦਾ ਇਕ ਮੋਹਰਾ। ਸਭ ਤੋਂ ਵੱਡਾ। ਮਾਲਿਕ। |
| ਸ਼ਾਹ ਸਵਾਰ | | (ਫ਼) | ਘੋੜ ਸਵਾਰੀ ਦਾ ਮਾਹਿਰ। |
| ਸ਼ਾਹਦ | | (ਅ) | ਗਵਾਹ। |
| ਸ਼ਾਹ ਰੱਗ | | (ਫ਼) | ਵੱਡੀ ਰੱਗ ਜੋ ਕਿ ਧੌਣ ਵਿਚ ਦੀ ਲੰਘਦੀ ਹੈ। |
| ਸ਼ਾਹਕਾਰ | : | (ਫ਼) | ਵੱਡਾ ਕਾਰਨਾਮਾ। ਵੱਡੀ ਕਿਰਤ। |
| ਸ਼ਾਹਜ਼ਾਦਾ | | (ਫ਼) | ਰਾਜ ਕੁਮਾਰ। |
| ਸ਼ਾਹਜ਼ਾਦੀ | : | (ਫ਼) | ਰਾਜਕੁਮਾਰੀ। |
| ਸ਼ਾਹਦੀ | : | (ਅਫ਼) | ਗਵਾਹੀ। ਸ਼ਹਾਦਤ। |
| ਸ਼ਾਹਨਾਜ਼ | : | (ਫ਼) | ਲਾੜੀ। |

| | | | |
|---|---|---|---|
| ਸ਼ਾਹਬਾਜ਼ | : | (ਫ਼) | ਸ਼ਾਹੀਨ। ਸ਼ਿਕਾਰ ਲਈ ਵਰਤਿਆ ਜਾਣ ਵਾਲ਼ਾ ਵੱਡਾ ਬਾਜ਼। (ਇਹ ਬਾਜ਼ ਦੀ ਮਦੀਨ ਹੁੰਦੀ ਹੈ।) |
| ਸ਼ਾਹ ਬੈਂਤ | | (ਅਫ਼) | ਗ਼ਜ਼ਲ ਜਾਂ ਕਸੀਦੇ ਦਾ ਸਭ ਤੋਂ ਵਧੀਆ ਸ਼ਿਅਰ। |
| ਸ਼ਾਹ ਰਾਹ | | (ਫ਼) | ਵੱਡਾ ਰਾਹ। ਗਾਡੀ ਰਾਹ। ਬਾਦਸ਼ਾਹ ਦੇ ਲੰਘ ਕੇ ਜਾਣ ਵਾਲ਼ਾ ਵੱਡਾ ਰਾਹ। ਸ਼ਾਰਾਅ ਆਮ। |
| ਸ਼ਾਹਾਨਾ | : | (ਫ਼) | ਬਾਦਸ਼ਾਹਾਂ ਜਿਹਾ। |
| ਸਾਹਿਬ | : | (ਅ) | ਸਾਥੀ। ਮਿੱਤਰ। ਮਾਲਿਕ। |
| ਸਾਹਿਬਜ਼ਾਦਾ | | (ਅਫ਼) | ਸ਼ਰੀਫ਼ਜ਼ਾਦਾ। ਕਿਸੇ ਧਾਰਮਕ ਆਗੂ ਦੀ ਸੰਤਾਨ। |
| ਸਾਹਿਬੀ | | (ਅਫ਼) | ਹਕੂਮਤ। ਠਾਠ। ਪੱਛਮੀ ਤੌਰ ਤਰੀਕੇ। |
| ਸਾਹਿਬਾਨ | | (ਅਫ਼) | ਫ਼ਾਰਸੀ ਵਾਲ਼ਿਆਂ ਨੇ ਅਰਬੀ ਸਾਹਿਬ ਤੋਂ ਇਹ ਬਹੁ-ਵਚਨ ਬਣ। ਲਿਆ ਹੈ। |
| ਸਾਹਿਰ | : | (ਅ) | ਜਾਦੂਗਰ। |
| ਸਾਹਿਲ | | (ਅ) | ਸਾਗਰ ਜਾਂ ਨਦੀ ਦਾ ਕੰਢਾ। |
| ਸ਼ਾਹੀ | | (ਫ਼) | ਬਾਦਸ਼ਾਹੀ। ਸੁਲਤਾਨੀ। ਸਰਕਾਰੀ। |
| ਸ਼ਾਹੀਨ | : | (ਫ਼) | ਪ੍ਰਸਿੱਧ ਸ਼ਿਕਾਰੀ ਪੰਛੀ। |
| ਸਾਕਿਨ | : | (ਅ) | ਠਹਿਰਿਆ ਹੋਇਆ। ਬਿਨਾ ਹਰਕਤ। ਵਾਸੀ। |
| ਸਾਕੀ | : | (ਅ) | ਸ਼ਰਾਬ ਵਰਤਾਉਣ ਵਾਲ਼ਾ। |
| ਸ਼ਾਕੀ | : | (ਅ) | ਸ਼ਿਕਾਇਤ ਕਰਨ ਵਾਲ਼ਾ। ਗਿਲਾ ਕਰਨ ਵਾਲ਼ਾ। |
| ਸ਼ਾਖ਼ | : | (ਫ਼) | ਟਾਹਣੀ। ਡਾਲੀ। |
| ਸਾਖ਼ਤ | : | (ਫ਼) | ਬਣਾਵਟ। ਤਰਤੀਬ। |
| ਸਾਖ਼ਤਾ | | (ਫ਼) | ਬਣਾਇਆ ਹੋਇਆ। ਤਿਆਰ ਕੀਤਾ ਹੋਇਆ ਘੜਿਆ ਹੋਇਆ। |
| ਸਾਗ਼ਰ | : | (ਫ਼) | ਜਾਮ। ਸ਼ਰਾਬ ਦਾ ਪਿਆਲਾ। |
| ਸ਼ਾਗਿਰਦ | : | (ਫ਼) | ਉਸਤਾਦ ਦਾ ਸ਼ਾਗਿਰਦ। ਚੇਲਾ। ਵਿਦਿਆਰਥੀ (ਅਧਿਆਪਕ ਦਾ)। |
| ਸ਼ਾਗਿਰਦੀ | | (ਫ਼) | ਸ਼ਾਗਿਰਦ ਹੋਣਾ। |
| ਸਾਚਕ | | (ਤੁ) | ਬਰਾਤ ਤੋਂ ਇਕ ਦਿਨ ਪਹਿਲਾਂ ਦੀ ਰਸਮ ਜਿਸ ਵਿਚ ਲਾੜੇ ਵਾਲ਼ਿਆਂ ਵਲੋਂ ਲਾੜੀ ਦੇ ਲਈ ਮਠਿਆਈ ਆਦਿ ਲੈ ਕੇ ਜਾਂਦੇ ਹਨ। ਉਸ ਦਿਨ ਲਾੜੀ ਦੇ ਮਹਿੰਦੀ ਲਗਾਈ ਜਾਂਦੀ ਹੈ। ਨਾਲ ਕੱਪੜੇ |

ਗਹਿਣੇ ਵੀ ਲੈ ਜਾਏ ਜਾਂਦੇ ਹਨ ਅਤੇ ਮੇਵੇ ਵੀ।

| | | |
|---|---|---|
| ਸਾਜ਼ | (ਫ਼) | ਵਾਜਾ। ਸਾਮਾਨ (ਅਸਬਾਬ)। ਜੰਗ ਦੇ ਹਥਿਆਰ। ਘੋੜੇ ਦੀ ਕਾਠੀ ਅਤੇ ਜੋੜੇ ਜਾਣ ਦਾ ਹੋਰ ਸਮਾਨ। ਮੇਲ ਜੋਲ। ਬਣਾਉਣ ਵਾਲ਼ਾ। |
| ਸਾਜ਼ਿਸ਼ | (ਫ਼) | ਕਿਸੇ ਦੇ ਵਿਰੋਧ ਵਿਚ ਕੋਈ ਛੜਯੰਤਰ। ਕਾਨੂੰਨ ਵਿਰੋਧੀ ਸਾਜ਼ ਬਾਜ਼। |
| ਸਾਜ਼ ਸਾਮਾਨ | (ਫ਼) | ਅਸਬਾਬ। ਵਰਤੋਂ ਦੀਆਂ ਵਸਤੂਆਂ। |
| ਸਾਜ਼ਗਾਰ | (ਫ਼) | ਢੁਕਵਾਂ। ਮੁਨਾਸਬ। |
| ਸਾਜ਼ਬਾਜ਼ | (ਫ਼) | ਕਿਸੇ ਵਿਰੁੱਧ ਛੜਯੰਤਰ ਰਚਣਾ। |
| ਸਾਜ਼ਸ਼ੀ | (ਫ਼) | ਸਾਜ਼ਿਸ਼ ਕਰਨ ਵਾਲ਼ਾ। |
| ਸਾਜਿਦ | (ਅ) | ਸਜਦਾ ਕਰਨ ਵਾਲ਼ਾ। |
| ਸਾਜ਼ਿੰਦਾ | (ਫ਼) | ਸਾਜ਼ ਦਾ ਵਜੰਤਰੀ। |
| ਸਾਜ਼ੋ ਨਾਦਿਰ | (ਅ) | ਕਦੇ ਕਦਾਈ। |
| ਸ਼ਾਤਿਰ | (ਅ) | ਚਾਲਬਾਜ਼। ਚਾਲਾਕ। ਸ਼ਤਰੰਜ ਦਾ ਖਿਡਾਰੀ। |
| ਸ਼ਾਦ | (ਫ਼) | ਖ਼ੁਸ਼। |
| ਸਾਦਰ | (ਅ) | ਲਾਗੂ ਹੋਣ ਵਾਲ਼ਾ। |
| ਸਾਦਕਾਮ | (ਫ਼) | ਸਫ਼ਲ। ਕਾਮਯਾਬ। ਖ਼ੁਸ਼ ਹਾਲ। |
| ਸ਼ਾਦਾਂ | (ਫ਼) | ਖ਼ੁਸ਼। |
| ਸਾਦਾਤ | (ਅ) | ਉਹ ਲੋਕ ਜੋ ਕਿ ਹਜ਼ਰਤ ਅਲੀ ਅਤੇ ਬੀਬੀ ਫ਼ਾਤਮਾ ਤੋਂ ਜਨਮੇ ਹੋਏ ਹੋਣ ਅਤੇ ਉਨ੍ਹਾਂ ਦੀ ਸੰਤਾਨ। |
| ਸਾਦਾਦਿਲ | (ਫ਼) | ਭੋਲ਼ਾ। ਨਿਸ਼ਕਪਟ। ਸਾਫ਼ ਦਿਲ। |
| ਸ਼ਾਦਾਬ | (ਫ਼) | ਹਰਿਆ ਭਰਿਆ। ਸਰਸਬਜ਼। |
| ਸ਼ਾਦਾਬੀ | (ਫ਼) | ਹਰਿਆਈ। ਸਰਸਬਜ਼ੀ। |
| ਸਾਦਾ ਮਿਜ਼ਾਜ | (ਫ਼) | ਬਿਨਾ ਬਨਾਵਟ ਤੋਂ |
| ਸਾਦਾ ਮਿਜ਼ਾਜੀ | (ਫ਼) | ਸਾਦਗੀ। |
| ਸਾਦਾ ਲੋਹ | (ਅਫ਼) | ਭੋਲ਼ਾ। ਨਾਦਾਨ। ਸਿੱਧੜ। ਮੂਰਖ। |
| ਸ਼ਾਦਿਆਨਾ | (ਫ਼) | ਖ਼ੁਸ਼ੀ ਦਾ ਵਾਜਾ। ਵਿਆਹ ਸ਼ਾਦੀ ਦੇ ਵਾਜੇ। |
| ਸਾਦਿਕ | (ਠ) | ਸੱਚਾ। ਵਫ਼ਾਦਾਰ। ਠੀਕ। ਢੁਕਵਾਂ। |
| ਸ਼ਾਦੀ | (ਫ਼) | ਖ਼ੁਸ਼ੀ। ਜਸ਼ਨ। ਵਿਆਹ। |

ਸ਼ਾਨ : (ਅ) ਵਡਿਆਈ। ਇੱਜ਼ਤ। ਖ਼ੂਬੀ। ਅੰਦਾਜ਼ਾ।

ਸ਼ਾਨਦਾਰ (ਅਫ਼) ਆਲੀਸ਼ਾਨ। ਸ਼ਾਨ ਵਾਲ਼ਾ।

ਸ਼ਾਨਾ (ਫ਼) ਮੋਢਾ।

ਸਾਨਿਹਾ (ਅ) ਦੁਰਘਟਨਾ।

ਸਾਨੀ (ਅ) ਦੂਜਾ। ਜੋੜ। ਮੁਕਾਬਲੇਦਾਰ।

ਸ਼ਾਨੋ ਸ਼ੌਕਤ (ਅ) ਠਾਠ ਬਾਠ। ਰੋਅਬ ਦਾਬ।

ਸਾਫ਼ (ਅ) ਸੁਧਰਾ। ਖ਼ਰਾ। ਬੇਦਾਗ਼। ਪੱਧਰ।

ਸਾਫ਼ਸਾਫ਼ (ਅ) ਬੇਲਾਗ। ਖ਼ਰੀ-ਖ਼ਰੀ।

ਸਾਫ਼ਗੋ (ਅਫ਼) ਸਾਫ਼ ਸਪੱਸ਼ਟ ਗੱਲ ਕਰਨ ਵਾਲ਼ਾ।

ਸਾਫ਼ਗੋਈ (ਅਫ਼) ਸਪੱਸ਼ਟ ਗੱਲ ਕਰਨੀ।

ਸਾਫ਼ੀ (ਅ) ਰੁਮਾਲ ਜਾਂ ਕੋਈ ਲੀਰ ਆਦਿ ਜਿਸ ਨਾਲ ਸਫ਼ਾਈ ਕੀਤੀ ਜਾਵੇ। ਚੁੱਲ੍ਹੇ ਤੋਂ ਭਾਂਡਾ ਲਾਹਣ ਦਾ ਕੱਪੜਾ। ਛਾਨਣ ਦੇ ਲਈ ਕੱਪੜਾ।

ਸਾਫ਼ੀ (ਅ) ਸਾਫ਼। ਬੇਖੋਟ। ਬਿਨਾ ਮਿਲਾਵਟ ਤੋਂ।

ਸਾਫ਼ਅਈ (ਅ) ਅਮਾਮ ਸਾਫ਼ੀ।

ਸਾਬਤ (ਅ) ਪੂਰਾ। ਸਾਰਾ। ਜਿਹੜਾ ਟੁੱਟਿਆ ਹੋਇਆ ਨਾ ਹੋਵੇ। ਡਟਿਆ ਹੋਇਆ। ਮਜ਼ਬੂਤ।

ਸਾਬਤ ਕਦਮ (ਅ) ਪੱਕੇ ਇਰਾਦੇ ਵਾਲ਼ਾ।

ਸਾਬਿਰ : (ਅ) ਸਬਰ ਕਰਨ ਵਾਲ਼ਾ।

ਸ਼ਾਬਾਸ਼ : (ਫ਼) ਖ਼ੁਸ਼ ਰਹੋ। ਬੱਲੇ-ਬੱਲੇ (ਵਿਅੰਗ ਵਜੋਂ ਵੀ ਕਿਹਾ ਜਾਂਦਾ ਹੈ।)

ਸਾਬਕ : (ਅ) ਪਹਿਲਾ। ਪਹਿਲੇ ਸਮੇਂ ਦਾ। ਭੂਤ ਪੂਰਵ।

ਸਾਬਕਾ (ਅਫ਼) ਵਾਹ ਵਸਤਾ। ਜਾਣ ਪਹਿਚਾਣ।

ਸਾਬਨ (ਅ) (ਇਹ ਸ਼ਬਦ ਸਾਬੂਨ ਹੈ) ਮੈਲ਼ ਸਾਫ਼ ਕਰਨ ਦੀ ਵਸਤੂ।

ਸ਼ਾਮ : (ਫ਼) ਸੰਝ ਵੇਲ਼ਾ। ਆਥਣ। ਸੂਰਜ ਅਸਤ ਹੋਣ ਦਾ ਸਮਾਂ।

ਸ਼ਾਮਤ : (ਅ) ਬਦਨਸੀਬੀ। ਔਖਾ ਸਮਾਂ ਆਉਣਾ। ਆਫ਼ਤ। ਬੁਰਾਈ।

ਸ਼ਾਮਲਾਤ : (ਅ) ਲੋਕ-ਉਚਾਰਨ ਵਿਚ ਸ਼ਾਮਲਾਟ। ਉਹ ਜਾਇਦਾਦ ਜੋ ਕਿ ਬਹੁਤ ਸਾਰੇ ਵਿਅਕਤੀਆਂ ਦੀ ਸਾਂਝੀ

| | | |
|---|---|---|
| | | ਮਲਕੀਅਤ ਹੋਵੇ। ਉਹ ਜ਼ਮੀਨ ਜਿਹੜੀ ਕਿ ਜੁਮਲਾ ਮਾਲਕਾਂ ਦੀ ਸਾਂਝੀ ਹੋਵੇ। |
| ਸਾਮਾਨ | (ਫ਼) | ਅਸਬਾਬ। |
| ਸ਼ਾਮਿਆਨਾ | (ਫ਼) | ਕੱਪੜੇ ਦਾ ਸਾਇਬਾਨ। ਛੱਤਰੀ। |
| ਸ਼ਾਮਿਲ | (ਅ) | ਮਿਲਿਆ ਹੋਇਆ। ਸ਼ਰੀਕ। ਸਾਂਝੀ। ਇਕਤਾ। |
| ਸ਼ਾਮੀ | (ਅ) | ਸ਼ਾਮ ਦਾ ਸਮਾਂ। |
| ਸਾਰਬਾਨ | (ਫ਼) | ਊਠਾਂ ਦਾ ਚਾਲਕ। |
| ਸ਼ਾਰਅ | (ਅ) | ਸੜਕ। ਗਾਡੀ ਰਾਹ। ਵੱਡਾ ਰਾਹ। ਸ਼ਰਾਅ ਬਿਆਨ ਕਰਨ ਵਾਲ਼ਾ। |
| ਸ਼ਾਰਾਅ ਆਮ | (ਅ) | ਆਮ ਰਸਤਾ। ਆਮ ਲਾਂਘਾ। |
| ਸਾਲ | (ਫ਼) | ਵਰ੍ਹਾ। ਸੰਨ। |
| ਸਾਲਕ | (ਅ) | ਰਾਹ ਚੱਲਣ ਵਾਲ਼ਾ। ਸੂਫ਼ੀਆਂ ਅਨੁਸਾਰ ਜੋ ਰੱਬ ਦੀ ਨੇੜਤਾ ਵੀ ਚਾਹੇ ਅਤੇ ਰੋਜ਼ੀ ਕਮਾਉਣ ਦੀ ਅਕਲ ਵੀ ਰੱਖੇ। |
| ਸਾਲਮ | (ਅ) | ਪੂਰਾ। ਸਾਰਾ ਤਮਾਮ। ਅਰੂਜ਼ ਦੇ ਇਲਮ ਵਿਚ ਇਕ ਰੁਕਨ। ਇਕ ਬਹਿਰ ਦਾ ਨਾਂ। |
| ਸਾਲਸੀ | (ਅ) | ਪੰਚਾਇਤ। |
| ਸਾਲ ਨਾਮਾ | (ਅਫ਼) | ਸਾਲਾਨਾ ਅੰਕ ਜਾਂ ਲਿਖਤ। ਕਿਸੇ ਪੱਤ੍ਰਿਕਾ ਦਾ ਉਹ ਅੰਕ ਜੋ ਸਾਲ ਗ੍ਰਹਿ 'ਤੇ ਖ਼ਾਸ ਤੌਰ 'ਤੇ ਛਾਪਿਆ ਜਾਵੇ। |
| ਸਾਲਾਨਾ | (ਫ਼) | ਹਰ ਸਾਲ। ਸਾਲਵਾਰ। ਵਰ੍ਹੇ ਦੇ ਵਰ੍ਹੇ। |
| ਸਾਲਾਰ | (ਫ਼) | ਸਰਦਾਰ। ਅਫ਼ਸਰ। ਅਗਾਈ ਕਰਨ ਵਾਲ਼ਾ। |
| ਸਾਲਿਸ | (ਅ) | ਪੰਚ। ਤੀਜਾ ਬੰਦਾ ਜਾਂ ਧਿਰ। |
| ਸਿਆਸਤ | (ਅ) | ਰਾਜਨੀਤੀ। |
| ਸਿਆਸਤਦਾਨ | (ਅਫ਼) | ਰਾਜਨੀਤਕ। |
| ਸਿਆਹ | (ਫ਼) | ਕਾਲ਼ਾ। |
| ਸਿਆਹਕਾਰ | (ਫ਼) | ਪਾਪੀ। ਬਦਕਾਰ। |
| ਸਿਆਹਤ | (ਅ) | ਦੇਸ਼ਾਂ ਅਤੇ ਨਗਰਾਂ ਦੀ ਸੈਰ |
| ਸਿਆਹ ਨਵੀਸ | (ਫ਼) | ਖ਼ਾਤੇ ਵਿਚ ਦਰਜ ਕਰਨ ਵਾਲ਼ਾ। |
| ਸਿਆਹਪੋਸ਼ | (ਫ਼) | ਸੂਫ਼ੀ। ਕਾਲ਼ੇ ਵਸਤਰ ਪਹਿਨਣ ਵਾਲ਼ਾ। |

| | | | |
|---|---|---|---|
| ਸਿਆਹ ਬਖ਼ਤ | : | (ਫ਼) | ਬਦਨਸੀਬ। ਮੰਦੇ ਭਾਗਾਂ ਵਾਲ਼ਾ। |
| ਸਿਆਹ ਰੂ | : | (ਫ਼) | ਕਾਲ਼ੇ ਮੂੰਹ ਵਾਲਾ। (ਭੈੜੇ ਕੰਮਾਂ ਕਾਰਨ) ਬਦਕਾਰ। |
| ਸਿਆਸੀ | : | (ਅ) | ਰਾਜਨੀਤੀ ਨਾਲ ਸਬੰਧਿਤ। |
| ਸਿਆਹੀ | : | (ਅ) | ਕਾਲਖ। ਲਿਖਣ ਲਈ ਵਰਤੀ ਜਾਂਦੀ ਵਸਤੂ, ਨ੍ਹੇਰਾ। |
| ਸ਼ਿਸਤ | | (ਫ਼) | ਨਿਸ਼ਾਨਾ। ਸੇਧ। |
| ਸਿਹਤ | : | (ਅ) | ਤੰਦਰੁਸਤੀ। ਸਰੀਰਕ ਹਾਲਤ। |
| ਸਿਹਰ | : | (ਅ) | ਜਾਦੂ। |
| ਸ਼ਿਕਸਤ | : | (ਫ਼) | ਹਾਰ। ਮਾਤ। ਟੁੱਟ ਫੁੱਟ। |
| ਸ਼ਿਕਸਤਾ | : | (ਫ਼) | ਟੁੱਟਿਆ ਹੋਇਆ। |
| ਸ਼ਿਕਸਤਾ ਹਾਲ | : | (ਫ਼) | ਮੁਸੀਬਤ ਦਾ ਮਾਰਿਆ ਹੋਇਆ। ਭੈੜੇ ਹਾਲੀ। |
| ਸ਼ਿਕਸਤਾ ਦਿਲ | : | (ਅ) | ਨਾਮੁਰਾਦ। ਟੁੱਟੇ ਦਿਲ ਵਾਲ਼ਾ। ਰੰਜੀਦਾ। ਨਾ ਮੁਰਾਦ ਪ੍ਰੇਮੀ। |
| ਸ਼ਿਕੰਜਬੀਨ | : | (ਅ) | ਸ਼ਿਕੰਜਵੀ। ਨਿੰਬੂ ਦਾ ਸਰਬਤ। |
| ਸ਼ਿਕਨ | : | (ਫ਼) | ਵਲ਼। ਸਿਲਵਟ। ਤਿਊੜੀ |
| ਸ਼ਿਕਮ | : | (ਫ਼) | ਪੇਟ। |
| ਸ਼ਿਕੰਜਾ | | (ਫ਼) | ਮੁਜਰਿਮ ਨੂੰ ਸਜਾ ਦੇਣ ਲਈ ਇਕ ਸੰਦ। |
| ਸ਼ਿਕਰਾ | | (ਫ਼) | ਪ੍ਰਸਿੱਧ ਸ਼ਿਕਾਰੀ ਪੰਛੀ। |
| ਸ਼ਿਕਵਾ | : | (ਅ) | ਗਿਲਾ ਕਰਨਾ, ਸ਼ਿਕਾਇਤ, ਉਲ੍ਹਾਮਾ |
| ਸਿੱਕਾ | : | (ਅ) | ਠੱਪਾ, ਛਾਪ, ਸਰਕਾਰੀ ਮੁਦਰਾ, ਰੋਅਬ, ਦਾਬਾ। |
| ਸ਼ਿਕਾਇਤ | : | (ਅ) | ਉਲ੍ਹਾਮਾ, ਗਿਲਾ, ਰੋਗ, ਬੁਰਾਈ। |
| ਸ਼ਿਕਾਰ | : | (ਅ) | ਜਾਨਵਰਾਂ ਦਾ ਮਾਰਨਾ, ਮਾਰਿਆ ਹੋਇਆ ਜਾਨਵਰ। |
| ਸ਼ਿਕਾਰੀ | : | (ਅਫ਼) | ਸ਼ਿਕਾਰ ਕਰਨ ਵਾਲ਼ਾ, ਸ਼ਿਕਾਰ ਦਾ ਕੰਮ ਦੇਣ ਵਾਲ਼ਾ ਕੋਈ ਪਸ਼ੂ ਪੰਛੀ। ਸ਼ਿਕਾਰ ਨਾਲ ਸਬੰਧਿਤ। |
| ਸ਼ਿੰਗਰਫ਼ | : | (ਫ਼) | ਇਕ ਲਾਲ ਰੰਗ ਦਾ ਖਣਜ ਪਦਾਰਥ, ਦਵਾਈਆਂ ਵਿਚ ਵਰਤੇ ਜਾਣ ਵਾਲ਼ੀ ਇਕ ਖਣਿਜ। |
| ਸ਼ਿਗਾਫ਼ | : | (ਫ਼) | ਦਰਾੜ, ਦਰਜ਼, ਝੁਰੀ। |
| ਸਿਤਮ | : | (ਫ਼) | ਵਧੀਕੀ, ਜ਼ੁਲਮ, ਨਾਇਨਸਾਫ਼ੀ। |
| ਸਿਤਮਗਰ | : | (ਫ਼) | ਸਿਤਮ ਢਾਉਣ ਵਾਲ਼ਾ। |

| | | |
|---|---|---|
| ਸਿਤਾਇਸ਼ | (ਫ਼) | ਸਿਫ਼ਤ, ਤਾਰੀਫ਼। |
| ਸ਼ਿਤਾਬ | (ਫ਼) | ਛੇਤੀ, ਫੌਰਨ, ਝਟ ਪਟ। |
| ਸਿਤਾਰ | (ਫ਼) | ਤਾਨਪੂਰੇ ਦੀ ਕਿਸਮ ਦਾ ਇਕ ਸਾਜ਼। |
| ਸਿਤਾਰਾ | (ਫ਼) | ਤਾਰਾ, ਕਿਸਮਤ, ਇਕਬਾਲ। |
| ਸਿਦਕ | (ਅ) | ਸੱਚ, ਸੱਚਾਈ, ਭਰੋਸਾ। |
| ਸ਼ਿਦਤ | (ਅ) | ਸਖ਼ਤੀ, ਜ਼ੋਰ, ਬਹੁਤਾਤ। |
| ਸਿਨ | (ਅ) | ਉਮਰ, ਸਾਲ। |
| ਸਿਨਫ਼ | (ਅ) | ਕਿਸਮ, ਵਰਗੀ। |
| ਸਿਪਾਹ | (ਫ਼) | ਸੈਨਾ, ਫ਼ੌਜ। |
| ਸਿਪਾਹੀ | (ਫ਼) | ਸੈਨਕ, ਫ਼ੌਜੀ। |
| ਸਿਪਾਹ ਸਾਲਾਰ | (ਫ਼) | ਫ਼ੌਜ ਦਾ ਮੁਖੀ, ਕਮਾਂਡਰ, ਸੈਨਾ ਦਾ ਮੁੱਖ ਆਗੂ। |
| ਸਿਪਾਰਾ | (ਫ਼) | (ਸੀਪਾਰਾ ਹੈ) ਤੀਹਵਾਂ ਭਾਗ, ਕੁਰਾਨ ਸ਼ਰੀਫ ਦੇ ਤੀਹ ਭਾਗਾਂ 'ਚੋਂ ਇਕ ਭਾਗ। |
| ਸਿਪੁਰਦ | (ਫ਼) | ਹਵਾਲੇ, ਸੌਂਪਿਆ ਹੋਇਆ। |
| ਸਿਪੁਰਦਗੀ | (ਫ਼) | ਅਮਾਨਤ ਵਿਚ, ਸੰਭਾਲ਼ ਜਾਂ ਦੇਖ ਰੇਖ ਵਿਚ ਦੇਣੀ ਲੈਣੀ। |
| ਸਿਫ਼ਤ | (ਅ) | ਖ਼ੂਬੀ, ਤਾਰੀਫ਼, ਖ਼ਾਸੀਅਤ, ਤਾਸੀਰ, ਵਿਸ਼ੇਸ਼ਤਾ। |
| ਸਿਫ਼ਰ | (ਅ) | ਬਿੰਦੀ, ਨੁਕਤਾ। ਗਿਣਤੀ ਵਿਚ ਉਹ ਨੁਕਤਾ ਜਿਹੜਾ ਕਿ ਅੰਕ ਦੇ ਸੱਜੇ ਪਾਸੇ ਹੋਣ ਤੇ ਉਸ ਦੀ ਕੀਮਤ ਦਸ ਗੁਣਾਂ ਕਰ ਦਿੰਦਾ ਹੈ ਪਰ ਖੱਬੇ ਪਾਸੇ ਹੋਣ 'ਤੇ ਕੁਝ ਕੀਮਤ ਨਹੀਂ ਰੱਖਦਾ।ਬੇਕੀਮਤ ਬਿਨਾ ਹੈਸੀਅਤ ਤੋਂ। |
| ਸਿਫ਼ਲਾ | (ਅ) | ਕਮੀਨਾ, ਹੋਛਾ, ਨਾਲਾਇਕ। |
| ਸ਼ਿਫ਼ਾ | (ਅ) | ਤੰਦਰੁਸਤੀ, ਸਿਹਤ। |
| ਸਿਫ਼ਾਰਿਸ਼ | (ਫ਼) | ਕਿਸੇ ਦੇ ਹੱਕ ਵਿਚ ਚੰਗੇ ਸ਼ਬਦ, ਸਹਾਰਾ, ਵਸੀਲਾ। |
| ਸ਼ਿਫ਼ਾਰਿਸ਼ੀ | (ਫ਼) | ਜਿਸ ਦੀ ਸਿਫ਼ਾਰਿਸ਼ ਕੀਤੀ ਗਈ ਹੋਵੇ, ਸਿਫ਼ਾਰਿਸ਼ ਨਾਲ ਸਬੰਧਿਤ |
| ਸਿਬਤੀਨ | (ਅ) | ਪੋਤੇ ਜਾਂ ਦੋਹਤੇ, ਹਜ਼ਰਤ ਮੁਹੰਮਦ ਦੇ ਦੋਹਤੇ। |
| ਸ਼ਿਮਾਲ | (ਅ) | ਉੱਤਰ ਦਾ ਪਾਸਾ। |
| ਸਿਰ | (ਫ਼) | ਦੇਖੋ ਸਰ। |

| | | | |
|---|---|---|---|
| ਸ਼ਿਰਕ | | (ਅ) | ਖ਼ੁਦਾ ਦੇ ਨਾਲ ਕਿਸੇ ਹੋਰ ਨੂੰ ਸ਼ਰੀਕ ਜਾਨਣਾ, ਕੁਫ਼ਰ। |
| ਸ਼ਿਰਕਤ | | (ਅ) | ਸਾਂਝ, ਸੀਰ, ਸ਼ਿਰਾਕਤ। |
| ਸਿਰਫ਼ | | (ਅ) | ਕੇਵਲ, ਇਕੱਲਾ, ਫ਼ਕਤ। |
| ਸਿਰਕਾ | | (ਫ਼) | ਗੰਨੇ ਜਾਂ ਅੰਗੂਰ ਦੇ ਰਸ ਨੂੰ ਸੜਾ ਕੇ ਖ਼ਮੀਰ ਉੱਠ ਕੇ ਬਣਾਇਆ। |
| ਸਿਰਖ਼ੁਦ | | (ਫ਼) | ਜੋ ਕਿਸੇ ਦੇ ਅਧੀਨ ਨਾ ਹੋਵੇ, ਜੋ ਖ਼ੁਦਮੁਖਤਿਆਰ ਹੋਵੇ। |
| ਸ਼ਿਰਾਕਤ | | (ਅ) | ਸਾਂਝ ਹਿੱਸੇਦਾਰੀ। |
| ਸਿਰਾਤ | | (ਅ) | ਰਾਹ, ਇਸਲਾਮ ਧਰਮ ਅਨੁਸਾਰ ਇਕ ਪੁਲ਼ ਜੋ ਕਿ ਦੋਜ਼ਖ ਅਤੇ ਬਹਿਸ਼ਤ ਦੇ ਵਿਚਕਾਰ ਵਾਲ਼ ਨਾਲੋਂ ਬਰੀਕ ਅਤੇ ਤਲਵਾਰ ਦੀ ਧਾਰ ਦੇ ਨਾਲੋਂ ਤਿੱਖਾ ਬਣਿਆ ਹੋਇਆ ਹੈ। |
| ਸਿਰਿਸ਼ਤ | | (ਫ਼) | ਜਨਮ ਤੋਂ ਆਦਤ, ਤਬੀਅਤ, ਆਦਤ। |
| ਸਰੇਸ਼ | | (ਫ਼) | ਚੰਮ ਨੂੰ ਪਕਾ ਕੇ ਕੱਢਦੇ ਹਨ ਜੋ ਕਿ ਲੱਕੜੀ ਚਮੜਾ ਆਦਿ ਚੀਜਾਂ ਦੇ ਜੋੜਨ ਦੇ ਕੰਮ ਆਉਂਦਾ ਹੈ। |
| ਸਿੱਲ | : | (ਅ) | ਫੇਫੜਿਆਂ ਦਾ ਇਕ ਰੋਗ, ਬਾਰੀਕ, ਤਾਪ, ਤੱਪਦਿਕ। |
| ਸਿਲਸਿਲਾ | : | (ਅ) | ਨਿਰੰਤਰਤਾ, ਸੰਖਲਾ, ਲੜੀ, ਖ਼ਾਨਦਾਨ, ਨਸਲ, ਕੁਰਸੀਨਾਮਾ, ਤਰਤੀਬ, ਸਬੰਧ। |
| ਸਿਲਸਿਲਾਵਾਰ | | (ਅਫ਼) | ਤਰਤੀਬਵਾਰ, ਨੰਬਰ ਅਨੁਸਾਰ, ਲੜੀਵਾਰ। |
| ਸਿਲਾ | : | (ਅ) | ਇਨਾਮ, ਬਦਲਾ। |
| ਸਿਲਾਸਤ | : | (ਅ) | ਰਵਾਨੀ, ਕਾਵਿ ਵਿਚ ਔਖੇ ਸ਼ਬਦ ਨਾ ਵਰਤਣੇ (ਦੇਖੋ ਸਲਾਸਤ)। |
| ਸ਼ੀਸ਼ਾ | : | (ਫ਼) | ਦਰਪਨ, ਕੱਚ, ਆਈਨਾ। |
| ਸੀਖ਼ | : | (ਫ਼) | ਲੋਹੇ ਦੀ ਸਲਾਖ਼ ਜਾਂ ਸਰੀਆ ਜਿਸ 'ਤੇ ਕਬਾਬ ਭੁੰਨਦੇ ਹਨ। |
| ਸੀਨਾ | | (ਫ਼) | ਛਾਤੀ |
| ਸੀਨਾਜ਼ੋਰ | : | (ਫ਼) | ਜ਼ਬਰਦਸਤ, ਤਾਕਤਵਾਰ, ਹੈਂਕੜਬਾਜ। |
| ਸੀਨਾਜ਼ੋਰੀ | : | (ਫ਼) | ਜ਼ਬਰਦਸਤੀ, ਹੈਂਕੜਬਾਜ਼ੀ। |
| ਸੀਨਾ ਬਸੀਨਾ | : | (ਫ਼) | ਪੀੜ੍ਹੀ ਦਰ ਪੀੜ੍ਹੀ, ਮੂੰਹ ਜ਼ੁਬਾਨੀ। |

| | | |
|---|---|---|
| ਸੀਮਤਨ | (ਫ਼) | ਚਿੱਟੇ ਨਰਮ ਸਰੀਰ ਵਾਲ਼ਾ। ਮਾਸ਼ੂਕ। |
| ਸੀਮਾਬ | (ਫ਼) | ਪਾਰਾ। |
| ਸੀਮੁਰਗ਼ | (ਫ਼) | ਇਕ ਮਿਥਿਆ ਪੰਛੀ। |
| ਸ਼ੀਰ | (ਫ਼) | ਦੁੱਧ |
| ਸੀਰਤ | (ਅ) | ਗੁਣ, ਆਦਤ, ਵਸਫ਼। |
| ਸ਼ੀਰਾ | (ਫ਼) | ਰਾਬ, ਪਤਲਾ ਗੁੜ, ਚਾਸ਼ਣੀ। |
| ਸ਼ੀਰਾਜ਼ਾ | (ਫ਼) | ਪ੍ਰਬੰਧ, ਉਹ ਫੀਤਾ ਜਿਹੜਾ ਕਿ ਪੁਸਤਕ ਦੀ ਜੁਜ਼ਬੰਦੀ ਮਗਰੋਂ ਉਸ ਦੀ ਪਿੱਠ 'ਤੇ ਲਗਾਉਂਦੇ ਹਨ। |
| ਸ਼ੀਰੀਂ | (ਫ਼) | ਮਿੱਠਾ। |
| ਸ਼ੀਰੀਨੀ | (ਫ਼) | ਸ਼ੀਰਨੀ, ਮਿਠਾਈ। |
| ਸ਼ੁਆਅ | (ਅ) | ਕਿਰਨ, ਚਮਕ, ਰੌਸ਼ਨੀ |
| ਸੁਸਤ | (ਫ਼) | ਢਿੱਲ਼ਾ, ਨਿਢਾਲ, ਕਮਜ਼ੋਰ, ਉਦਾਸ। |
| ਸੁਸਤ ਰੋ | (ਫ਼) | ਢਿੱਲ਼ੀ ਚਾਲ ਚੱਲਣ ਵਾਲ਼ਾ, ਆਲਸੀ। |
| ਸੁਸਤੀ | (ਫ਼) | ਆਲਸ। |
| ਸ਼ੁਹਰਤ | (ਅ) | ਪ੍ਰਸਿੱਧੀ, ਮਸ਼ਹੂਰੀ, ਚਰਚਾ, ਅਫ਼ਵਾਹ, ਰੁਸਵਾਈ, ਬਦਨਾਮੀ। |
| ਸ਼ੁਕਰ | (ਅ) | ਧੰਨਵਾਦ, ਅਹਿਸਾਨਮੰਦੀ। |
| ਸ਼ੁਕਰ ਗੁਜ਼ਾਰ | (ਅਫ਼) | ਅਹਿਸਾਨ ਮੰਨਣ ਵਾਲ਼ਾ। |
| ਸ਼ੁਕਰ ਗੁਜ਼ਾਰੀ | (ਅਫ਼) | ਅਹਿਨਸਾਨਮੰਦੀ, ਧੰਨਵਾਦੀ, ਕਰਤਿਗਤਾ। |
| ਸ਼ੁਕਰੀਆ | (ਅ) | ਧੰਨਵਾਦ। ਕਿਸੇ ਦੇ ਅਹਿਸਾਨ ਦਾ ਤਾਰੀਫ਼ ਨਾਲ ਪ੍ਰਗਟਾਵਾ। |
| ਸੁਖ਼ਨ | (ਫ਼) | ਕਲਾਮ, ਬਾਤ ਚੀਤ, ਕਾਵਿ, ਕਥਨ। |
| ਸੁਖ਼ਨਸ਼ਨਾਸ | (ਫ਼) | ਕਾਵਿ ਦਾ ਕਦਰਦਾਨ, ਗੱਲ ਦੀ ਤਹਿ ਤੀਕ ਪੁੱਜ ਜਾਣ ਵਾਲ਼ਾ। |
| ਸੁਖ਼ਨਦਾਨ | (ਫ਼) | ਕਵੀ, ਜ਼ੁਬਾਨਦਾਨ। |
| ਸੁਖ਼ਨਵਰ | (ਫ਼) | ਕਵੀ। |
| ਸੁਗੰਦ : | (ਫ਼) | ਸੌਂਹ, ਕਸਮ। |
| ਸ਼ਗ਼ਲ | (ਅ) | ਸ਼ੁਗਲ, ਕੰਮ ਧੰਦਾ, ਪੇਸ਼ਾ, ਸ਼ੌਕ। |

| | | | |
|---|---|---|---|
| ਸੁਗ਼ਾਤ | : | (ਤੁ) | ਤੁਹਫ਼ਾ, ਭੇਟ। |
| ਸੁਜ਼ਾਕ | : | (ਫ਼) | ਇਕ ਲਿੰਗ ਰੋਗ, ਗੁਪਤ ਅੰਗ ਦਾ ਇਕ ਰੋਗ। |
| ਸ਼ੁਤਰ | : | (ਫ਼) | ਊਂਠ, ਬੋਤਾ। |
| ਸ਼ੁਤਰ ਹੁਜਰਾ | | (ਫ਼) | ਬੇਨਿਸਬਤ ਕਲਾਮ, ਬੇਤੁਕਾ ਕਾਵਿ ਜੋ ਕਿ ਇਕ ਦੂਜੇ ਦਾ ਵਿਰੋਧੀ ਹੋਵੇ। |
| ਸ਼ੁਤਰ ਗੁਰਬਾ | | (ਫ਼) | ਸ਼ਿਅਰ ਇਕ ਸ਼ਬਦ ਬਹੁ-ਵਚਨ ਅਤੇ ਇਕ ਵਚਨ ਜਾਂ ਮਾਣ ਤੇ ਅਪਮਾਨ ਦੇ ਸ਼ਬਦਾਂ ਦੀ ਵਰਤੋਂ-ਦੋ ਇਕ ਸਾਰ ਵਸਤੂਆਂ ਜਿਨ੍ਹਾਂ ਵਿਚ ਇਕ ਉੱਚੀ ਤੇ ਬੁਲੰਦ ਅਤੇ ਦੂਜੀ ਪਸਤ ਤੇ ਨੀਵੀਂ ਹੋਣੀ। |
| ਸ਼ੁਤਰ ਮੁਰਗ਼ | : | (ਫ਼) | ਇਕ ਅਫ਼ਰੀਕੀ ਪੰਛੀ ਜਿਸ ਦੇ ਕੁਝ ਅੰਗ ਊਂਠ ਨਾਲ ਮਿਲਦੇ ਜੁਲਦੇ ਹਨ। |
| ਸੁਤੂਨ | | (ਫ਼) | ਲਾਠ, ਸਤੰਬਰ, ਖੰਬਾ। |
| ਸੁੱਦਾ | : | (ਅ) | ਇਹ ਪੰਜਾਬੀ ਵਿਚ ਸੁੱਡਾ ਹੋ ਗਿਆ। ਪਖ਼ਾਨਾ ਜੋ ਕਿ ਅਤਿ ਕਬਜ਼ ਕਾਰਨ ਅੰਤੜੀਆਂ ਵਿਚ ਲੱਗ ਜਾਵੇ। |
| ਸੁੱਨਤ | | (ਅ) | ਉਹ ਤਰੀਕਾ ਜਿਸ 'ਤੇ ਮੁਹੰਮਦ ਸਾਹਿਬ ਅਤੇ ਉਸ ਦੇ ਸਾਥੀ ਸਮਕਾਲੀਆਂ ਨੇ ਅਮਲ ਕੀਤਾ ਹੋਵੇ। ਰਾਹ, ਦਸਤੂਰ। ਅਸੀਂ ਖ਼ਤਨੇ ਨੂੰ ਹੀ ਸੁੱਨਤ ਕਹਿੰਦੇ ਹਾਂ। ਇਹ ਵੀ ਇਕ ਸੁੱਨਤ ਹੈ। |
| ਸੁੱਨੀ | : | (ਅ) | ਹਜ਼ਰਤ ਮੁਹੰਮਦ ਦੀ ਸੁੱਨਤ 'ਤੇ ਚੱਲਣ ਵਾਲੇ। |
| ਸ਼ੁਫ਼ਾਅ | : | (ਅ) | ਘਰ ਜਾਂ ਭੋਂਇ ਦੀ ਨੇੜਤਾ, ਗੁਆਂਢ, ਜਿਸ ਦਾ ਬਹੁਤ ਵੱਡਾ ਹੱਕ ਹੋਵੇ। |
| ਸੁਫਾਰਿਸ਼ | : | (ਫ਼) | ਦੇਖੋ ਸਿਫ਼ਾਰਿਸ਼। |
| ਸੁਫਾਰਸ਼ੀ | : | (ਫ਼) | ਦੇਖੋ ਸਿਫ਼ਾਰਸ਼ੀ। |
| ਸੁੰਬਲ | : | (ਅ) | ਇਕ ਖ਼ੁਸ਼ਬੂਦਾਰ ਘਾਹ, ਬਾਲ ਛੜ (ਇਹ ਸ਼ਬਦ ਫ਼ਾਰਸੀ ਵਿਚ ਵੀ ਇਸੇ ਅਰਥ ਵਿਚ ਹੈ)। ਦਵਾ ਦਾਰੂ ਹਿਕਮਤ ਵਿਚ ਵੀ ਵਰਤਿਆ ਜਾਂਦਾ ਹੈ। |
| ਸੁਬਹਾਨ | | (ਅ) | ਰੱਬ ਨੂੰ ਪਾਕ ਹੋ ਕੇ ਯਾਦ ਕਰਨਾ, ਪਾਕ ਖ਼ੁਦਾ, ਪਾਕ। ਪਵਿੱਤਰ। |
| ਸੁਬਹਾਨ ਅੱਲ੍ਹਾ | | (ਅ) | ਅੱਲ੍ਹਾ ਪਾਕ ਹੈ, ਮੈਂ ਰੱਬ ਨੂੰ ਪਾਕੀ ਦੇ ਨਾਲ ਯਾਦ ਕਰਦਾ ਹਾਂ, ਵਡਿਆਈ ਜਾਂ ਵਿਅੰਗ ਦੇ ਲਈ ਵੀ ਵਰਤਦੇ ਹਨ। |

| | | |
|---|---|---|
| ਸੁਬਕ | (ਫ਼) | ਹਲਕਾਪਨ, ਖਿਸਿਆਣਾਪਨ, ਰੁਸਵਾਈ, ਹੇਠੀ। |
| ਸਬੂ : | (ਫ਼) | ਮਟਕਾ, ਘੜਾ, ਸੁਰਾਹੀ। |
| ਸਬੂਹੀ | (ਫ਼) | ਸਵੇਰ ਦੇ ਸਮੇਂ ਪੀਣ ਵਾਲ਼ੀ ਸ਼ਰਾਬ। |
| ਸਬੂਤ | (ਅ) | ਦਲੀਲ, ਗਵਾਹੀ, ਸੱਚਾਈ, ਪ੍ਰਮਾਣ। |
| ਸ਼ੁਬਹਾ | (ਅ) | ਸ਼ੱਕ। |
| ਸੁਮ | (ਫ਼) | ਪਸ਼ੂ ਦਾ ਖੁਰ, ਖ਼ਾਸ ਕਰ ਕੇ ਘੋੜਾ ਜਾਤੀ ਦੇ ਪਸ਼ੂ ਦਾ। |
| ਸ਼ੁਮਾਰ | (ਫ਼) | ਗਿਣਤੀ, ਸੰਖਿਆ। |
| ਸੁਰਖ਼ | (ਫ਼) | ਲਾਲ। |
| ਸੁਰਖ਼ਰੂ | (ਫ਼) | ਸਫ਼ਲ, ਕਾਮਯਾਬ, ਇੱਜ਼ਤ ਮਾਣ ਪ੍ਰਾਪਤ ਕਰਨ ਵਾਲ਼ਾ। |
| ਸੁਰਮਈ | (ਫ਼) | ਸੁਰਮੇ ਦੇ ਰੰਗ ਦਾ। |
| ਸੁਰਖ਼ਾਬ | (ਫ਼) | ਇਕ ਜਲ ਪੰਛੀ। |
| ਸੁਰਖ਼ੀ | (ਫ਼) | ਲਾਲੀ, ਇੱਟ ਦਾ ਬੁਰਾਦਾ, ਸਿਰਲੇਖ, ਨੌਂਹ ਪਾਲਿਸ਼। |
| ਸੁਰਮਾ | (ਫ਼) | ਅੰਜਨ, ਬਹੁਤ ਬਰੀਕ। |
| ਸੁਰਮਾਦਾਨੀ | (ਫ਼) | ਸੁਰਮਾ ਪਾ ਰੱਖਣ ਦੀ ਨਿੱਕੀ ਵਸਤੂ। |
| ਸੁਰਾਖ਼ | (ਫ਼) | ਛੇਦ, ਦਰਜ਼, ਝਰੀ, ਮੋਰੀ। |
| ਸੁਰਾਗ਼ | (ਤੁ) | ਖੁਰਾ, ਖੋਜ, ਪਤਾ, ਨਿਸ਼ਾਨ |
| ਸੁਰਾਗ਼ ਰਸਾਂ | (ਫ਼) | ਖੋਜੀ, ਜਸੂਸ। |
| ਸ਼ੁਰੂ | (ਅ) | ਆਰੰਭ, ਮੁੱਢ। |
| ਸੁਰੂਰ | (ਅ) | ਖ਼ੁਸ਼ੀ, ਖ਼ੁਮਾਰ, ਧੀਮਾ-ਧੀਮਾ ਨਸ਼ਾ ਜਿਹਾ, ਮਸਤੀ ਜਿਹੀ। |
| ਸੁਲਹ | (ਅ) | ਅਮਨ ਇਮਾਨ, ਦੋਸਤੀ, ਰਾਜ਼ੀਨਾਮਾ, ਨਵੇਂ ਸਿਰੇ ਤੋਂ ਦੋਸਤੀ। |
| ਸੁਲਤਾਨ : | (ਅ) | ਰਾਜਾ, ਬਾਦਸ਼ਾਹ, ਹੁਕਮਰਾਨ। |
| ਸੁਲਤਾਨਾ : | (ਅ) | ਰਾਣੀ, ਮਲਿਕਾ। |
| ਸੁਲਤਾਨੀ | (ਅ) | ਹਕੂਮਤ, ਬਾਦਸ਼ਾਹੀ। |
| ਸਲੂਕ | (ਅ) | ਵਰਤਾਵਾ, ਰਵੱਈਆ, ਮਿਲਾਪ, ਦੋਸਤੀ-ਸੂਫ਼ੀਆਂ ਦੀ ਪਰਿਭਾਸ਼ਾ ਅਨੁਸਾਰ ਹੱਕ ਦੀ ਤਲਾਸ਼। |

ਸਵਾਬ (ਅ) ਨੇਕ ਕੰਮ ਦਾ ਬਦਲਾ ਜੋ ਕਿ ਪ੍ਰਲੋਕ ਵਿਚ ਮਿਲੇਗਾ, ਪੁੰਨ, ਨੇਕੀ, ਭਲਾਈ, ਇਨਾਮ।

ਸਵਾਲ (ਅ) ਸੁਆਲ, ਪ੍ਰਸ਼ਨ।

ਸਵਾਲੀ (ਅਫ਼) ਸੁਆਲ ਕਰਨ ਵਾਲ਼ਾ, ਮੰਗਣ ਵਾਲ਼ਾ।

ਸੂਦ (ਫ਼) ਵਿਆਜ।

ਸੂਦਖ਼ੋਰ (ਫ਼) ਸੂਦ ਵਿਆਜ 'ਤੇ ਰੁਪਿਆ ਚਲਾਉਣ ਵਾਲ਼ਾ।

ਸੂਫ਼ (ਅ) ਉਨ, ਨਮਦਾ, ਉਹ ਕੱਪੜਾ ਜੋ ਕਿ ਦਵਾਤ ਵਿਚ ਸਿਆਹੀ ਦੇ ਨਾਲ ਰੱਖਿਆ ਜਾਂਦਾ ਹੈ, ਭੇਡ ਦੀ ਉੱਨ ਦਾ ਕੱਪੜਾ।

ਸੂਫ਼ੀ : (ਅ) ਊਨੀ ਕੱਪੜਾ ਪਹਿਨਣ ਵਾਲ਼ਾ, ਨੇਕ ਅਤੇ ਧਾਰਮਿਕ ਬੰਦਾ, ਉਹ ਵਿਅਕਤੀ ਜੋ ਕਿ ਆਪਣੇ ਮਨ ਵਿਚ ਰੱਬ ਤੋਂ ਸਿਵਾ ਹੋਰ ਕੋਈ ਵਿਚਾਰ ਨਾ ਆਉਣ ਦੇਵੇ ਅਤੇ ਦੁਨੀਆ ਦੀ ਲਾਗ ਤੋਂ ਆਪਣੇ ਆਪ ਨੂੰ ਅਲੱਗ ਰੱਖੇ।

ਸੂਫ਼ੀਆਨਾ : (ਅਫ਼) ਸੂਫ਼ੀਆਂ ਵਰਗਾ, ਸਾਦਾ।

ਸੂਬਾ (ਅ) ਪ੍ਰਾਂਤ, ਦੇਸ ਦਾ ਉਹ ਭਾਗ ਜਿਸ ਵਿਚ ਬਹੁਤ ਸਾਰੇ ਜ਼ਿਲ੍ਹੇ ਹੋਣ।

ਸੂਬਾਦਾਰ (ਅਫ਼) ਸੂਬੇ ਦਾ ਮੁਖੀ-ਗਵਰਨਰ, ਰਾਜਪਾਲ।

ਸੂਮ (ਅ) ਰੋਜ਼ਾ, ਵਰਤ।

ਸ਼ੂਮ (ਅ) ਕੰਜੂਸ, ਮਨਹੂਸ।

ਸੂਰ : (ਅ) ਬਿਗਲ, ਵਾਜਾ, ਨਫ਼ੀਰੀ।

ਸੂਰਤ : (ਅ) ਚਿਹਰਾ, ਸ਼ਕਲ, ਢੰਗ, ਤਦਬੀਰ।

ਸੂਰਤੇ ਹਾਲ : (ਅ) ਮਾਮਲਾ, ਸਥਿਤੀ, ਕੈਫ਼ੀਅਤ।

ਸੂਰੇ ਇਸਰਾਫ਼ੀਲ : (ਅ) ਵਾਜੇ ਦੀ ਉਹ ਆਵਾਜ਼ ਜਾਂ ਧੁਨ ਜੋ ਕਿ ਇਸਰਾਫ਼ੀਲ ਫ਼ਰਿਸ਼ਤਾ ਹਸ਼ਰ ਵਾਲ਼ੇ ਦਿਨ ਇਕ ਵਾਰ ਸਭ ਨੂੰ ਮਾਰ ਦੇਣ ਦੇ ਲਈ ਅਤੇ ਦੂਜੀ ਵਾਰ ਜੀਵਤ ਕਰਨ ਦੇ ਲਈ ਕੱਢੇਗਾ।

ਸ਼ੇਅਰ : (ਅ) ਬੈਂਤ, ਮੌਜ਼ੂੰ ਕਲਾਮ, ਅਰੂਜ਼ ਦੇ ਕਾਇਦੇ ਅਨੁਸਾਰ ਰਚਿਆ ਹੋਇਆ ਬੈਂਤ।

ਸੇਹਤ : (ਅ) ਤੰਦਰੁਸਤੀ, ਦਰੁਸਤੀ।

ਸੇਹਤਯਾਬੀ : (ਅਫ਼) ਤੰਦਰੁਸਤ ਹੋਣਾ।

| | | |
|---|---|---|
| ਸੇਹਨ | (ਅ) | ਵੇਹੜਾ, ਆਂਗਣ। |
| ਸ਼ੇਖ਼ | (ਅ) | ਮੁਸਲਮਾਨਾਂ ਦੀ ਇਕ ਜ਼ਾਤ, ਪੀਰ, ਮੁਰਸ਼ਿਦ, ਗੁਰੂ, ਆਗੂ, ਧਾਰਮਿਕ ਵਿੱਦਿਆ ਦਾ ਮਾਹਿਰ, ਬਜ਼ੁਰਗ ਬੰਦਾ। |
| ਸੇਬ | (ਫ਼) | ਇਕ ਫ਼ਲ। |
| ਸ਼ੇਰ | (ਫ਼) | ਬਾਘ, ਬਹਾਦਰ, ਨਿਡਰ। |
| ਸ਼ੇਰ ਮਰਦ | (ਫ਼) | ਬਹਾਦਰ। |
| ਸ਼ੇਫ਼ਤਾ | (ਫ਼) | ਪ੍ਰੇਮੀ, ਆਸ਼ਿਕ। |
| ਸ਼ੇਰ ਦਿਲ | (ਫ਼) | ਦਲੇਰ, ਬਹਾਦਰ। |
| ਸੇਰਾਬ | (ਫ਼) | ਸਿੰਜਿਆ ਹੋਇਆ, ਪਾਣੀ ਨਾਲ ਭਰਿਆ ਹੋਇਆ, ਸਰਸਬਜ਼। |
| ਸ਼ੇਵਾ | (ਅ) | ਤਰੀਕਾ, ਤੌਰ, ਅੰਦਾਜ਼, ਨਾਜ਼, ਢੰਗ। |
| ਸ਼ੇਰੇ ਖ਼ੁਦਾ | (ਫ਼) | ਹਜ਼ਰਤ ਅਲੀ ਦੀ ਉਪਾਧੀ। |
| ਸ਼ੈ | (ਅ) | ਚੀਜ਼, ਵਸਤੂ, ਮਾਮਲਾ। |
| ਸੈਕਲ | (ਅ) | ਚਮਕ, ਆਬ, ਸਾਫ਼ ਤਿੱਖਾ ਕਰਨਾ। |
| ਸੈਕਲਗਰ | (ਫ਼) | ਸਿਗਲੀਗਰ, ਹਥਿਆਰ ਸਾਫ਼ ਅਤੇ ਤਿੱਖੇ ਕਰਨ ਵਾਲ਼ਾ। |
| ਸ਼ੈਤਾਨ | (ਅ) | ਹੁਕਮਅਦੂਲ, ਸ਼ਰਾਰਤੀ, ਮਰਦੂਦ, ਬਦਜ਼ਾਤ, ਫ਼ਸਾਦੀ। |
| ਸ਼ੈਦਾ | (ਫ਼) | ਆਸ਼ਿਕ, ਫ਼ਿਦਾ। |
| ਸ਼ੈਦਾਈ | (ਫ਼) | ਸ਼ੈਦਾ ਹੋਣ ਵਾਲ਼ਾ। |
| ਸੈਫ਼ | (ਅ) | ਤਲਵਾਰ, ਤੇਗ਼। |
| ਸੈਰ | (ਅ) | ਚਹਿਲ ਕਦਮੀ, ਘੁੰਮਣਾ ਫਿਰਨਾ, ਤਮਾਸ਼ਾ। |
| ਸੈਲ | (ਅ) | ਲਹਿਰ, ਪਾਣੀ ਦਾ ਵਹਾਅ। |
| ਸੈਰਗਾਹ | (ਅਫ਼) | ਸੈਰ ਕਰਨ ਦੀ ਥਾਂ, ਦੇਖਣ ਯੋਗ ਥਾਂ, ਦਿਲ ਬਹਿਲਾਵੇ ਲਈ ਥਾਂ। |
| ਸੈਲਾਨ : | (ਅ) | ਖ਼ੂਨ ਜਾਂ ਪਾਣੀ ਦਾ ਵਗਣਾ। |
| ਸੈਲਾਬ : | (ਅਫ਼) | ਹੜ੍ਹ, ਪਾਣੀ ਦੀ ਰੌ। |
| ਸ਼ੋਅਬਦਾ | (ਅ) | ਜਾਦੂ ਦਾ ਕਰਤਬ, ਧੋਖਾ, ਫਰੇਬ, ਚਲਾਕੀ ਦਾ ਪ੍ਰਗਟਾਵਾ। |
| ਸ਼ੋਅਬਦਾਬਾਜ਼ : | (ਅਫ਼) | ਜਾਦੂਗਰ, ਬਾਜ਼ੀਗਰ, ਧੋਖੇਬਾਜ਼, ਮਦਾਰੀ। |

| | | | |
|---|---|---|---|
| ਸ਼ੋਅਲਾ | : | (ਅ) | ਲੰਬ, ਅੱਗ ਦੀ ਲਪਟ, ਚਮਕ, ਰੌਸ਼ਨੀ। |
| ਸੋਸਨ | : | (ਫ਼) | ਆਸਮਾਨੀ ਰੰਗ ਦਾ ਇਕ ਫੁੱਲ। |
| ਸੋਹਬਤ | : | (ਅ) | ਬੈਠਕ, ਸਾਥ, ਸਹਿਵਾਸ, ਦੋਸਤੀ। |
| ਸ਼ੌਹਰ | : | (ਫ਼) | ਪਤੀ। |
| ਸ਼ੁਹਰਤ | : | (ਅ) | ਪ੍ਰਸਿੱਧੀ, ਨੇਕਨਾਮੀ, ਮਸ਼ਹੂਰੀ। |
| ਸ਼ੌਕ | | (ਅ) | ਖ਼ਾਹਿਸ਼, ਚਾਹ, ਖ਼ੁਸ਼ੀ। |
| ਸ਼ੋਖ਼ | | (ਫ਼) | ਸ਼ਰੀਰ, ਗੁਸਤਾਖ਼, ਬੇਬਾਕ, ਤੇਜ਼, ਚਮਕੀਲਾ। |
| ਸੋਗ | | (ਫ਼) | ਮਾਤਮ, ਗ਼ਮ। |
| ਸੋਜ਼ | | (ਫ਼) | ਸੋਜਾ, ਜਲ਼ਣ। |
| ਸੋਜ਼ਿਸ਼ | | (ਫ਼) | ਜਲ਼ਣ, ਪੀੜ, ਦਰਦ। |
| ਸ਼ੋਰ | | (ਫ਼) | ਰੌਲ਼ਾ ਰੱਪਾ, ਧੂਮ, ਪ੍ਰਸਿੱਧੀ। |
| ਸ਼ੋਰਸ਼ | : | (ਫ਼) | ਫ਼ਸਾਦ, ਹੰਗਾਮਾ। |
| ਸ਼ੋਅਰਾ | : | (ਅ) | ਸ਼ਾਇਰ ਦਾ ਬਹੁਵਚਨ |
| ਸੋਖ਼ਤਾ | : | (ਫ਼) | ਜਲ਼ਿਆ ਹੋਇਆ, ਦੁੱਖ ਦਾ ਮਾਰਿਆ ਹੋਇਆ। |
| ਸੋਗਵਾਰ | : | (ਫ਼) | ਮਾਤਮੀ ਅਵਸਥਾ ਵਿਚ, ਸੋਗ ਵਿਚ। |
| ਸ਼ੋਰਬਾ | | (ਫ਼) | ਪਤਲੀ ਦਾਲ ਭਾਜੀ, ਮਾਸ ਦੀ ਤਰੀ। |
| ਸ਼ੋਸ਼ਾ | | (ਫ਼) | ਟੁਕੜਾ, ਸ਼ਰਾਰਤ ਵਾਲ਼ੀ ਗੱਲ, ਅਨੋਖੀ ਗੱਲ, ਝਗੜੇ ਵਾਲ਼ੀ ਗੱਲ, ਸ਼ਗੂਫ਼ਾ, ਅਫ਼ਵਾਹ। |
| ਸ਼ੋਰਾ | : | (ਫ਼) | ਇਕ ਪ੍ਰਕਾਰ ਦਾ ਖਾਰ, ਲੂਣ ਦੀ ਇਕ ਕਿਸਮ, ਰੇਹੀ। |
| ਸ਼ੋਖ਼ੀ | : | (ਫ਼) | ਚੁਲਬਲਾਪਣ, ਸ਼ਰਾਰਤ, ਚਮਕ, ਗੁਸਤਾਖ਼ੀ। |
| ਸ਼ੌਕਤ | : | (ਅ) | ਸ਼ਕਤੀ, ਸ਼ਾਨ, ਰੋਅਬ ਦਾਬ, ਜ਼ੋਰ। |
| ਸੌਦਾ | : | (ਤੁ) | ਖ਼ਰੀਦ ਫ਼ਰੋਖਤ। |
| ਸੌਦਾ | : | (ਫ਼) | ਦੀਵਾਨਗੀ, ਇਸ਼ਕ |
| ਸੌਦਾ | : | (ਅ) | ਸਰੀਰ ਦੇ ਚਾਰ ਤੱਤਾਂ ਦਾ ਹਿਕਮਤ ਅਨੁਸਾਰ ਇਕ ਨਾਂ। ਅਰਥਾਤ ਖ਼ੂਨ, ਬਲਗਮ, ਸਫ਼ਰਾ ਅਤੇ ਸੌਦਾ। |
| ਸੌਦਾਗਰ | | (ਤੁ) | ਵਿਉਪਾਰੀ। |
| ਸੌਦਾਗਰੀ | | (ਤੁ) | ਵਿਉਪਾਰ, ਤਜਾਰਤ। |
| ਸੌਦਾਈ | : | (ਫ਼) | ਪਾਗਲ, ਮਤਵਾਲਾ, ਆਸ਼ਿਕ। |

| | | |
|---|---|---|
| ਸੌਦਾਈ | (ਅ) | ਖ਼ਬਤੀ, ਮੂਰਖ। |
| ਸ਼ੌਕੀਆ | (ਫ਼) | ਸ਼ੌਕ ਵਜੋਂ, ਸ਼ੌਕ ਨਾਲ ਸਬੰਧਤ, ਮਨ ਪਰਚਾਉਣ ਦੇ ਲਈ। |

## ਹ

| | | | |
|---|---|---|---|
| ਹਸਦ | | (ਅ) | ਸਾੜਾ, ਭੈੜੀ ਸੋਚਣੀ, ਦੁਸ਼ਮਣੀ। |
| ਹਸਬ | | (ਅ) | ਮੁਤਾਬਕ, ਅਨੁਸਾਰ। |
| ਹਸਬ ਜ਼ਾਬਤਾ | | (ਅ) | ਕਾਇਦੇ ਅਨੁਸਾਰ, ਕਾਨੂੰਨ ਅਨੁਸਾਰ। |
| ਹਸਬ ਦਸਤੂਰ | | (ਅਫ਼) | ਰਿਵਾਜ਼ ਅਨੁਸਾਰ। |
| ਹਸ਼ਮਤ | | (ਅ) | ਸ਼ਾਨ ਸ਼ੌਕਤ, ਫ਼ੌਜ, ਲਸ਼ਕਰ, ਸਜ ਧਜ। |
| ਹਸ਼ਰ | : | (ਅ) | ਹਿਸਾਬ ਦਾ ਦਿਨ, ਕਿਆਮਤ ਤੋਂ ਬਾਅਦ ਮੁਰਦਿਆਂ ਦਾ ਹਿਸਾਬ ਲਈ ਮੁੜ ਉੱਠਣ ਦਾ ਦਿਨ। |
| ਹਸਰਤ | | (ਅ) | ਕਿਸੇ ਵਸਤੂ ਦੀ ਅਣਹੋਂਦ 'ਤੇ ਸ਼ਰਮਿੰਦਗੀ, ਆਰਜ਼ੂ, ਚਾਹ, ਲੋਚਾ, ਅਰਮਾਨ, ਸ਼ੌਕ |
| ਹਸ਼ੂ | | (ਅ) | ਉਹ ਵਾਧੂ ਸ਼ਬਦ ਜੋ ਕਿ ਕਾਵਿ ਵਿਚ ਭਰੇ ਗਏ ਹੋਣ, ਐਬ, ਨੁਕਸ, ਵਾਧੂ ਵਰਤੇ ਗਏ ਸ਼ਬਦ। |
| ਹਸਤੀ | : | (ਫ਼) | ਹੋਂਦ, ਸ਼ਕਤੀ, ਤਾਕਤ, ਦੌਲਤ, ਵਜੂਦ, ਸ੍ਰਿਸ਼ਟੀ, ਜ਼ਿੰਦਗੀ, ਜਾਨ, ਜੀਵਨ। |
| ਹਸਬ ਮਾਅਮੂਲ | : | (ਅ) | ਦਸਤੂਰ, ਅਨੁਸਾਰ, ਜਿਵੇਂ ਕੋਈ ਰੋਜ਼ ਕਰਦਾ ਹੋਵੇ ਜਾਂ ਵਾਪਰਦਾ ਹੋਵੇ। |
| ਹਸਾਸ | : | (ਅ) | ਵੱਧ ਮਹਿਸੂਸ ਕਰਨ ਵਾਲਾ। |
| ਹਸ਼ਾਸ਼ | : | (ਅ) | ਖ਼ੁਸ਼। |
| ਹਸ਼ਾਸ਼ ਬਸ਼ਾਸ਼ | : | (ਅ) | ਬਹੁਤ ਖ਼ੁਸ਼, ਬਾਗ਼ੋ ਬਾਗ਼। |
| ਹਸਾਬ ਕਤਾਬ | : | (ਅ) | ਲੈਣ ਦੇਣ। |
| ਹਸੀਨ | : | (ਅ) | ਸੁੰਦਰ, ਖ਼ੂਬਸੂਰਤ, ਸੁਹਣਾ, ਨੇਕ। |
| ਹਸੀਨਾ | : | (ਅ) | ਸੁੰਦਰੀ, ਸੁਹਣੀ। |
| ਹਕ | : | (ਅ) | ਸੱਚ, ਵਾਜਬ, ਦਰੁਸਤ, ਠੀਕ, ਜਾਇਜ਼, ਬਦਲਾ, ਇਲਾਮ, ਮਜ਼ਦੂਰੀ, ਅਧਿਕਾਰ, ਕਰਤੱਵ। |

| | | | |
|---|---|---|---|
| ਹਕ ਹਲਾਲ | : | (ਅ) | ਦਰੁਸਤ, ਜਾਇਜ਼। |
| ਹਕ ਸੁਫਾਅ | | (ਅ) | ਮਕਾਨ ਜਾਂ ਭੋਂਇ ਨਾਲ ਲੱਗਦੀ ਅਤੇ ਵਿਕਦੀ ਜ਼ਮੀਨ ਖ਼ਰੀਦਣ ਤੇ ਪਹਿਲ ਦਾ ਕਾਨੂੰਨੀ ਹੱਕ। |
| ਹਕ ਤਲਫ਼ | | (ਅ) | ਕਿਸੇ ਦਾ ਹੱਕ ਮਾਰਨ ਵਾਲ਼ਾ। |
| ਹਕ ਪਰਸਤ | | (ਅਫ਼) | ਸੱਚਾ ਅਤੇ ਨੇਕ ਵਿਅਕਤੀ। |
| ਹਕ ਤਆਲਾ | | (ਅ) | ਪਰਮਾਤਮਾ, ਰੱਬ, ਇਸ਼ਵਰ। |
| ਹਕਦਾਰ | | (ਅਫ਼) | ਹੱਕ ਰੱਖਣ ਵਾਲ਼ਾ, ਅਧਿਕਾਰੀ। |
| ਹਕਾਰਤ | | (ਅ) | ਨਫ਼ਰਤ, ਘਿਰਨਾ, ਬੇਇੱਜ਼ਤੀ। |
| ਹਕੀਕਤ | | (ਅ) | ਅਸਲੀਅਤ, ਸਚਾਈ, ਵਾਸਤਵਿਕਤਾ, ਬੁਨਿਆਦ, ਹੈਸੀਅਤ, ਹਾਲਤ। |
| ਹਕੀਕੀ | | (ਅਫ਼) | ਅਸਲੀ, ਜੋ ਬਣਾਵਟੀ ਨਾ ਹੋਵੇ, ਖ਼ਰਾ, ਸਾਫ਼, ਸਕਾ, ਸਕੀ। |
| ਹਕੀਮ | | (ਅ) | ਦਾਰਸ਼ਨਿਕ, ਸਿਆਣਾ, (ਉਰਦੂ ਵਿਚ ਅਤੇ ਪੰਜਾਬੀ ਵਿਚ ਯੂਨਾਨੀ ਦਵਾਦਾਰੂ ਕਰਨ ਵਾਲ਼ਾ)। |
| ਹਕੀਰ | | (ਅ) | ਘਟੀਆ, ਬੇਕਦਰ, ਨੀਵਾਂ। |
| ਹਕੂਕ | | (ਅ) | ਹੱਕ ਦਾ ਬਹੁ ਵਚਨ। ਫ਼ਰਜ਼, ਜ਼ਿੰਮੇਦਾਰੀਆਂ, ਅਧਿਕਾਰ। |
| ਹਕੂਮਤ | | (ਅ) | ਦੇਸ ਦਾ ਰਾਜ ਪ੍ਰਬੰਧ ਕਰਨ ਵਾਲ਼ੀ ਸੰਸਥਾ, ਜ਼ਬਰਦਸਤੀ, ਸਖ਼ਤੀ, ਰਾਜ। |
| ਹੰਗਾਮਾ | | (ਫ਼) | ਸ਼ੋਰ ਸ਼ਰਾਬਾ, ਹੱਲਾ ਗੁੱਲਾ, ਭੀੜ ਭੜੱਕਾ। |
| ਹੰਗਾਮੀ | : | (ਫ਼) | ਆਰਜ਼ੀ, ਥੋੜ੍ਹ ਚਿਰੀ। |
| ਹਜ | | (ਅ) | ਨਿਸ਼ਚਿਤ ਸਮੇਂ 'ਤੇ ਮੱਕੇ ਦੀ ਯਾਤਰਾ। |
| ਹਜ਼ਮ | | (ਅ) | ਪਚਾਣਾ। |
| ਹਜ਼ਰਤ | | (ਅ) | ਸ਼੍ਰੀ ਮਾਨ, ਜਨਾਬ, ਹਜ਼ੂਰ, ਆਦਰ ਦਾ ਸ਼ਬਦ, ਵਿਅੰਗ ਵਿਚ ਚਲਾਕ ਜਾਂ ਬਦਮਾਸ਼ ਨੂੰ ਵੀ ਕਹਿੰਦੇ ਹਨ। |
| ਹਜ਼ਲ | | (ਅ) | ਬੇਹੂਦਾ ਗੱਲ, ਉਹ ਕਵਿਤਾ ਜਿਸ ਵਿਚ ਮਸਖ਼ਰਾਪਨੇ ਹੋਵੇ, ਮਜ਼ਾਕੀਆ ਕਾਵਿ, ਬਕਵਾਸ, ਪਤਲਾ, ਬੇਹੂਦਾ। |
| ਹਜਵ | | (ਅ) | ਬੁਰਾਈ, ਬਦਖੋਈ, (ਬਦਗੋਈ) ਨਿੰਦਾ। |
| ਹੁਜਲਾ | | (ਅ) | ਲਾੜੀ ਦੀ ਸੇਜ ਦੀ ਥਾਂ। ਇਹ ਅਰਬੀ ਅਤੇ ਫ਼ਾਰਸੀ |

ਦੋਹਾਂ ਭਾਸ਼ਾਵਾਂ ਵਿਚ ਵਰਤਿਆ ਜਾਂਦਾ ਹੈ।

| | | | |
|---|---|---|---|
| ਹਜਾਬ | : | (ਅ) | ਓਟ, ਪਰਦਾ, ਓਹਲਾ, ਸ਼ਰਮ, ਹਿਯਾ। |
| ਹੱਜਾਮ | : | (ਅ) | ਨਾਈ। |
| ਹਜਾਮਤ | | (ਅ) | ਸਿਰ ਦਾੜ੍ਹੀ ਮੁੰਨਣ ਦਾ ਕਰਮ। |
| ਹਜ਼ਾਰ | | (ਫ਼) | ਦਸ ਸੈਂਕੜੇ। |
| ਹਜ਼ਾਰਹਾ | | (ਫ਼) | ਹਜ਼ਾਰ ਦਾ ਬਹੁਵਚਨ, ਹਜ਼ਾਰਾਂ। |
| ਹਜ਼ਾਰੀ ਰੋਜ਼ਾ | : | (ਫ਼) | ਹਿਜਰੀ ਵਰ੍ਹੇ ਦੀ ਮਹੀਨੇ ਰਜਬ ਦੀ ਸਤਾਈਵੀ ਤਿੱਥ ਦਾ ਰੋਜ਼ਾ। |
| ਹਜ਼ੂਮ | : | (ਅ) | ਭੀੜ, ਇਕੱਠ, ਭੀੜ ਭੜੱਕਾ। |
| ਹਜ਼ੂਰ | : | (ਅ) | ਜਨਾਬ, ਸ਼੍ਰੀ ਮਾਨ, ਸਾਹਮਣੇ, ਮੌਜੂਦਗੀ, ਹਾਜ਼ਰੀ। |
| ਹਜ਼ੂਰੀ | : | (ਅ) | ਮੌਜੂਦਗੀ, ਹਾਜ਼ਰੀ, ਤਾਬੇਦਾਰੀ। |
| ਹਜੇ ਅਕਬਰ | : | (ਅ) | ਵੱਡਾ ਹੱਜ, ਸ਼ੁਕਰ (ਜੁਮਾ) ਵਾਲ਼ੇ ਦਿਨ ਹੋਣ ਵਾਲ਼ਾ ਹੱਜ। |
| ਹਜੇ ਬਦਲ | : | (ਅ) | ਕਿਸੇ ਦੁਆਰਾ ਕਰਵਾਇਆ ਜਾਂ ਕੀਤਾ ਹੱਜ। |
| ਹਤਕ | : | (ਅ) | ਰੁਸਵਾਈ, ਬੇਇੱਜ਼ਤੀ, ਹੇਠੀ। |
| ਹੱਦ | : | (ਅ) | ਸੀਮਾ, ਸਰਹੱਦ, ਬਹੁਤ ਜ਼ਿਆਦਾ। |
| ਹਦਫ਼ | : | (ਅ) | ਨਿਸ਼ਾਨਾ। |
| ਹੰਦਵਾਨਾ | | (ਫ਼) | ਪੰਜਾਬੀ ਵਿਚ ਇਹ ਹਦਵਾਣਾ ਬਣ ਗਿਆ। ਤਰਬੂਜ਼। |
| ਹਦੀਸ | : | (ਅ) | ਨਵੀਂ ਚੀਜ਼, ਜ਼ਿਕਰ, ਬਿਆਨ। ਹਜ਼ਰਤ ਮੁਹੰਮਦ ਸਾਹਿਬ ਦੀ ਕਰਨੀ ਅਤੇ ਕਥਨੀ ਦੀ ਖ਼ਬਰ। |
| ਹਦੂਦ | | (ਅ) | ਹੱਦ ਦਾ ਬਹੁਵਚਨ, ਸਰਹੱਦਾਂ। |
| ਹਫ਼ਤ | : | (ਫ਼) | ਸੱਤ |
| ਹਫ਼ਤਾ | : | (ਫ਼) | ਸਪਤਾਹ, ਸੱਤ ਦਿਨ। |
| ਹਬ | : | (ਅ) | ਗੋਲੀ, ਵੱਟੀ। |
| ਹਬਸ | : | (ਅ) | ਕੈਦ |
| ਹਬਸ਼ੀ | : | (ਅ) | ਕਾਲ਼ਾ ਕਲੂਟਾ, ਅਫ਼ਰੀਕੀ ਕਾਲ਼ੀ ਨਸਲ ਦਾ, ਹਬਸ਼ ਦੇਸ ਦਾ ਵਾਸੀ। |
| ਹਬਾਬ | | (ਅ) | ਪਾਣੀ ਦਾ ਬੁਲਬੁਲਾ। |

| | | |
|---|---|---|
| ਹਬੀਬ | (ਅ) | ਦੋਸਤ, ਮਾਸ਼ੂਕ। |
| ਹਮਸਫ਼ਰ | (ਫ਼) | ਸਾਥ ਸਫ਼ਰ ਕਰਨ ਵਾਲ਼ਾ। ਸਹਿ-ਯਾਤਰੀ। |
| ਹਮਸਰ | (ਫ਼) | ਬਰਾਬਰ ਦਾ। |
| ਹਮਸਰੀ | (ਫ਼) | ਬਰਾਬਰੀ। |
| ਹਮਕਲਾਮ | (ਫ਼) | ਮਿਲ ਕੇ ਗੱਲ ਕਰਨ ਵਾਲ਼ਾ। |
| ਹਮਕਲਾਮੀ | (ਫ਼) | ਆਪਸ ਵਿਚ ਬਾਤ ਚੀਤ। |
| ਹਮਜ਼ੁਬਾਂ | (ਫ਼) | ਸਹਿਮਤ। |
| ਹਮ ਜਮਾਅਤ | (ਫ਼) | ਸਹਿ ਪਾਠੀ, ਸਹਿ-ਵਿਦਿਆਰਥੀ। |
| ਹਮਦ | (ਅ) | ਪਰਮਾਤਮਾ ਦੀ ਉਸਤਤ, ਰੱਬ ਦੀ ਤਾਰੀਫ਼। |
| ਹਮਦਮ | (ਫ਼) | ਮਿੱਤਰ, ਯਾਰ, ਸਾਥੀ। |
| ਹਮਦਰਦ | (ਫ਼) | ਦਰਦਮੰਦ, ਸਹਾਨਭੂਤੀ ਰੱਖਣ ਵਾਲ਼ਾ, ਦੁੱਖ ਦਰਦ ਸਮੇਂ ਦਾ ਸਾਥੀ |
| ਹਮਦਰਦੀ | (ਫ਼) | ਦਰਦਮੰਦੀ, ਸਹਾਨਭੂਤੀ। |
| ਹਮਲ | (ਅ) | ਗਰਭ। |
| ਹਮਵਤਨ | (ਫ਼) | ਵਤਨੀ, ਇਕ ਹੀ ਦੇਸ ਦੇ ਵਾਸੀ, ਇਕ ਹੀ ਥਾਂ ਦੇ ਰਹਿਣ ਵਾਲ਼ੇ। |
| ਹਮਸਾਇਆ | (ਫ਼) | ਗੁਆਂਢੀ, ਪੜੋਸੀ। |
| ਹਮਸ਼ੀਰ, ਹਮਸ਼ੀਰਾ | (ਫ਼) | ਸਕੇ ਭਰਾ ਜਾਂ ਭੈਣ। |
| ਹਮਨਾਮ | (ਫ਼) | ਇੱਕੋ ਨਾਂ ਵਾਲ਼ੇ। |
| ਹਮਬਿਸਤਰ | (ਫ਼) | ਇਕ ਹੀ ਬਿਸਤਰੇ 'ਤੇ ਸੌਣ ਵਾਲ਼ੇ, ਸਹਿਵਾਸ ਕਰਨ ਵਾਲ਼ੇ, ਇਕੱਠੇ ਸੌਣ ਵਾਲ਼ੇ। |
| ਹਮਰਾਹ | (ਫ਼) | ਇਕੱਠੇ ਰਾਹੀ, ਨਾਲ ਚੱਲਣ ਵਾਲ਼ੇ ਸਾਥੀ। |
| ਹਮਰਾਹੀ | (ਫ਼) | ਸਾਥੀ, ਨਾਲ ਚੱਲਣ ਵਾਲ਼ਾ। |
| ਹਮਰਾਜ਼ | (ਫ਼) | ਭੇਤੀ, ਭੇਤ ਵਾਲ਼ੀ ਗੱਲ ਵਿਚ ਸਾਂਝ ਰੱਖਣ ਵਾਲ਼ਾ। |
| ਹਮਲਾ | (ਅ) | ਧਾਵਾ, ਵਾਰ, ਚੜ੍ਹਾਈ। |
| ਹਮਲਾਆਵਰ : | (ਅਫ਼) | ਧਾਵਾ ਬੋਲਣ ਵਾਲ਼ਾ, ਚੜ੍ਹਾਈ ਕਰਨ ਵਾਲ਼ਾ, ਵਾਰ ਕਰਨ ਵਾਲ਼ਾ। |
| ਹਮਵਾਰ | (ਫ਼) | ਪੱਧਰ, ਬਰਾਬਰ, ਇਕਸਾਰ। |
| ਹਮਾਇਤ | (ਅ) | ਤਰਫ਼ਦਾਰੀ, ਪੱਖ ਪੂਰਨਾ। |

| | | | |
|---|---|---|---|
| ਹਮਾਇਤੀ | | (ਅਫ਼) | ਤਰਫ਼ਦਾਰ, ਹਮਾਇਤ ਕਰਨ ਵਾਲ਼ਾ। |
| ਹਮਾਇਲ | | (ਅ) | ਗਲ਼ ਵਿਚ ਪਹਿਨੇ ਜਾਣ ਵਾਲ਼ੇ ਇਕ ਗਹਿਣੇ ਦਾ ਨਾਂ ਜਿਸ ਨੂੰ ਲੋਕ ਉਚਾਰਨ ਵਿਚ ਹਮੇਲ ਕਿਹਾ ਜਾਂਦਾ ਹੈ। ਗਲ਼ ਵਿਚ ਲਟਕਾਏ ਜਾਣ ਵਾਲ਼ੀ ਚੀਜ਼, ਨਿੱਕੇ ਆਕਾਰ ਦਾ ਕੁਰਾਨ ਸ਼ਰੀਫ਼ ਜੋ ਕਿ ਗਲ਼ ਵਿਚ ਲਟਕਾਇਆ ਜਾ ਸਕੇ। |
| ਹਮਾਕਤ | : | (ਅ) | ਮੂਰਖਤਾ, ਬੇਵਕੂਫ਼ੀ, ਨਾਦਾਨੀ। |
| ਹਮਾਮ | | (ਅ) | ਗ਼ੁਸਲਖ਼ਾਨਾ, ਇਸ਼ਨਾਨ ਸਥਾਨ। |
| ਹਮੇਸ਼ਾ | | (ਫ਼) | ਸਦਾ, ਹਰ ਸਮੇਂ। |
| ਹਯਾ | | (ਅ) | ਸ਼ਰਮ |
| ਹਰ | | (ਫ਼) | ਇਕ-ਇਕ, ਸਭ, ਸਾਰੇ। |
| ਹਰਕਤ | | (ਅ) | ਹਿਲਜੁਲ, ਧੜਕਨ, ਅਯੋਗ ਗੱਲ, ਚਾਲ, ਗਤੀ। |
| ਹਰਚੰਦ | | (ਫ਼) | ਕਿੰਨਾ ਹੀ, ਕਿਵੇਂ ਦਾ ਵੀ, ਬਥੇਰਾ, ਜਿੰਨਾ ਕੁਝ। |
| ਹਰਜ | : | (ਅ) | ਘਾਟਾ, ਨੁਕਸਾਨ, ਕਮੀ, ਦੇਰ। |
| ਹਰਦਮ | : | (ਫ਼) | ਹਰ ਵਕਤ। |
| ਹਰਫ਼ | | (ਅ) | ਅੱਖਰ, ਆਵਾਜ਼ ਨੂੰ ਪ੍ਰਗਟ ਕਰਨ ਵਾਲ਼ਾ ਚਿੰਨ੍ਹ, ਐਬ। |
| ਹਰਫ਼ ਹਰਫ਼ | | (ਅ) | ਅੱਖਰ-ਅੱਖਰ, ਇਕ-ਇਕ ਅੱਖਰ। |
| ਹਰਮ | | (ਅ) | ਕਾਅਬਾ ਦੀ ਵਲਗਣ ਜਿੱਥੇ ਜਾਨਦਾਰ ਦਾ ਮਾਰਿਆ ਜਾਣਾ ਹਰਾਮ ਹੈ, ਰੰਨਵਾਸ। |
| ਹਰਕਾਰਾ | : | (ਫ਼) | ਹਰ ਕੰਮ ਕਰਨ ਵਾਲ਼ਾ ਨੌਕਰ, ਡਾਕੀਆ, ਚਪੜਾਸੀ। |
| ਹਰਗਿਜ਼ | | (ਫ਼) | ਕਦੀ ਨਹੀਂ, ਬਿਲਕੁਲ ਨਹੀਂ। |
| ਹਰਜਾਈ | : | (ਫ਼) | ਕਿਸੇ ਇਕ ਦਾ ਨਾ ਹੋ ਕੇ ਰਹਿਣ ਵਾਲ਼ਾ, ਬੇਵਫ਼ਾ। |
| ਹਰਫ਼ੇ ਇੱਲਤ | : | (ਅ) | ਇਹ ਤਿੰਨ ਹਰਫ਼ ਹਨ। ਵਾਉ ਅਲਫ਼ ਅਤੇ ਯੇ। |
| ਹਰਫ਼ੇ ਸਾਕਿਨ | : | (ਅ) | ਉਹ ਹਰਫ਼ ਜਿਸ 'ਤੇ ਕੋਈ ਹਰਕਤ ਨਾ ਹੋਵੇ। |
| ਹਰਫ਼ੇ ਮੁਤਹਰਕ | : | (ਅ) | ਉਹ ਹਰ ਜਿਸ 'ਤੇ ਪੇਸ਼, ਜ਼ਬਰ ਜਾਂ ਜ਼ੇਰ ਲੱਗੀ ਹੋਵੇ। |
| ਹਰਬਾਹ | : | (ਅ) | ਲੜਾਈ ਦਾ ਹਥਿਆਰ |
| ਹਰਾਮ | : | (ਅ) | ਜੋ ਹਲਾਲ ਨਾ ਹੋਵੇ, ਸ਼ਰਾਅ ਦੇ ਵਿਰੁੱਧ, ਨਜਾਇਜ਼, ਨਾਪਾਕ, ਨਹਿਸ। |

| | | |
|---|---|---|
| ਹਰਾਮੀ | (ਅ) | ਨਾਜਾਇਜ਼ ਸੰਤਾਨ, ਬਦਜ਼ਾਤ, ਸ਼ੈਤਾਨ, ਬਦਫੈਲੀ ਤੋਂ ਸੰਤਾਨ। |
| ਹਰਾਮਕਾਰ | (ਅਫ਼) | ਬਦਕਾਰ। |
| ਹਰਾਮ ਖ਼ੋਰ | (ਅਫ਼) | ਰਿਸ਼ਵਤ ਖੋਰ, ਨਮਕ ਹਰਾਮ, ਬੇਵਫ਼ਾ, ਮੁਫ਼ਤ ਖੋਰ। |
| ਹਰਾਮ ਖ਼ੋਰੀ | (ਅਫ਼) | ਮੁਫ਼ਤ ਖ਼ੋਰੀ, ਰਿਸ਼ਵਤ ਖ਼ੋਰੀ। |
| ਹਰਾਮਜ਼ਾਦਾ | (ਅਫ਼) | ਬਿਨਾ ਵਿਆਹ ਤੋਂ ਉਪਜੀ ਸੰਤਾਨ, ਸ਼ੈਤਾਨ, ਸ਼ਰੀਰ, ਬਦਜ਼ਾਤ। |
| ਹਰਾਰਤ | (ਅ) | ਗਰਮੀ, ਤਪਸ਼, ਤਾਪ, ਜੋਸ਼। |
| ਹਰੀਸ | (ਅ) | ਲਾਲਚੀ। |
| ਹਰੀਫ | (ਅ) | ਟਾਕਰਾ ਕਰਨ ਵਾਲ਼ਾ, ਮੁਕਾਬਲੇ 'ਤੇ, ਵੈਰੀ, ਹਮ-ਪੇਸ਼ਾ। |
| ਹੱਲ | (ਅ) | ਖੋਲ੍ਹਣਾ, ਔਖੇ ਕੰਮ ਨੂੰ ਸੌਖਾ ਕਰਨਾ, ਗਣਿਤ ਦੇ ਪ੍ਰਸ਼ਨ ਨੂੰ ਸੁਲਝਾਉਣਾ। |
| ਹਲਕ | (ਅ) | ਗਲ਼, ਗਰਦਨ। |
| ਹਲਫ਼ | (ਅ) | ਸੌਗੰਧ, ਸੌਂਹ। |
| ਹਲਕਾ | (ਅ) | ਘੇਰਾ, ਦਾਇਰਾ, ਇਲਾਕਾ, ਜਮਾਤ, ਮਜਲਿਸ। |
| ਹਲਵਾ | (ਅ) | ਕੜਾਹ, ਕੂਲ਼ੀ ਵਸਤੂ, ਸੌਖਾ ਕੰਮ। |
| ਹਲਵਾਈ | (ਅ) | ਮਿਠਾਈ ਬਣਾਉਣ ਵੇਚਣ ਵਾਲ਼ਾ। |
| ਹਲਾਕ | (ਅ) | ਕਤਲ, ਤਬਾਹੀ। |
| ਹਲਾਕਤ | (ਅ) | ਮੌਤ, ਤਬਾਹੀ। |
| ਹਲਾਲ | (ਅ) | ਸ਼ਰਾਅ ਅਨੁਸਾਰ, ਜਾਇਜ਼, ਕੁੱਠਾ ਕੀਤਾ ਹੋਇਆ। |
| ਹਲਾਲਖ਼ੋਰ | (ਅਫ਼) | ਜਾਇਜ਼ ਕਮਾਈ ਕਰਨ ਵਾਲ਼ਾ। |
| ਹਲਾਲਾ | (ਅ) | ਤਲਾਕ ਵਾਲ਼ੀ ਇਸਤਰੀ ਦਾ ਆਰਜ਼ੀ ਨਿਕਾਹ ਕਰਨਾ ਤਾਂ ਜੋ ਸ਼ਰਾਅ ਅਨੁਸਾਰ ਇਸ ਆਰਜ਼ੀ ਪਤੀ ਤੋਂ ਤਲਾਕ ਲੈ ਕੇ ਮੁੜ ਪਹਿਲੇ ਪਤੀ ਨਾਲ ਨਿਕਾਹ ਕਰ ਸਕੇ। |
| ਹਲੀਮ | (ਅ) | ਤਹੱਮਲ ਮਿਜ਼ਾਜ। |
| ਹਵਸ | (ਅ) | ਝੂਠਾ ਇਸ਼ਕ, ਲਾਲਚ, ਖ਼ਬਤ। |
| ਹਵਾ | (ਅ) | ਪੌਣ, ਰੀਹ, ਸਾਖ। |
| ਹੱਵਾ | (ਅ) | ਆਦਮ ਦੀ ਪਤਨੀ, ਆਦਮਜ਼ਾਤ ਦੀ ਮਾਤਾ, ਸੰਸਾਰ |

ਦੀ ਪਹਿਲੀ ਔਰਤ।

| | | | |
|---|---|---|---|
| ਹਵਾਸ | | (ਅ) | ਇੰਦਰੀਆਂ, ਓਸਾਨ, ਹੋਸ਼। |
| ਹਵਾਦਾਰ | | (ਅਫ਼) | ਖੁੱਲ੍ਹੀ ਥਾਂ ਜਿੱਥੇ ਚੰਗੀ ਤਰ੍ਹਾਂ ਹਵਾ ਦਾ ਆਉਣ ਜਾਣ ਹੋਵੇ। |
| ਹਵਾਰੀ | | (ਅ) | ਵਫ਼ਾਦਾਰ, ਦੋਸਤ, ਸਾਥੀ। |
| ਹਵਾਲਾਤ | : | (ਅ) | ਹਿਰਾਸਤ, ਨਜ਼ਰਬੰਦੀ, ਉਹ ਥਾਂ ਜਿੱਥੇ ਫ਼ੈਸਲਾ ਹੋਣ ਤਕ ਮੁਲਜ਼ਮਾਂ ਨੂੰ ਬੰਦ ਰਖਿਆ ਜਾਂਦਾ ਹੈ। |
| ਹਵਾਲਾ | : | (ਅ) | ਸਪੁਰਦਗੀ, ਪਤਾ ਨਿਸ਼ਾਨ। |
| ਹਵੇਲੀ | : | (ਫ਼) | ਵੱਡਾ ਮਕਾਨ। |
| ਹਾਇਲ | : | (ਅ) | ਰੋਕਣ ਵਾਲ਼ਾ, ਅੜਿੱਕਾ ਬਣ ਜਾਣ ਵਾਲ਼ਾ, ਰੁਕਾਵਟ। |
| ਹਾਸਿਦ | : | (ਅ) | ਸਾੜਾ ਕਰਨ ਵਾਲ਼ਾ, ਬੁਰਾ ਚਾਹੁਣ ਵਾਲ਼ਾ। |
| ਹਾਸਿਲ | : | (ਅ) | ਪ੍ਰਾਪਤ, ਸਿੱਟਾ, ਲਾਭ, ਖੁਲਾਸਾ। |
| ਹਾਸ਼ੀਆ | : | (ਅ) | ਕਿਨਾਰਾ, ਪੁਸਤਕ ਜਾਂ ਵਰਕੇ ਦੇ ਚੌਹਾਂ ਪਾਸਿਆਂ ਦਾ ਖ਼ਾਲੀ ਭਾਗ। |
| ਹਾਕਿਮ | | (ਅ) | ਹਕੂਮਤ ਕਰਨ ਵਾਲ਼ਾ, ਹੁਕਮ ਕਰਨ ਵਾਲ਼ਾ, ਅਧਿਕਾਰੀ, ਰਾਜਾ। |
| ਹਾਜਤ | : | (ਅ) | ਜ਼ਰੂਰਤ, ਚਾਹ, ਲੋੜ, ਉਮੀਦ। |
| ਹਾਜ਼ਮਾ | : | (ਅ) | ਪਾਚਣ ਸ਼ਕਤੀ। |
| ਹਾਜ਼ਿਰ | : | (ਅ) | ਮੌਜੂਦ, ਸਾਹਮਣੇ, ਸਨਮੁਖ। |
| ਹਾਜ਼ਰ ਜਵਾਬ | : | (ਅ) | ਗੱਲ ਸੁਣਦੇ ਸਾਰ ਝੱਟ ਯੋਗ ਉੱਤਰ ਦੇਣ ਵਾਲ਼ਾ। |
| ਹਾਜ਼ਰ ਨਾਜ਼ਰ | : | (ਅ) | ਮੌਜੂਦ ਅਤੇ ਦੇਖਣ ਵਾਲ਼ਾ। |
| ਹਾਜ਼ਰੀ | | (ਅ) | ਨਾਸ਼ਤਾ, ਨਾਂ ਦਾ ਬੁਲਾਇਆ ਜਾਣਾ, ਹਾਜ਼ਰ ਹੋਣਾ, ਮੌਜੂਦਗੀ, ਗਿਣਤੀ ਹੋਣੀ। |
| ਹਾਜ਼ਿਕ | | (ਅ) | ਕਾਮਿਲ, ਆਪਣੀ ਕਲਾ ਵਿਚ ਮਾਹਿਰ, ਆਮ ਕਰ ਕੇ ਹਕੀਮਾਂ ਲਈ ਵਰਤਿਆ ਜਾਣ ਵਾਲ਼ਾ ਸਿਫ਼ਤ ਦਾ ਸ਼ਬਦ, ਸਿਆਣਾ, ਆਪਣੇ ਕਿੱਤੇ ਵਿਚ ਉਸਤਾਦ। |
| ਹਾਜੀ | : | (ਅ) | ਹੱਜ ਕਰਨ ਵਾਲ਼ਾ, ਜੋ ਹੱਜ ਕਰ ਚੁੱਕਾ ਹੋਵੇ। |
| ਹਾਤਮ | : | (ਅ) | ਸਖ਼ੀ, ਦਾਤਾ। |

| | | |
|---|---|---|
| ਹਾਤਾ(ਇਹਾਤਾ) | (ਅ) | ਵਾਗਲਾ, ਚਾਰਦੀਵਾਰੀ, (ਦੋਵੇਂ ਸ਼ਬਦ ਅਰਬੀ ਦੇ ਹਨ ਅਤੇ ਪੰਜਾਬੀ ਵਿਚ ਹਾਤਾ ਵੱਧ ਤੇ ਅਹਾਤਾ ਘੱਟ ਪ੍ਰਚੱਲਿਤ ਹੈ।) |
| ਹਾਤਿਫ਼ | (ਅ) | ਆਕਾਸ਼ਬਾਣੀ ਕਰਨ ਵਾਲ਼ਾ ਫ਼ਰਿਸ਼ਤਾ। |
| ਹਾਦਿਸਾ | (ਅ) | ਦੁਰਘਟਨਾ, ਵਾਰਦਾਤ। |
| ਹਾਦੀ | (ਅ) | ਹਿਦਾਇਤ ਕਰਨ ਵਾਲ਼ਾ, ਰਾਹਨੁਮਾ। |
| ਹਾਫ਼ਿਜ਼ | (ਅ) | ਹਿਫ਼ਾਜ਼ਿਤ ਕਰਨ ਵਾਲ਼ਾ, ਉਹ ਵਿਅਕਤੀ ਜਿਸ ਨੂੰ ਕੁਰਾਨ ਜ਼ੁਬਾਨੀ ਚੇਤੇ ਹੋਵੇ, ਖ਼ੁਸ਼ ਬੋਲੇ ਵਜੋਂ ਅੰਨ੍ਹਾ ਬੰਦਾ। |
| ਹਾਫ਼ਿਜ਼ਾ | (ਅ) | ਚੇਤਾ, ਯਾਦਦਾਸ਼ਤ, ਉਹ ਔਰਤ ਜਿਸ ਨੇ ਕੁਰਾਨ ਜ਼ਬਾਨੀ ਚੇਤੇ ਕਰ ਲਿਆ ਹੋਵੇ। |
| ਹਾਮਿਲ | (ਅ) | ਭਾਰ ਚੁੱਕਣ ਵਾਲ਼ਾ, ਕਿਸੇ ਚੀਜ਼ ਨੂੰ ਲੈ ਜਾਣ ਵਾਲ਼ਾ। |
| ਹਾਮਿਲਾ | (ਅ) | ਗਰਭਵਤੀ। |
| ਹਾਮੀ | (ਅ) | ਹਿਮਾਇਤੀ, ਮੱਦਦ ਕਰਨ ਵਾਲ਼ਾ। |
| ਹਾਬੀਲ | (ਅ) | ਬਾਬਾ ਆਦਮ ਦੇ ਪੁੱਤਰ ਦਾ ਨਾਂ ਜਿਸ ਨੂੰ ਉਸੇ ਦੇ ਭਰਾ ਕਾਬੀਲ ਨੇ ਮਾਰ ਦਿੱਤਾ ਸੀ। |
| ਹਾਲ | (ਅ) | ਵਰਤਮਾਨ, ਹੈਸੀਅਤ, ਮਸਤੀ। |
| ਹਾਲਤ | (ਅ) | ਗਤ, ਬੀਤੇ ਹਾਲਾਤ, ਸ਼ਕਤੀ। |
| ਹਾਲਾਤ | (ਅ) | ਹਾਲਤ ਦਾ ਬਹੁ-ਵਚਨ। |
| ਹਾਲੀਆ | (ਅ) | ਹੁਣੇ ਜਿਹੇ ਦਾ, ਪ੍ਰਤੱਖ, ਸਪੱਸ਼ਟ। |
| ਹਾਵਨ ਦਸਤਾ | (ਫ਼) | ਲੋਹੇ ਜਾਂ ਪਿੱਤਲ ਆਦਿ ਦੀ ਉੱਖਲੀ ਜੋ ਕਿ ਦਵਾਈ ਮਸਾਲਾ ਆਦਿ ਕੁੱਟਣ ਦੇ ਕੰਮ ਆਂਦੀ ਹੈ। |
| ਹਾਵੀ | (ਅ) | ਘੇਰੇ ਵਿਚ ਲੈਣ ਵਾਲ਼ਾ, ਭਾਰੂ, ਛਾਇਆ ਹੋਇਆ। |
| ਹਿਆ | (ਅ) | ਸ਼ਰਮ, ਲਾਜ, ਲਿਹਾਜ਼। |
| ਹਿਆਤ | (ਅ) | ਜੀਵਨ, ਜਾਨ, ਜ਼ਿੰਦਗੀ। |
| ਹਿਆਦਾਰ : | (ਅਫ਼) | ਸ਼ਰਮੀਲਾ, ਸ਼ਰਮ ਪਾਲ਼ਣ ਵਾਲ਼ਾ। |
| ਹਿੱਸਾ | (ਅ) | ਭਾਗ, ਟੁਕੜਾ, ਖੇਤਰ, ਪੱਤੀ। |
| ਹਿਸਾਸ | (ਅ) | ਮਹਿਸੂਸ ਕਰਨ ਵਾਲ਼ਾ। |
| ਹਿਸਾਬ | (ਅ) | ਗਿਣਤੀ, ਕੀਮਤ, ਭਾਅ, ਢੰਗ, ਕਾਇਦਾ, ਜੋੜ। |

| | | | |
|---|---|---|---|
| ਹਿੱਸਾਦਾਰ | | (ਅਫ਼) | ਸ਼ਰੀਕ, ਸਾਂਝੀ। |
| ਹਿਸਾਰ | | (ਅ) | ਕਿਲ੍ਹਾ, ਗੜ੍ਹ, ਕੋਟ |
| ਹਿਕਾਇਤ | | (ਅ) | ਕਹਾਣੀ, ਕਿੱਸਾ। |
| ਹਿਕਮਤ | | (ਅ) | ਸਿਆਣਪ, ਦਾਨਾਈ, ਤਦਬੀਰ। |
| ਹਿਜਰ | | (ਅ) | ਜੁਦਾਈ, ਵਿਛੋੜਾ। |
| ਹਿਜਰਤ | | (ਅ) | ਵਤਨ ਨੂੰ ਹਮੇਸ਼ਾ ਲਈ ਛੱਡ ਦੇਣਾ, ਮੁਹੰਮਦ ਸਾਹਿਬ ਦਾ ਮੱਕਾ ਤੋਂ ਮਦੀਨੇ ਚਲਿਆ ਜਾਣਾ। |
| ਹਿਜਰੀ | | (ਅ) | ਹਿਜਰਤ ਨਾਲ ਸਬੰਧਿਤ, ਇਕ ਸੰਮਤ ਜੋ ਹਜ਼ਰਤ ਮੁਹੰਮਦ ਦੇ ਮੱਕਾ ਤੋਂ ਮਦੀਨਾ ਹਿਜਰਤ ਕਰ ਜਾਣ ਤੋਂ ਆਰੰਭ ਹੁੰਦਾ ਹੈ। |
| ਹਿਜਾਬ | | (ਅ) | ਪਰਦਾ, ਓਟ, ਓਹਲਾ, ਹਿਆ, ਸ਼ਰਮ, ਲਾਜ। |
| ਹਿਜਾ | | (ਅ) | ਸ਼ਬਦ ਜੋੜ। |
| ਹਿਦਤ | | (ਅ) | ਗਰਮੀ ਦੀ ਤੇਜ਼ੀ, ਜ਼ੋਰ, ਜੋਸ਼। |
| ਹਿੰਦਸਾ | | (ਅ) | ਗਿਣਤੀ ਦੇ ਅੱਖਰ। |
| ਹਿਦਾਇਤ | | (ਅ) | ਅਗਵਾਈ, ਹੁਕਮ। |
| ਹਿਨਾ | : | (ਅ) | ਮਹਿੰਦੀ। |
| ਹਿਫ਼ਜ਼ | : | (ਅ) | ਜ਼ੁਬਾਨੀ ਯਾਦ। |
| ਹਿਫ਼ਾਜ਼ਤ | : | (ਅ) | ਬਚਾਉ, ਸੰਭਾਲ਼, ਨਿਗਰਾਨੀ, ਸਲਾਮਤ, ਦੇਖ ਰੇਖ। |
| ਹਿਬਾ | | (ਅ) | ਤੋਹਫ਼ਾ, ਬਖ਼ਸ਼ਿਸ, ਦਾਨ। |
| ਹਿਬਾ ਨਾਮਾ | : | (ਅਫ਼) | ਉਹ ਕਾਗਜ਼ ਜਿਸ 'ਤੇ ਕਿਸੇ ਚੀਜ਼ ਦੀ ਬਖ਼ਸ਼ਿਸ ਜਾਂ ਦਾਨ ਕੀਤੇ ਜਾਣ ਦਾ ਇਕਰਾਰ ਲਿਖਿਆ ਜਾਵੇ। |
| ਹਿਮਤ | | (ਅ) | ਹੌਸਲਾ, ਤੌਫ਼ੀਕ, ਇਰਾਦਾ, ਪਹੁੰਚ। |
| ਹਿਮਾਇਤ | | (ਅ) | ਪੱਖ, ਤਰਫ਼ਦਾਰੀ, ਲਿਹਾਜ਼ਦਾਰੀ। |
| ਹਿਮਾਇਤੀ | | (ਅਫ਼) | ਤਰਫ਼ਦਾਰੀ, ਪੱਖ ਪੂਰਨ ਵਾਲ਼ਾ, ਹਾਮੀ। |
| ਹਮਾਕਤ | : | (ਅ) | ਮੂਰਖਤਾ, ਬੇਵਕੂਫ਼ੀ, ਨਾਦਾਨੀ। |
| ਹਿਰਸ | : | (ਅ) | ਲਾਲਚ, ਹਵਸ, ਚਾਹ, ਖ਼ਾਹਿਸ਼। |
| ਹਿਰਾਸਤ | : | (ਅ) | ਨਜ਼ਰਬੰਦੀ, ਨਿਗਰਾਨੀ, ਕੈਦ। |
| ਹਿਰਾਸ | : | (ਫ਼) | ਡਰ, ਖ਼ੌਫ਼, ਭੈ, ਪ੍ਰੇਸ਼ਾਨੀ। |

| | | |
|---|---|---|
| ਹਿਰਾਵਲ | (ਤੁ) | ਉਹ ਥੋੜ੍ਹੀ ਜਿਹੀ ਫ਼ੌਜ ਜੋ ਕਿ ਸਾਰੀ ਸੈਨਾ ਤੋਂ ਅੱਗੇ ਹੋਵੇ। |
| ਹੀਲ ਹੁੱਜਤ | (ਅ) | ਬਹਾਨੇ ਬਾਜ਼ੀ, ਬਹਿਸ। |
| ਹੀਲਾ | (ਅ) | ਬਹਾਨਾ, ਮਕਰ, ਕੰਮਕਾਰ, ਰੋਜ਼ਗਾਰ। |
| ਹੀਲਾ ਹਵਾਲਾ | (ਅ) | ਟਾਲ ਮਟੋਲ, ਹੇਰਾ ਫੇਰੀ। |
| ਹੀਲਾ ਵਸੀਲਾ | (ਅ) | ਆਸਰਾ, ਸਹਾਰਾ, ਢੰਗ। |
| ਹੁਸਨ | (ਅ) | ਸੁਹੱਪਣ, ਖ਼ੂਬੀ, ਰੌਣਕ। |
| ਹੁਕਮ | (ਅ) | ਫ਼ਰਮਾਨ, ਆਗਿਆ। |
| ਹੁਕਮਨਾਮਾ | (ਅ) | ਲਿਖਤੀ, ਫ਼ੁਰਮਾਨ। |
| ਹੁਕਮਰਾਨ | (ਫ਼) | ਰਾਜਾ, ਬਾਦਸ਼ਾਹ, ਹਕੂਮਤ ਕਰਨ ਵਾਲਾ। |
| ਹੁੱਜਤ | (ਅ) | ਦਲੀਲ, ਬਹਿਸ, ਬਹਾਨਾ, ਤਕਰਾਰ। |
| ਹੁਨਰ | (ਫ਼) | ਕਲਾ, ਕਾਰੀਗਰੀ, ਕਮਾਲ, ਖ਼ੂਬੀ। |
| ਹੁਨਰਮੰਦ | (ਫ਼) | ਕਾਰੀਗਰ, ਕਲਾਵਾਨ। |
| ਹੁਬ | (ਅ) | ਪਿਆਰ, ਦੋਸਤੀ, ਮੁਹੱਬਤ, ਲਾਡ। |
| ਹੁਰਮਤ | (ਅ) | ਆਬਰੂ, ਮਾਣ, ਇੱਜ਼ਤ। |
| ਹਰਮਲ | (ਅ) | ਇਕ ਬੂਟੀ, ਦਵਾਈਆਂ ਵਿਚ ਵਰਤੀ ਜਾਂਦੀ। |
| ਹੁਸਨੇ ਮਤਲਾਅ | (ਅ) | ਗ਼ਜ਼ਲ ਜਾਂ ਕਸੀਦੇ ਦਾ ਦੂਜਾ ਮਤਲਾਅ। |
| ਹੁਜਰਾ : | (ਅ) | ਮਸੀਤ ਵਿਚ ਨਿੱਕਾ ਕਮਰਾ। |
| ਹੁਦ ਹੁਦ : | (ਅ) | ਇਕ ਪ੍ਰਸਿੱਧ ਪੰਛੀ ਜਿਸ ਦੇ ਸਿਰ 'ਤੇ ਤਾਜ ਹੁੰਦਾ ਹੈ। |
| ਹੁੱਕਾ | (ਅ) | ਤੰਬਾਕੂ ਪੀਣ ਦਾ ਸੰਦ, ਗੁੜਗੁੜੀ। |
| ਹੁਮਾ | (ਫ਼) | ਇਕ ਖ਼ਿਆਲੀ ਪੰਛੀ ਜਾਂ ਮਿਥਿਹਾਸਕ ਪੰਛੀ ਜਿਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਜਿਸ ਦੇ ਸਿਰ ਉੱਪਰ ਦੀ ਲੰਘ ਜਾਵੇ ਉਹ ਬਾਦਸ਼ਾਹ ਬਣਦਾ ਹੈ। |
| ਹੁਲੀਆ | (ਅ) | ਸ਼ਕਲ ਸੂਰਤ, ਚਿਹਨ-ਚੱਕਰ, ਸ਼ਨਾਖ਼ਤ ਲਈ ਨਿਸ਼ਾਨੀਆਂ। |
| ਹਬੁਲਵਤਨ | (ਅ) | ਵਤਨ ਦੀ ਮੁਹੱਬਤ, ਮਾਤ ਭੂਮੀ ਨਾਲ ਪਿਆਰ। |
| ਹਜ਼ੂਰ | (ਅ) | ਹਾਜ਼ਰੀ, ਮੌਜੂਦਗੀ, ਸ਼੍ਰੀ ਮਾਨ, ਸਾਹਮਣੇ। |
| ਹੂਬਹੂ | (ਫ਼) | ਜਿਵੇਂ ਦਾ ਤਿਵੇਂ, ਬਿਲਕੁਲ, ਉਹੋ ਜਿਹਾ। |

| | | |
|---|---|---|
| ਹੂਰ | (ਅ) | ਅਪਸਰਾ, ਸੁੰਦਰ ਔਰਤਾਂ ਜੋ ਕਿ ਨੇਕ ਬੰਦਿਆਂ ਦੀ ਸੇਵਾ ਦੇ ਲਈ ਬਹਿਸ਼ਤ ਵਿਚ ਹੋਣਗੀਆਂ। |
| ਹੈਜ਼ | (ਅ) | ਮਾਹਵਾਰੀ, ਔਰਤਾਂ ਦਾ ਮਾਸਕ ਧਰਮ। |
| ਹੈਫ਼ | (ਅ) | ਅਫ਼ਸੋਸ, ਹਾਏ, ਦੁੱਖ, ਰੰਜ। |
| ਹੈਬਤ | (ਅ) | ਦਹਿਸ਼ਤ, ਡਰ, ਰੋਅਬ। |
| ਹੈਰਤ | (ਅ) | ਅਚੰਭਾ, ਹੈਰਾਨੀ। |
| ਹੈਜ਼ਾ | (ਅ) | ਇਕ ਰੋਗ। |
| ਹੈਰਾਨ | (ਅ) | ਹੱਕਾ ਬੱਕਾ, ਅਚੰਭਤ, ਦੰਗ। |
| ਹੈਵਾਨ | (ਅ) | ਜਾਨਵਰ, ਡੰਗਰ। |
| ਹੈਵਾਨੀ | (ਅ) | ਹੈਵਾਨ ਵਰਗੀ। |
| ਹੈਵਾਨੀਅਤ | (ਅ) | ਬੇਸ਼ਰਮੀ, ਡੰਗਰਪੁਣਾ, ਸੰਗ ਦਿਲੀ। |
| ਹੈਸੀਅਤ | (ਅ) | ਰੁਤਬਾ, ਦਰਜਾ, ਆਮਦਨੀ, ਇੱਜ਼ਤ, ਜਾਇਦਾਦ। |
| ਹੋਸ਼ | (ਫ਼) | ਸੂਝ, ਅਕਲ, ਯਾਦ, ਜਾਣਕਾਰੀ। |
| ਹੋਸ਼ਮੰਦ | (ਫ਼) | ਹੋਸ਼ ਵਾਲ਼ਾ, ਸਿਆਣਾ, ਹੁਸ਼ਿਆਰ। |
| ਹੋਸ਼ਮੰਦੀ | (ਫ਼) | ਸਿਆਣਪ, ਹੁਸ਼ਿਆਰੀ। |
| ਹੋਸ਼ਨਾਕ | (ਫ਼) | ਭਿਆਨਕ, ਡਰਾਉਣਾ, ਖ਼ੌਫ਼ਨਾਕ |
| ਹੋਸ਼ਹਵਾਸ | (ਅਫ਼) | ਸੂਝ ਬੂਝ |
| ਹੋਸ਼ਿਆਰ | (ਫ਼) | ਚੌਕੰਨਾ, ਚਾਲਾਕ, ਤਜਰਬੇਕਾਰ, ਖ਼ਬਰਦਾਰ। |
| ਹੋਸ਼ਿਆਰੀ | (ਫ਼) | ਚਲਾਕੀ, ਚੌਕਸੀ, ਖ਼ਬਰਦਾਰੀ। |
| ਹੌਸਲਾ | (ਅ) | ਹਿੰਮਤ, ਦਲੇਰੀ, ਸਾਹਸ। |
| ਹੌਸਲਾ ਅਫ਼ਜ਼ਾ | (ਅਫ਼) | ਹੌਸਲਾ ਵਰਧਕ। |
| ਹੌਜ਼ | (ਅ) | ਚੁਬੱਚਾ, ਪਾਣੀ ਲਈ ਪੱਕਾ ਟੋਆ। |
| ਹੌਲ : | (ਅ) | ਦਹਿਲ, ਡਰ, ਭੈ, ਖ਼ੌਫ਼। |
| ਹੌਲਨਾਕ : | (ਅਫ਼) | ਡਰਾਉਣਾ। |

# ਕ

| | | |
|---|---|---|
| ਕਸ਼ | (ਫ਼) | ਸਹਿਣ ਵਾਲ਼ਾ, ਜਿਵੇਂ ਮਿਹਨਤਕਸ਼ ਆਦਿ। |
| ਕਸਦ | (ਅ) | ਇਰਾਦਾ, ਨੀਅਤ, ਮਨਸ਼ਾ। |
| ਕਸਦਨ | (ਅ) | ਜਾਣ ਬੁਝ ਕੇ, ਇਰਾਦੇ ਨਾਲ। |
| ਕਸਬ | (ਅ) | ਕਿੱਤਾ, ਪੇਸ਼ਾ, ਹੁਨਰ। |
| ਕਸਮ | (ਅ) | ਸੌਹ, ਸੌਗੰਧ। |
| ਕਸ਼ਮਕਸ਼ | (ਫ਼) | ਜਕੋ ਤਕੀ, ਉਲਝਣ। |
| ਕਸਰ | (ਅ) | ਟੁਕੜਾ, ਭਾਗ, ਟੁੱਟ ਫੁਟ, ਘਾਟ। |
| ਕਸ਼ਕੌਲ | (ਫ਼) | ਫ਼ਕੀਰਾਂ ਮੰਗਤਿਆਂ ਦਾ ਪਿਆਲਾ। |
| ਕਸ਼ਤੀ | (ਫ਼) | ਕਿਸ਼ਤੀ, ਨਾਓ, ਬੇੜੀ। |
| ਕਸਬਾ | (ਅ) | ਵੱਡਾ ਪਿੰਡ, ਨਗਰੋਟਾ, ਨਿੱਕਾ ਸ਼ਹਿਰ। |
| ਕਸਬੀ | (ਫ਼) | ਪੇਸ਼ਾਵਰ, ਕਿੱਤਾਕਾਰ, ਦਸਤਕਾਰ, ਉਰਦੂ ਵਿਚ "ਬਾਜ਼ਾਰੀ ਔਰਤ"। |
| ਕਸਾਬ | (ਅ) | ਮਾਸ ਕੱਟਣ ਵਾਲ਼ਾ, ਕਸਾਈ, ਝਟਕਈ |
| ਕੱਸਾਮ | (ਅ) | ਵੰਡਣ ਵਾਲ਼ਾ। |
| ਕਸ਼ਿਸ਼ | (ਫ਼) | ਖਿੱਚ, ਆਕਰਸ਼ਣ, ਗੁਰੂਤਾ। |
| ਕਸ਼ੀ | (ਫ਼) | ਖਿੱਚਣਾ, ਸਹਿਣਾ, ਬਰਦਾਸ਼ਤ ਕਰਨਾ, ਜਿਵੇਂ ਰੱਸਾ ਕਸ਼ੀ, ਫ਼ਾਕਾਕਸ਼ੀ, ਜਫ਼ਾਕਸ਼ੀ ਆਦਿ। |
| ਕਸ਼ੀਦ | (ਫ਼) | ਖਿੱਚਣਾ, ਅਰਕ ਕੱਢਣਾ, ਸ਼ਰਾਬ ਕੱਢਣੀ। |
| ਕਸ਼ੀਦਗੀ | (ਫ਼) | ਖਿਚਾਓ, ਮਨਾਂ ਦਾ ਫ਼ਰਕ ਪੈ ਜਾਣਾ। |
| ਕਸ਼ੀਦਾ | (ਫ਼) | ਖਿੱਚਿਆ ਹੋਇਆ, ਸੂਈ ਦੀ ਕਢਾਈ ਦਾ ਕੰਮ। |
| ਕਸ਼ੀਦਾਕਾਰੀ | (ਫ਼) | ਕਢਾਈ ਦਾ ਕੰਮ ਕਰਨਾ, ਫੁੱਲ ਬੂਟੇ ਕੱਢਣੇ। |
| ਕਸੂਰ | (ਅ) | ਭੁੱਲ, ਗ਼ਲਤੀ। |

| | | | |
|---|---|---|---|
| ਕਸੂਰਵਾਰ | | (ਅਫ਼) | ਜਿਸ ਨੇ ਗ਼ਲਤੀ ਕੀਤੀ ਹੋਵੇ। |
| ਕਸੇ | | (ਫ਼) | ਕਿਸੇ, ਕੋਈ ਆਦਮੀ, ਕੋਈ ਵਿਅਕਤੀ। |
| ਕਹਰ | | (ਅ) | ਗ਼ਜ਼ਬ, ਨਾਰਾਜ਼ਗੀ, ਗ਼ੁੱਸਾ, ਜ਼ਬਰਦਸਤੀ, ਸੀਨਾਜ਼ੋਰੀ, ਆਫ਼ਤ, ਬੇਇਨਸਾਫ਼ੀ। |
| ਕਹਿਵਾ | | (ਅ) | ਕੌੜੀ, ਇਕ ਕਿਸਮ ਦਾ ਬੀਜ ਜਿਸ ਦੀ ਵਰਤੋਂ ਚਾਹ ਵਾਂਗ ਕੀਤੀ ਜਾਂਦੀ ਹੈ। |
| ਕਹਿਕਹਾ | | (ਅ) | ਠੱਠਾ, ਜ਼ੋਰ ਦਾ ਹਾਸਾ, ਠਹਾਕਾ। |
| ਕਹਿਕਸ਼ਾਂ | : | (ਫ਼) | ਰਾਤ ਨੂੰ ਤਾਰਿਆਂ ਦੀ ਕਤਾਰ ਦਾ ਬਣਿਆ ਰਾਹ ਜਿਹਾ ਨਜ਼ਰ ਆਉਂਦਾ ਹੈ। ਆਕਾਸ਼ ਗੰਗਾ। |
| ਕਹਿਗਲ | | (ਫ਼) | ਲਿੱਪਣ ਆਦਿ ਲਈ ਤੂੜੀ ਮਿਲੀ ਮਿੱਟੀ। |
| ਕਹਿਤ | | (ਅ) | ਕਾਲ, ਘਾਟ। |
| ਕਹਿਤਸਾਲੀ | : | (ਅਫ਼) | ਔੜ, ਖ਼ੁਸ਼ਕਸਾਜ਼ੀ। |
| ਕਖ਼ | | (ਫ਼) | ਕੱਖ, ਘਾਹ। |
| ਕਜ | | (ਫ਼) | ਟੇਢ, ਤਿਰਛਾ, ਨੁਕਸ। |
| ਕਜ਼ਾ | | (ਅ) | ਤਕਦੀਰ, ਨਸੀਬ, ਮੌਤ, ਰੱਬੀ ਹੁਕਮ ਉਹ ਅਬਦਾਤ ਜੋ ਕਿ ਨਿਸ਼ਚਿਤ ਸਮੇਂ ਤੋਂ ਬਾਅਦ ਅਦਾ ਕੀਤੀ ਜਾਵੇ। |
| ਕਜ਼ਾਏ ਉਮਰੀ | | (ਅ) | ਉਹ ਨਮਾਜ਼ ਜੋ ਕਿ ਹਰ ਨਮਾਜ਼ ਦੇ ਨਾਲ ਬੀਤੀ ਉਮਰ ਦੀ ਕਜ਼ਾ ਹੋਈਆਂ ਨਮਾਜ਼ਾਂ ਦੇ ਵੱਟੇ ਵਿਚ ਪੜ੍ਹੀ ਜਾਵੇ। |
| ਕਜ਼ਾਕ | | (ਤੁ) | ਕਜ਼ਾਕਿਸਤਾਨ ਦਾ ਵਾਸੀ, ਡਾਕੂ, ਧਾੜਵੀ, ਲੁਟੇਰਾ। |
| ਕਜ਼ਾਕੀ | | (ਤੁ) | ਧਾੜ ਮਾਰਨੀ, ਲੁੱਟਮਾਰ। |
| ਕਜੀ | : | (ਫ਼) | ਟੇਢਾਪਣ, ਤਿਰਛਾਪਣ, ਨੁਕਸ, ਘਾਟ। |
| ਕਜ਼ੀਆ | : | (ਅ) | ਝਗੜਾ, ਪੁਆੜਾ, ਤਕਰਾਰ, ਮੁਕੱਦਮਾ। |
| ਕਤਾਅ | : | (ਅ) | ਕਾਟ, ਤਰਾਸ਼, ਬਣਤਰ। |
| ਕਤਅ ਕਲਾਮ | | (ਅ) | ਗੱਲ ਵੱਢਣੀ, ਗੱਲ ਦੇ ਵਿਚਕਾਰ ਟੋਕਣਾ। |
| ਕਤਲ | | (ਅ) | ਵੱਢ ਦੇਣਾ, ਜਾਨੋਂ ਮਾਰ ਦੇਣਾ, ਖ਼ੂਨ ਕਰ ਦੇਣਾ। |
| ਕਤਕਾ | | (ਫ਼) | ਮੋਟਾ ਡੰਡਾ, ਗੱਤਕਾ। |
| ਕਤਰਾ | : | (ਅ) | ਤੁਪਕਾ, ਬੂੰਦ। |

| | | | |
|---|---|---|---|
| ਕਤਲ ਆਮ | | (ਅ) | ਸਭ ਕਿਸੇ ਨੂੰ ਬਿਨਾ ਛੋਟ ਕਤਲ ਕਰਨਾ। |
| ਕਤਾਅ | : | (ਅ) | ਕਿਸੇ ਵੀ ਚੀਜ਼ ਦਾ ਟੁਕੜਾ, ਅਰੂਜ਼ ਦੀ ਪਰਿਭਾਸ਼ਾ ਵਿਚ ਉਹ ਨਜ਼ਮ ਜਿਹੜੀ ਦੋ ਸ਼ਿਅਰਾਂ ਤੋਂ ਵੱਧ ਹੋਵੇ ਪਰ ਉਸ ਵਿਚ ਮਤਲਾਅ ਨਾਂ ਹੋਵੇ। |
| ਕਤਾਬ | | (ਅ) | ਪੁਸਤਕ। |
| ਕਤਾਬਤ | | (ਅ) | ਲਿਖਤ, ਲਿਖਣ ਵਾਲ਼ਾ। |
| ਕਤਾਰ | | (ਅ) | ਲਾਈਨ, ਇਹ ਅਸਲ ਵਿਚ ਘੱਟੋ ਘੱਟ ਦਸ ਉਨ੍ਹਾਂ ਦੇ ਅੱਗੇ ਪਿੱਛੇ ਇਕ ਚਾਲ ਵਿਚ ਚੱਲਣ ਲਈ ਸੀ ਪਰ ਹੁਣ ਹਰ ਲਾਇਨ ਜਾਂ ਪੰਕਤੀ ਲਈ ਵਰਤਿਆ ਜਾਂਦਾ ਹੈ। |
| ਕੱਤਾਲ | | (ਅ) | ਬਹੁਤ ਵੱਡਾ ਕਾਤਿਲ। |
| ਕਤੀਲ | | (ਅ) | ਮਕਤੂਲ, ਜਿਹੜਾ ਕੋਈ ਕਤਲ ਕੀਤਾ ਗਿਆ ਹੋਵੇ। |
| ਕੱਦ | | (ਅ) | ਸਰੀਰ ਦੀ ਲੰਬਾਈ, ਡੀਲ। |
| ਕੰਦ | | (ਅ) | ਚੀਨੀ, ਚਿੱਟੀ, ਸ਼ੱਕਰ, ਖੰਡ। |
| ਕਦਮ | | (ਅ) | ਪੈਰ, ਡਿੰਘ, ਚਾਲ। |
| ਕਦਮਬੋਸੀ | | (ਅਫ਼) | ਪੈਰ ਚੁੰਮਣੇ, ਸਲਾਮ ਕਰਨੀ, ਸੇਵਾ ਖ਼ਿਦਮਤ |
| ਕਦਰ | | (ਅ) | ਇੱਜ਼ਤ, ਕੀਮਤ, ਸੰਖਿਆ ਜਾਂ ਮਿਕਦਾਰ। |
| ਕਦਰ ਸ਼ਨਾਸ | | (ਅਫ਼) | ਕਦਰ ਸਮਝਣ ਜਾਂ ਪਾਉਣ ਵਾਲ਼ਾ। |
| ਕਦਰ ਦਾਨ | | (ਅਫ਼) | ਕਦਰ ਪਾਉਣ ਵਾਲ਼ਾ। |
| ਕੱਦੇ ਆਦਮ | | (ਅ) | ਆਦਮੀ ਦੇ ਕੱਦ ਦੇ ਬਰਾਬਰ |
| ਕਦਾਮਤ | | (ਅ) | ਪੁਰਾਣਾਪਣ, ਪੁਰਾਤਨਤਾ। |
| ਕੱਦਆਵਰ | | (ਅਫ਼) | ਲੰਬੇ ਕੱਦ ਦਾ |
| ਕਦੀਮ | | (ਅ) | ਪੁਰਾਣਾ, ਪੁਰਾਤਨ, ਹਮੇਸ਼ਾ ਤੋਂ ਅਗਲੇ ਜ਼ਮਾਨੇ ਦਾ। |
| ਕਦੀਮੀ | | (ਅਫ਼) | ਪੁਰਾਣਾ, ਕਦੀਮ। |
| ਕਦੀਰ | | (ਅ) | ਸ਼ਕਤੀਸ਼ਾਲੀ, ਤਾਕਤਵਰ, ਰੱਬ ਦਾ ਇਕ ਵਿਸ਼ੇਸ਼ਣ। |
| ਕੰਦੀਲ | | (ਅ) | ਫ਼ਾਨੂਸ ਜਿਸ ਵਿਚ ਦੀਵਾ ਜਲ਼ਾਉਂਦੇ ਹਨ। |
| ਕਦੂ | : | (ਫ਼) | ਇਕ ਸਬਜ਼ੀ, ਘਈਆ। |
| ਕਦੂਕਸ਼ | | (ਫ਼) | ਕੱਦੂ ਨੂੰ ਰਗੜ ਕੇ ਬਰੀਕ ਕਰਨ ਲਈ ਵਰਤਿਆ ਜਾਂਦਾ ਇਕ ਸੰਦ। |

| | | | |
|---|---|---|---|
| ਕਦੂਰਤ | | (ਫ਼) | ਗਧਲਿਆਣ, ਹਨੇਰਾ, ਰੰਜਿਸ਼, ਦਿਲ ਦੀ ਮੈਲ਼। |
| ਕੱਦੋਂਕਾਮਤ | | (ਅ) | ਡੀਲ ਡੌਲ, ਲੰਬਾਈ ਸਰੀਰ ਦੀ। |
| ਕਨਾਅਤ | : | (ਅ) | ਸਬਰ, ਘੱਟ ਚੀਜ਼ 'ਤੇ ਵੀ ਸ਼ੁਕਰ ਕਰਨਾ, ਰਾਜ਼ੀ ਰਹਿਣਾ। |
| ਕਨਾਤ | : | (ਤੁ) | ਚਾਰੋ ਪਾਸੇ ਪਰਦਾ, ਮੋਟਾ ਪਰਦਾ, ਪਾਰਟੀਸ਼ਨ। |
| ਕਨਾਰਾ | : | (ਫ਼) | ਕੰਢਾ, ਪਾਸਾ, ਤੱਟ, ਜੁਦਾਈ। |
| ਕਨਾਰਾ ਕਸ਼ | | (ਫ਼) | ਪਾਸੇ ਹੋ ਜਾਣਾ, ਵੱਖ ਹੋ ਜਾਣਾ। |
| ਕਨੀਜ਼ | | (ਫ਼) | ਬਾਂਦੀ, ਦਾਸੀ। |
| ਕਫ਼ਸ | | (ਫ਼) | ਪੰਛੀਆਂ ਦਾ ਪਿੰਜਰਾ। |
| ਕਫ਼ਨ | | (ਅ) | ਉਹ ਕੱਪੜਾ ਜਿਸ ਵਿਚ ਮ੍ਰਿਤਕ ਦੀ ਦੇਹ ਲਪੇਟੀ ਜਾਂਦੀ ਹੈ। |
| ਕਫ਼ਨੀ | | (ਫ਼) | ਫ਼ਕੀਰਾਂ ਦਾ ਪਹਿਰਾਵਾ, ਉਹ ਬਿਨਾ ਬਾਂਹ ਦੇ ਵਸਤਰ ਜੋ ਕਿ ਮ੍ਰਿਤਕ ਨੂੰ ਪਹਿਨਾਉਂਦੇ ਹਨ। |
| ਕਿਫ਼ਾਇਤ | | (ਅ) | ਬੱਚਤ, ਸਰਫ਼ਾ। |
| ਕਫ਼ਾਰਾ | | (ਅ) | ਪਾਪ ਜਾਂ ਗ਼ਲਤੀ ਦਾ ਬਦਲਾ। |
| ਕਫ਼ੀਲ | | (ਅ) | ਜ਼ਿੰਮੇਵਾਰ, ਜ਼ਾਮਨ, ਸਾਰਨ ਵਾਲ਼ਾ, |
| ਕਬਜ਼ | : | (ਅ) | ਜੰਗਲ ਪਾਣੀ ਭਾਵ ਪਖ਼ਾਨਾ ਨਾ ਆਣਾ, ਕਾਬੂ, ਵਸ। |
| ਕਬਰ | : | (ਅ) | ਮੁਰਦਾ ਦਫ਼ਨ ਕਰਨ ਦੀ ਥਾਂ, ਗੋਰ। |
| ਕਬਰਸਤਾਨ | | (ਅਫ਼) | ਮੁਰਦੇ ਦਬਾਣ ਦੀ ਥਾਂ, ਕਬਰਾਂ ਦੀ ਥਾਂ। |
| ਕਬਜ਼ਾ | | (ਅ) | ਦਖ਼ਲ, ਮੁਦਾਖ਼ਲਤ, ਹੱਥਾ, ਕਾਬੂ, ਅਖ਼ਤਿਆਰ। |
| ਕਬਜ਼ਦਾਰ | : | (ਅਫ਼) | ਕਬਜ਼ਾ ਰੱਖਣ ਵਾਲ਼ਾ, ਮਾਲਕ। |
| ਕਬਾ | : | (ਅ) | ਸਾਹਮਣੇ ਤੋਂ ਖੁੱਲ੍ਹਾ ਲੰਬਾ ਕੋਟ। |
| ਕਬਾਹਤ | : | (ਅ) | ਭੈੜ, ਬੁਰਾਈ, ਨੁਕਸ, ਐਬ। |
| ਕਬਾਬ | : | (ਫ਼) | ਸੀਖ਼ 'ਤੇ ਚੜ੍ਹਾ ਕੇ ਕੀਮਾ ਜਾਂ ਮਾਸ ਦੇ ਭੁੰਨੇ ਹੋਏ ਟੁਕੜੇ, ਕੀਮੇ ਦੀਆਂ ਤਲ਼ੀਆਂ ਹੋਈਆਂ ਟਿੱਕੀਆਂ, ਜਲ਼ਿਆ ਹੋਇਆ, ਭੁੰਨਿਆ ਹੋਇਆ। |
| ਕਬੀਹ | | (ਅ) | ਬੁਰਾ, ਬਦਸ਼ਕਲ, ਸ਼ਰਮਨਾਕ, ਬਦਸੂਰਤ, ਭੈੜਾ। |
| ਕਬੀਰ | | (ਅ) | ਵੱਡਾ, ਬਜ਼ੁਰਗ। |
| ਕਬੀਲਾ | | (ਅ) | ਇਕ ਜੱਦ ਤੋਂ, ਇਕ ਵਡੇਰੇ ਦੀ ਸੰਤਾਨ। |

| | | |
|---|---|---|
| ਕਬੂਤਰ | (ਫ਼) | ਇਕ ਪ੍ਰਸਿੱਧ ਪੰਛੀ। |
| ਕਬੂਲ | (ਅ) | ਮਨਜ਼ੂਰੀ, ਰਜ਼ਾਮੰਦੀ। |
| ਕਬੂਲ ਸੂਰਤ | (ਅ) | ਸੁਹਣਾ, ਸੁੰਦਰ, ਹੁਸੀਨ, ਖ਼ੂਬਸੂਰਤ। |
| ਕਮ | (ਫ਼) | ਘੱਟ, ਥੋੜ੍ਹਾ। |
| ਕਮ ਤਰ | (ਫ਼) | ਬਹੁਤ ਨਿੱਕਾ, ਬਹੁਤ ਘੱਟ ਨਾਚੀਜ਼। |
| ਕਮਤਰੀਨ | (ਫ਼) | ਬਹੁਤ ਹੀ ਨਿੱਕਾ, ਬਹੁਤ ਹੀ ਛੋਟਾ, ਨਾਚੀਜ਼। |
| ਕਮੰਦ | (ਫ਼) | ਜਾਲ, ਫੰਦਾ, ਫਾਹਾ, ਕੋਠੇ ਆਦਿ ਤੇ ਚੜ੍ਹਣ ਦੇ ਲਈ ਰੱਸੀ ਦੀ ਪੌੜੀ। |
| ਕਮਬਖ਼ਤ | (ਫ਼) | ਬਦਨਸੀਬ, ਅਭਾਗਾ। |
| ਕਮਬਖ਼ਤੀ | (ਫ਼) | ਬਦਨਸੀਬੀ, ਬਿਪਤਾ। |
| ਕਮਰ | (ਅ) | ਚੰਦ। |
| ਕਮਰ | (ਫ਼) | ਲੱਕ। |
| ਕਮਰਬੰਦ | (ਫ਼) | ਕਮਰਕੱਸਾ, ਪੇਟੀ। |
| ਕਮਸਿਨ | (ਫ਼) | ਨਿਆਣਾ, ਨਿੱਕੀ ਉਮਰ ਦਾ। |
| ਕਮਖ਼ਾਬ | (ਫ਼) | ਇਕ ਪ੍ਰਕਾਰ ਦਾ ਰੇਸ਼ਮੀ ਕੱਪੜਾ। |
| ਕਮਜ਼ਾਤ | (ਫ਼) | ਕਮੀਣ, ਨੀਚ ਜ਼ਾਤ, ਘਟੀਆ। |
| ਕਮਜ਼ੋਰ | (ਫ਼) | ਨਾਤਾਕਤਾ। |
| ਕਮਜ਼ੋਰੀ | (ਫ਼) | ਨਾਤਾਕਤੀ। |
| ਕਮਯਾਬ | (ਫ਼) | ਘੱਟ ਪ੍ਰਾਪਤ ਹੋਣ ਵਾਲ਼ਾ, ਨਾਯਾਬ। |
| ਕਮਾਸ਼ | (ਅ) | ਕਿਸਮ |
| ਕਮਾਨ | (ਫ਼) | ਧਨੁਸ਼, ਧੁਨਕ, ਝੁਕਿਆ ਹੋਇਆ। |
| ਕਮਾਨਦਾਰ | (ਫ਼) | ਤੀਰ ਅੰਦਾਜ਼, ਸੈਨਿਕ, ਮਹਿਰਾਬਦਾਰ। |
| ਕਮਾਰ | (ਅ) | ਜੂਆ, ਸ਼ਰਤ ਵਾਲ਼ੀ ਬਾਜ਼ੀ। |
| ਕਮਾਰਖ਼ਾਨਾ | (ਅਫ਼) | ਜੂਆ ਖੇਡਣ ਦਾ ਘਰ, ਜੂਏਬਾਜ਼ੀ ਦਾ ਅੱਡਾ। |
| ਕਮਾਲ | (ਅ) | ਪੂਰਾ ਹੋਣਾ, ਮੁਕੰਮਲ ਹੋਣਾ, ਗੁਣ, ਪ੍ਰਤਿਭਾ, ਖ਼ੂਬੀ, ਉਸਤਾਦੀ। |
| ਕਮੀ | (ਫ਼) | ਘੱਟ, ਤੋੜਾ, ਕਸਰ। |
| ਕਮੀਜ਼ | (ਅ) | ਕੁੜਤਾ, ਝੱਗਾ। |

| | | | |
|---|---|---|---|
| ਕਮੀਨ | : | (ਅ) | ਕਮੀਨਾ, ਲਾਲਚੀ, ਹੋਛਾ। |
| ਕਮੀਨਾ | : | (ਅਫ਼) | ਹੋਛਾ, ਘਟੀਆ, ਕਮਜ਼ਾਤ। |
| ਕੁਰਖ਼ਤ | : | (ਫ਼) | ਸਖ਼ਤ, ਕੌੜਾ। |
| ਕਰਗਸ | | (ਫ਼) | ਗਿਧ, ਇੱਲ੍ਹ। |
| ਕਰਜ਼ | | (ਅ) | ਉਧਾਰ। |
| ਕਰਜ਼ਖ਼ਾਹ | | (ਅਫ਼) | ਲੈਣਦਾਰ, ਉਧਾਰ ਦੇਣ ਵਾਲ਼ਾ। |
| ਕਰਜ਼ਦਾਰ | : | (ਅਫ਼) | ਕਰਜ਼ ਲੈਣ ਵਾਲ਼ਾ, ਦੇਣਦਾਰ, ਮਕਰੂਜ਼। |
| ਕਰਬ | | (ਅ) | ਦੁੱਖ, ਪੀੜ, ਬੇਕਰਾਰੀ। |
| ਕਰਬਲਾ | | (ਅ) | ਇਰਾਕ ਵਿਚ ਉਹ ਸਥਾਨ ਜਿੱਥੇ ਅਮਾਮ ਹੁਸੈਨ ਸ਼ਹੀਦ ਹੋਏ ਸਨ। |
| ਕਰਮ | | (ਅ) | ਬਖ਼ਸ਼ਿਸ, ਕਿਰਪਾ, ਮਿਹਰਬਾਨੀ। |
| ਕਰਜ਼ਾ | | (ਅ) | ਉਧਾਰ। |
| ਕਰਾਇਆ | | (ਫ਼) | ਭਾੜਾ, ਕਿਸੇ ਚੀਜ਼ ਦਾ ਭਾੜਾ। |
| ਕਰਾਇਆਦਾਰ | : | (ਫ਼) | ਕਿਰਾਏ ਦੇ ਮਕਾਨ ਵਿਚ ਰਹਿਣ ਵਾਲ਼ਾ। |
| ਕਰਾਹਤ | | (ਅ) | ਘਿਰਨਾ, ਨਫ਼ਰਤ। |
| ਕਰਾਬੀਨ | : | (ਤੁ) | (ਅਜੋਕੀ ਕਾਰਬਾਇਨ) ਚੌੜੇ ਮੂੰਹ ਦੀ ਨਿੱਕੀ ਬੰਦੂਕ। |
| ਕਰਾਮਾਤ | | (ਅ) | ਕਰਾਮਤ ਦਾ ਬਹੁ ਵਚਨ। ਬਜ਼ੁਰਗੀ, ਵਡਿਆਈ (ਅਸੀਂ ਕ੍ਰਿਸ਼ਮਾ ਜਾਂ ਮੌਅਜਜ਼ਾ ਨੂੰ ਕਰਾਮਾਤ ਕਹਿੰਦੇ ਹਾਂ) |
| ਕਰਾਰ | | (ਅ) | ਆਰਾਮ, ਟਿਕਾਅ, ਇਕਰਾਰ। |
| ਕਰਾਰਦਾਦ | | (ਅਫ਼) | ਮਤਾ, ਰੈਜ਼ੂੱਲੇਸ਼ਨ, ਫ਼ੈਸਲਾ, ਤਜਵੀਜ਼। |
| ਕਰਿਸ਼ਮਾ | : | (ਫ਼) | ਅਦਭੁਤ ਗੱਲ, ਕਰਾਮਾਤ। |
| ਕਰੀਨਾ | | (ਅ) | ਢੰਗ, ਸੂਰਤ, ਸਲੀਕਾ, ਅੰਦਾਜ਼। |
| ਕਰੀਬ | : | (ਅ) | ਨੇੜੇ, ਲਗਪਗ, ਤਕਰੀਬਨ। |
| ਕਰੀਬਨ | : | (ਅ) | ਲਗਪਗ, ਅੰਦਾਜ਼ੇ ਨਾਲ। |
| ਕਰੀਮ | : | (ਅ) | ਬਖ਼ਸ਼ਣਹਾਰ, ਸਖ਼ੀ, ਮਿਹਰਬਾਨ। |
| ਕਰੌਲੀ | : | (ਤੁ) | ਇਕ ਪ੍ਰਕਾਰ ਦੀ ਛੁਰੀ, ਕਟਾਰ, ਕਰਦ। |
| ਕਲੰਦਰ | : | (ਫ਼) | ਦੀਨ ਦੁਨੀਆ ਤੋਂ ਆਜ਼ਾਦ ਬੰਦਾ, ਮਸਤ। |

| | | |
|---|---|---|
| ਕਲਬ | (ਅ) | ਦਿਲ, ਹਿਰਦਾ, ਮੱਧ, ਫ਼ੌਜ ਦਾ ਮੰਝਲਾ ਭਾਗ। |
| ਕਲਮ | (ਅ) | ਕਾਨੀ, ਪੈੱਨ, ਲਿਖਣ ਦੀ ਵਸਤੂ, ਕਿਲਕ, ਕੱਟਿਆ ਹੋਇਆ, ਪਿਉਂਦ, ਪੁੜਪੁੜੀ ਦੇ ਨਿੱਕੇ-ਨਿੱਕੇ ਕੇਸ। |
| ਕਲਮਕਾਰ | (ਅਫ਼) | ਕਲਮ ਨਾਲ ਕੰਮ ਕਰਨ ਵਾਲ਼ਾ, ਲੇਖਕ, ਚਿਤ੍ਰਕਾਰ। |
| ਕਲਮਦਾਨ | (ਅਫ਼) | ਕਲਮ ਦਵਾਤ ਰੱਖਣ ਵਾਲ਼ਾ ਨਿੱਕਾ ਡਿੱਬਾ, ਪਦ। |
| ਕਲਮਬੰਦ | (ਅਫ਼) | ਲਿਖਤ ਵਿਚ ਲਿਆਉਣਾ, ਦਰਜ ਕਰਨਾ, ਨੋਟ ਕਰਨਾ। |
| ਕਲਆ | (ਅ) | (ਕਿਲ੍ਹਾ) ਕੋਟ, ਗੜ੍ਹ, ਦੁਰਗ। |
| ਕਲਈ | (ਅ) | (ਕੁਲੀ, ਸਫ਼ੈਦੀ ਘਰਾਂ ਨੂੰ ਫੇਰੀ ਜਾਣ ਵਾਲ਼ੀ, ਓਪਰੀ ਟੀਪ ਟਾਪ, ਬਰਤਨਾਂ ਨੂੰ ਫੇਰੀ ਜਾਣ ਵਾਲ਼ੀ ਸ਼ੈ, ਇਕ ਖਣਜ ਪਦਾਰਥ। |
| ਕਲਗ਼ੀ | (ਤੁ) | ਰਤਨਾਂ ਨਾਲ ਜੜਾਊ ਖੰਭਦਾਰ ਇਕ ਭੂਸ਼ਣ, ਜਿਸ ਨੂੰ ਭਾਰਤ ਦੇ ਬਾਦਸ਼ਾਹ ਅਤੇ ਰਾਜੇ ਮਹਾਰਾਜੇ ਸਿਰ 'ਤੇ ਪਹਿਨਦੇ ਹਨ। ਪੰਛੀਆਂ ਦੇ ਸਿਰ ਦੀ ਬੋਦੀ। |
| ਕਲਿਮਾ | (ਅ) | ਗੱਲ, ਉਹ ਅਰਥ ਪੂਰਨ ਗੱਲ ਜੋ ਕਿ ਬੰਦੇ ਦੇ ਮੂੰਹ 'ਚੋਂ ਨਿਕਲ਼ੇ। ਇਸਲਾਮ ਦੇ ਧਾਰਮਿਕ ਕਲਮੇ ਜਿਨ੍ਹਾਂ ਦੀ ਸੰਖਿਆ ਛੇ ਹੈ ਪਰ ਪ੍ਰਮੁੱਖ ਕਲਮਾ ਹੈ (ਲਾ ਇੱਲਾ ਅਲਾ ਇੱਲਾ ਮੁਹੰਮਦ ਰਸੂਲ ਅੱਲਾ।) (ਕਲਮਾ ਤਈਯਬਾ) |
| ਕਲਮੀ | (ਅਫ਼) | ਲਿਖਤੀ, ਪਿਉਂਦੀ। |
| ਕਲਾਂ | (ਫ਼) | ਵੱਡਾ, ਲੰਬਾ, ਬਜ਼ੁਰਗ। |
| ਕਲਾਸ਼ | (ਤੁ) | ਕੰਗਾਲ, ਨਿਰਧਨ, ਗ਼ਰੀਬ। |
| ਕਲਾਮ | (ਅ) | ਬਾਤ ਚੀਤ, ਕਾਵਿ। |
| ਕਲੀਮ | (ਅ) | ਗੱਲ ਕਰਨ ਵਾਲ਼ਾ, ਹਜ਼ਰਤ ਮੂਸਾ ਦੀ ਉਪਾਧੀ। |
| ਕਲੀਲ | (ਅ) | ਥੋੜ੍ਹਾ, ਘੱਟ, ਕਮਤੀ, ਨਿੱਕਾ। |
| ਕਵਾਇਦ | (ਅ) | ਕਾਇਦਾ ਦਾ ਬਹੁਵਚਨ, ਜ਼ਾਬਤਾ, ਅਸੂਲ, ਯੁੱਧ ਦੇ ਅਸੂਲ, ਸੈਨਾ ਦੀ ਪਰੇਡ। |
| ਕਵਾਲ | (ਅ) | ਬਜ਼ੁਰਗਾਂ ਦੇ ਕੌਲ ਗਾਉਣ ਵਾਲ਼ਾ, ਸੂਫ਼ੀਆਨਾ ਕਲਮ ਦੇ ਗਾਉਣ ਵਾਲ਼ਾ, ਗਵੱਈਆ। |
| ਕਵਾਲੀ | (ਅ) | ਸੂਫ਼ੀਆਨਾ ਕਲਾਮ ਗਾਉਣਾ। |
| ਕਵੀ | (ਅ) | ਸ਼ਕਤੀਸ਼ਾਲੀ, ਤਾਕਤਵਰ। |

| | | | |
|---|---|---|---|
| ਕਾਅਰ | | (ਅ) | ਨਦੀ, ਸਾਗਰ ਜਾਂ ਖੂਹ ਦੀ ਡੂੰਘਾਈ |
| ਕਾਅਬਾ | | (ਅ) | ਚੋਕੋਣੀ ਚੀਜ਼, ਮੁਸਲਮਾਨਾਂ ਦੇ ਪਵਿੱਤਰ, ਮੱਕਾ ਦੇ ਸਥਾਨ ਦਾ ਨਾਂ, ਜਿੱਥੇ ਹਰ ਵਰ੍ਹੇ ਹੱਜ ਅਦਾ ਕੀਤਾ ਜਾਂਦਾ ਹੈ। |
| ਕਾਇਦ | : | (ਅ) | ਰਾਹ 'ਤੇ ਲੈ ਜਾਣ ਵਾਲ਼ਾ। ਆਗੂ। |
| ਕਾਇਦਾ | | (ਅ) | ਅਸਲ, ਬੁਨਿਆਦ, ਦਸਤੂਰ, ਕਾਨੂੰਨ, ਆਦਤ, ਰਿਵਾਜ਼, ਕਰੀਨਾ। |
| ਕਾਇਨਾਤ | : | (ਅ) | ਸ੍ਰਿਸ਼ਟੀ, ਸੰਸਾਰ, ਦੁਨੀਆ, ਹੈਸੀਅਤ, ਹਕੀਕਤ। |
| ਕਾਇਮ | : | (ਅ) | ਸਥਿਤ, ਖੜ੍ਹਾ ਹੋਣ ਵਾਲ਼ਾ, ਟਿਕਿਆ ਹੋਇਆ, ਮਜ਼ਬੂਤ। |
| ਕਾਇਮ ਮੁਕਾਮ | | (ਅ) | ਬਦਲੇ ਵਿਚ, ਕਿਸੇ ਦੀ ਥਾਂ 'ਤੇ ਨਿਯੁਕਤ, ਵਕੀਲ। |
| ਕਾਇਲ | | (ਅ) | ਆਪਣੀ ਗ਼ਲਤੀ ਮੰਨ ਜਾਣ ਵਾਲ਼ਾ, ਸਹਿਮਤ ਹੋ ਜਾਣ ਵਾਲ਼ਾ। |
| ਕਾਸ਼ | | (ਫ਼) | ਸ਼ਾਲਾ, ਅਫ਼ਸੋਸ ਅਤੇ ਚਾਹਤ ਦਾ ਸ਼ਬਦ, ਰੱਬ ਕਰੇ, ਕਿੰਨਾ ਅੱਛਾ ਹੋਵੇ। |
| ਕਾਸ਼ | : | (ਤੁ) | ਫ਼ਲ ਦੀ ਲੰਬਾਨ ਵਿਚ ਕੱਟੀ ਫਾਂਕ। |
| ਕਾਸ਼ਤ | : | (ਫ਼) | ਖੇਤੀਬਾੜੀ, ਬੀਜ ਬਿਜਾਈ। |
| ਕਾਸ਼ਤਕਾਰ | : | (ਫ਼) | ਕਿਸਾਨ, ਮੁਜ਼ਾਰਾਅ, ਵਾਹੀਕਾਰ। |
| ਕਾਸਰ | | (ਅ) | ਭੁੱਲ ਕਰਨ ਵਾਲ਼ਾ, ਮਜਬੂਰ, ਨਾਚਾਰ, ਖ਼ਾਲੀ। |
| ਕਾਸਨੀ | | (ਫ਼) | ਦਵਾਈਆਂ ਵਿਚ ਵਰਤੇ ਜਾਣ ਵਾਲ਼ੀ ਇਕ ਬੂਟੀ। |
| ਕਾਸਾ | | (ਫ਼) | ਕਟੋਰਾ, ਪਿਆਲਾ। |
| ਕਾਸ਼ਾਨਾ | : | (ਫ਼) | ਨਿੱਕਾ ਜਿਹਾ ਘਰ, ਕੋਠੜਾ। |
| ਕਾਸਿਦ | : | (ਅ) | ਚਿੱਠੀ ਜਾਂ ਸੁਨੇਹਾ ਲੈ ਜਾਣ ਵਾਲ਼ਾ। |
| ਕਾਹ | : | (ਫ਼) | ਘਾਹ, ਕੱਖ, ਕੱਟੀ ਹੋਈ ਸੁੱਕੀ ਘਾਹ। |
| ਕਾਹਕਸ਼ਾਂ | : | (ਫ਼) | ਦੇਖੋ ਕਹਿਕਸ਼ਾ। |
| ਕਾਹਲ | : | (ਅ) | ਸੁਸਤ, ਕੰਮ ਚੋਰ, ਆਰਾਮ ਪਸੰਦ। |
| ਕਾਹਲੀ | : | (ਅਫ਼) | ਸੁਸਤੀ, ਆਰਾਮਪਸੰਦੀ। |
| ਕਾਕਲ | : | (ਫ਼) | ਜ਼ੁਲਫ਼ ਲਿਟ। |
| ਕਾਕਾ | : | (ਫ਼) | ਵੱਡਾ ਭਰਾ, ਚਾਚਾ (ਪੰਜਾਬੀ ਵਿਚ ਨਿੱਕਾ ਬੱਚਾ)। |
| ਕਾਗ਼ਜ਼ | : | (ਫ਼) | ਪਰਚਾ, ਰੁੱਕਾ, ਲਿਖਤ, ਦਸਤਾਵੇਜ਼। |

| | | | |
|---|---|---|---|
| ਕਾਗ਼ਜ਼ੀ | : | (ਫ਼) | ਕਾਗ਼ਜ਼ ਨਾਲ ਸਬੰਧਿਤ, ਨਾਜ਼ੁਕ, ਪਤਲਾ, ਪਤਲੀ ਛਿੱਲੜ ਵਾਲ਼ਾ। |
| ਕਾਜ਼ੀ | | (ਅ) | ਮੁਸਲਮਾਨ ਮੁਨਸਿਫ਼, ਸ਼ਰਾਅ ਅਨੁਸਾਰ ਨਿਰਨਾ ਕਰਨ ਵਾਲ਼ਾ। |
| ਕਾਜ਼ੀ ਉਲ ਹਾਜਾਤ | : | (ਅ) | ਲੋੜਾਂ ਪੂਰੀਆਂ ਕਰਨ ਵਾਲ਼ਾ, ਰੱਬ, ਪਰਮਾਤਮਾ। |
| ਕਾਤਿਬ | | (ਅ) | ਲਿਖਣ ਵਾਲ਼ਾ, ਖ਼ੁਸ਼ ਨਵੀਸ, ਨਕਲ ਨਵੀਸ |
| ਕਾਤਿਲ | | (ਅ) | ਖ਼ੂਨੀ, ਕਤਲ ਕਰਨ ਵਾਲ਼ਾ, ਖ਼ਤਰਨਾਕ। |
| ਕਾਤੇਅ | | (ਅ) | ਕੱਟ ਦੇਣ ਵਾਲ਼ਾ, ਕਤਅ ਕਰਨ ਵਾਲ਼ਾ। |
| ਕਾਦਿਰ | | (ਅ) | ਸ਼ਕਤੀਸ਼ਾਲੀ, ਕੁਦਰਤ ਵਾਲ਼ਾ, ਮੁਖ਼ਤਿਆਰ, ਭਾਵ ਰੱਬ। |
| ਕਾਦਿਰੀ | | (ਅ) | ਸ਼ੇਖ ਅਬਦੁਲ ਕਾਦਰ ਦੇ ਨਾਲ ਸਬੰਧਿਤ ਫ਼ਿਰਕਾ। |
| ਕਾਨੂਨ | | (ਅ) | ਢੰਗ, ਵਿਧਾਨ, ਜ਼ਾਬਤਾ। |
| ਕਾਨੂਨਨ | | (ਅ) | ਕਾਨੂੰਨੀ ਤੌਰ 'ਤੇ। |
| ਕਾਨੂੰਗੋ, ਕਾਨੂਨਗੋ | | (ਅਫ਼) | ਉਹ ਵਿਅਕਤੀ ਜਿਸ ਦੇ ਪਾਸ ਸਾਰੇ ਖੇਤਰ ਜਾਂ ਜ਼ਿਲ੍ਹੇ ਦੀਆਂ ਜ਼ਮੀਨਾਂ ਦਾ ਹਿਸਾਬ ਹੁੰਦਾ ਹੈ, ਝਗੜਾਲੂ ਵਿਅਕਤੀ ਨੂੰ ਵੀ ਕਿਹਾ ਜਾਂਦਾ ਹੈ। |
| ਕਾਨੂਨਦਾਨ | | (ਅਫ਼) | ਕਾਨੂੰਨ ਦਾ ਜਾਣਕਾਰ। |
| ਕਾਫ਼ਿਰ | | (ਅ) | ਬੇਦੀਨ, ਰੱਬ ਦੀ ਹੋਂਦ ਨਾਂ ਮੰਨਣ ਵਾਲ਼ਾ, ਜ਼ਾਮਿਲ। |
| ਕਾਫ਼ਿਲਾ | | (ਅ) | ਕਾਰਵਾਨ, ਮੁਸਾਫ਼ਿਰਾਂ, ਤਾਜਰਾਂ ਜਾਂ ਯਾਤਰੀਆਂ ਦਾ ਟੋਲਾ। |
| ਕਾਫ਼ੀਆ | | (ਅ) | ਪਿੱਛੇ ਚੱਲਣ ਵਾਲਾ, ਵਾਰ-ਵਾਰ ਆਉਣ ਵਾਲ਼ਾ, ਅਰੂਜ਼ ਅਨੁਸਾਰ ਰਦੀਫ਼ ਤੋਂ ਪਹਿਲਾਂ ਆਉਣ ਵਾਲ਼ਾ ਸ਼ਬਦ। |
| ਕਾਫ਼ੂਰ | | (ਅ) | ਮੁਸ਼ਕ ਕਪੂਰ, ਇਕ ਪਦਾਰਥ ਖ਼ੁਸ਼ਬੂਦਾਰ ਜੋ ਕਿ ਦਵਾ ਵਜੋਂ ਵਰਤਿਆ ਜਾਂਦਾ ਹੈ ਅਤੇ ਖੁੱਲ੍ਹਾ ਰਹਿ ਜਾਣ 'ਤੇ ਉੱਡ ਜਾਂਦਾ ਹੈ। |
| ਕਾਬਿਜ਼ | | (ਅ) | ਕਬਜ਼ਾ ਕਰਨ ਜਾਂ ਰੱਖਣ ਵਾਲ਼ਾ, ਕਬਜ਼ ਕਰਨ ਵਾਲ਼ੀ ਵਸਤੂ। |
| ਕਾਬਿਲ | | (ਅ) | ਯੋਗ ਲਾਇਕ, ਤਜਰਬੇਕਾਰ। |
| ਕਾਬਲੀਅਤ | | (ਅ) | ਲਿਆਕਤ, ਸਲੀਕਾ, ਯੋਗਤਾ। |
| ਕਾਬੂ | | (ਅ) | ਵਸ, ਜ਼ੋਰ, ਇਖ਼ਤਿਆਰ। |

| | | | |
|---|---|---|---|
| ਕਾਮਤ | | (ਅ) | ਡੀਲ ਡੌਲ, ਸਰੀਰ ਕੱਦ। |
| ਕਾਮਿਲ | | (ਅ) | ਸੰਪੂਰਨ, ਪੂਰਾ, ਪਹੁੰਚਿਆ ਹੋਇਆ, ਮਾਹਰ। |
| ਕਾਰ | | (ਫ਼) | ਕੰਮ, ਕਾਰਜ, ਧੰਦਾ, ਪੇਸ਼ਾ, ਹੁਨਰ। |
| ਕਾਰਕਰਦਗੀ | | (ਫ਼) | ਕਾਰਗੁਜ਼ਾਰੀ, ਚੰਗਾ ਕੰਮ ਕਰਨਾ। |
| ਕਾਰਗਰ | | (ਫ਼) | ਲਾਭਦਾਇਕ, ਅਸਰ, ਕਰਨ ਵਾਲ਼ਾ। |
| ਕਾਰਦ | | (ਫ਼) | ਕਰਦ, ਛੁਰੀ, ਚਾਕੂ। |
| ਕਾਰਬੰਦ | | (ਫ਼) | ਅਮਲ ਕਰਨ ਵਾਲ਼ਾ, ਤਾਅਮੀਲ ਕਰਨ ਵਾਲ਼ਾ। |
| ਕਾਰਆਮਦ | | (ਫ਼) | ਲਾਭਕਾਰੀ, ਕੰਮ ਆਉਣ ਵਾਲ਼ਾ। |
| ਕਾਰਸਾਜ਼ | | (ਫ਼) | ਕੰਮ ਬਣਾਉਣ ਵਾਲ਼ਾ, ਵਿਗੜੀ ਸੁਆਰਨ ਵਾਲ਼ਾ, ਰੱਬ। |
| ਕਾਰਕੁਨ | | (ਫ਼) | ਕਰਿੰਦਾ, ਕੰਮ ਕਰਨ ਵਾਲ਼ਾ। |
| ਕਾਰਖ਼ਾਨਾ | | (ਫ਼) | ਚੀਜ਼ਾਂ ਬਣਾਉਣ ਤਿਆਰ ਕਰਨ ਦੀ ਥਾਂ, ਕਾਰੋਬਾਰ। |
| ਕਾਰਖ਼ਾਨਾਦਾਰ | | (ਫ਼) | ਕਾਰਖ਼ਾਨੇ ਦਾ ਮਾਲਕ। |
| ਕਾਰੇਖ਼ੈਰ | | (ਫ਼) | ਨੇਕੀ ਦਾ ਕੰਮ, ਸ਼ੁੱਭ ਕਾਰਜ। |
| ਕਾਰਗਾਹ | | (ਫ਼) | ਕੰਮ ਕਰਨ ਦੀ ਥਾਂ, ਕਾਰਖ਼ਾਨਾ। |
| ਕਾਰਗੁਜ਼ਾਰ | | (ਫ਼) | ਸੇਵਾਦਾਰ, ਕਾਰਿੰਦਾ। |
| ਕਾਰਗੁਜ਼ਾਰੀ | | (ਫ਼) | ਸੇਵਾਦਾਰੀ, ਹੁਸ਼ਿਆਰੀ ਤੋਂ ਕੰਮ ਲੈਣਾ। |
| ਕਾਰਜ਼ਾਰ | | (ਫ਼) | ਯੁੱਧ, ਲੜਾਈ, ਜੰਗ, ਮਾਅਰਕਾ। |
| ਕਾਰਨਾਮਾ | | (ਫ਼) | ਵਿਸ਼ੇਸ਼ ਕਾਰਜ, ਅਦਭੁਤ ਕੰਮ। |
| ਕਾਰਵਾਂ | | (ਫ਼) | ਕਾਫ਼ਲਾ। |
| ਕਾਰਵਾਈ | | (ਫ਼) | ਕੰਮ ਕਾਜ, ਕੰਮ ਚਲਾਣਾ, ਅਦਾਲਤ ਦੀ ਕਾਰਵਾਈ। |
| ਕਾਰਿੰਦਾ | : | (ਫ਼) | ਮਿਹਨਤੀ, ਕੰਮ ਕਰਨ ਵਾਲ਼ਾ। |
| ਕਾਰੀ | | (ਫ਼) | ਗਹਿਰਾ, ਭਾਰੀ, ਜ਼ਬਰਦਸਤ, ਕਾਰਗਰ। |
| ਕਾਰੀ | | (ਅ) | ਪੜ੍ਹਣ ਵਾਲ਼ਾ, ਪਾਠੀ, ਕੁਰਾਨ ਸ਼ਰੀਫ ਦਾ ਪਾਠੀ। |
| ਕਾਰੀਗਰ | | (ਫ਼) | ਹੁਨਰਮੰਦ, ਮਾਹਰ, ਉਸਤਾਦ। |
| ਕਾਰੀਗਰੀ | : | (ਫ਼) | ਹੁਨਰਮੰਦੀ, ਮੁਹਾਰਤ, ਉਸਤਾਦੀ। |
| ਕਾਰੂਰਾ | : | (ਅ) | ਉਹ ਸ਼ੀਸ਼ੀ ਜਿਸ ਵਿਚ ਪੇਸ਼ਾਬ ਭਰ ਕੇ ਹਕੀਮ ਜਾਂ ਡਾਕਟਰ ਦੇ ਪਾਸ ਲੈ ਕੇ ਜਾਂਦੇ ਹਨ, ਹੁਣ ਇਸ ਦਾ |

ਅਰਥ ਪੇਸ਼ਾਬ ਜਾਂ ਮੂਤਰ ਹੀ ਹੋ ਗਿਆ ਹੈ।

| | | |
|---|---|---|
| ਕਾਰੋਬਾਰ | (ਫ਼) | ਵਿਉਪਾਰ, ਧੰਦਾ, ਕੰਮ ਕਾਜ। |
| ਕਾਲਬ | (ਅ) | ਢਾਂਚਾ, ਸਰੀ, ਸ਼ਟਰਿੰਗ। |
| ਕਾਲੀਨ | (ਤੁ) | ਗ਼ਲੀਚਾ, ਵਿਛੌਣਾ। |
| ਕਾਵਿਸ਼ | (ਫ਼) | ਖੋਜ, ਤਲਾਸ਼, ਭਾਲ਼, ਢੂੰਡ। |
| ਕਿਆਸ | (ਅ) | ਅੰਦਾਜ਼ਾ, ਅਟਕਲ, ਵਿਚਾਰ, ਰਾਏ। |
| ਕਿਆਮਤ | (ਅ) | ਪਰਲੌ, ਇਸਲਾਮ ਧਰਮ ਅਨੁਸਾਰ ਉਹ ਦਿਨ ਜਦੋਂ ਮੁਰਦੇ ਜੀਵਤ ਹੋ ਕੇ ਉੱਠ ਖੜ੍ਹੋਣਗੇ ਅਤੇ ਕੀਤੇ ਦਾ ਲੇਖਾ ਜੋਖਾ ਹੋਵੇਗਾ। ਆਫ਼ਤ, ਜ਼ੁਲਮ, ਫ਼ਸਾਦ। |
| ਕਿਆਮ | (ਅ) | ਠਹਿਰਨਾ, ਠਹਿਰਾਓ, ਮਜ਼ਬੂਤੀ, ਸਾਬਤ ਕਦਮੀ, ਖੜ੍ਹੋਣਾ। |
| ਕਿਆਦਤ | (ਅ) | ਅਗਵਾਈ, ਸਰਦਾਰੀ, ਰਹਿਨੁਮਾਈ। |
| ਕਿਆਫ਼ਾ | (ਅ) | ਅੰਦਾਜ਼ਾ। |
| ਕਿਸਤ | (ਅ) | ਭਾਗ, ਟੁਕੜਾ, ਉਹ ਰਕਮ ਜਿਹੜੀ ਕਿ ਇਕਰਾਰ ਅਨੁਸਾਰ ਥੋੜ੍ਹੀ-ਥੋੜ੍ਹੀ ਅਦਾ ਕੀਤੀ ਜਾਵੇ |
| ਕਿਸ਼ਤ | (ਫ਼) | ਸ਼ਤਰੰਜ ਦੀ ਖੇਡ ਵਿਚ ਬਾਦਸ਼ਾਹ ਦਾ ਅਜਿਹੇ ਖ਼ਾਨੇ ਵਿਚ ਹੋਣਾ ਕਿ ਜੇਕਰ ਕੋਈ ਹੋਰ ਮੋਹਰਾ ਉਸ ਥਾਂ 'ਤੇ ਹੁੰਦਾ ਤਾਂ ਮਾਰਿਆ ਜਾਂਦਾ। |
| ਕਿਸ਼ਤੀ | (ਫ਼) | ਦੇਖੋ ਕਸ਼ਤੀ |
| ਕਿਸਤਬੰਦੀ | (ਅਫ਼) | ਇਕਰਾਰ ਅਨੁਸਾਰ ਥੋੜ੍ਹੀ-ਥੋੜ੍ਹੀ ਅਦਾਇਗੀ ਕਰਨੀ। |
| ਕਿਸਤਵਾਰ | (ਅਫ਼) | ਕਿਸ਼ਤ ਦੇ ਮੁਤਾਬਿਕ। |
| ਕਿਸਮ | (ਅ) | ਤਰ੍ਹਾਂ, ਭਾਂਤ, ਢੰਗ, ਜਿਨਸ। |
| ਕਿਸ਼ਮਿਸ਼ | (ਫ਼) | ਦਾਖ, ਸੁਕਾਏ ਗਏ ਨਿੱਕੇ ਅੰਗੂਰ। |
| ਕਿਸਮਤ | (ਅ) | ਤਕਦੀਰ, ਨਸੀਬ, ਵੰਡ, ਭਾਗ। |
| ਕਿੱਸਾ | (ਅ) | ਕਹਾਣੀ, ਵਾਰਤਾ। |
| ਕਿਸਾਸ : | (ਅ) | ਖ਼ੂਨ ਦਾ ਬਦਲਾ ਖ਼ੂਨ, ਬਦਲਾ। |
| ਕਿਹ | (ਫ਼) | ਜਿਵੇਂ ਜਾਂ ਜੋ ਦੀ ਥਾਂ ਵਾਕ ਵਿਚ ਵਰਤਿਆ ਜਾਂਦਾ ਹੈ। "ਜਿਵੇਂ ਕਿਹ ਦੱਸਿਆ ਗਿਆ ਹੈ", ਵਿਚ ਕਹਿ ਹੈ। |
| ਕਿੰਗਰਾ | (ਫ਼) | ਜੋ ਇਮਾਰਤ ਦੇ ਉੱਪਰ ਬਣਾਉਂਦੇ ਹਾਂ, ਪਾਸੇ। |

| | | | |
|---|---|---|---|
| ਕਿਜ਼ਬ | : | (ਅ) | ਝੂਠ। |
| ਕਿਜ਼ਲਬਾਸ਼ | : | (ਤੁ) | ਲਾਲ ਸਿਰ, ਈਰਾਨ ਦੀ ਫ਼ੌਜ ਬਾਰਾਂ ਕੋਨਿਆਂ ਵਾਲ਼ੀ ਲਾਲ ਟੋਪੀ ਪਹਿਨਦੀ ਸੀ ਇਸ ਲਈ ਉਸ ਦੇ ਸੈਨਿਕ ਇਸ ਨਾਂ ਨਾਲ ਜਾਣੇ ਜਾਣ ਲੱਗੇ ਸਨ। |
| ਕਿਤਾਬ | | (ਅ) | ਪੁਸਤਕ, ਪੋਥੀ। |
| ਕਿਬਲਾ | : | (ਅ) | ਉਹ ਪਾਸਾ ਜਿੱਧਰ ਮੂੰਹ ਕਰ ਕੇ ਮੁਸਲਮਾਨ ਨਮਾਜ਼ ਅਦਾ ਕਰਦੇ ਹਨ। ਸ਼੍ਰੀ ਮਾਨ, ਹਜ਼ਰਤ, ਜਨਾਬ। |
| ਕਿਬਲਾ ਹਾਜ਼ਾਤ | : | (ਅ) | ਮੁਰਾਦਾਂ ਪੂਰੀਆਂ ਕਰਨ ਵਾਲ਼ਾ, ਲੋਕਾਂ ਦੀਆਂ ਲੋੜਾਂ ਪੂਰੀਆਂ ਕਰਨ ਵਾਲ਼ਾ। |
| ਕਿਰਮ | : | (ਫ਼) | ਕੀੜਾ, ਮਕੌੜਾ। |
| ਕਿਰਮਜ਼ੀ | : | (ਅ) | ਕਿਰਮਚੀ, ਲਾਲ, ਸੁਰਖ਼। |
| ਕਿਰਤਾਸ਼ | : | (ਅ) | ਕਾਗ਼ਜ਼। |
| ਕਿਰਦਾਰ | : | (ਫ਼) | ਚਾਲ ਚਲਣ, ਆਦਤ। |
| ਕਿਰਾਇਆ | : | (ਫ਼) | ਦੇਖੋ ਕਰਾਇਆ। |
| ਕਿਲਕ | : | (ਫ਼) | ਕਾਨਾ, ਇਕ ਪ੍ਰਕਾਰ ਦੀ ਬੂਟੀ ਜਿਸ ਤੋਂ ਕਲਮਾਂ ਬਣਾਈਆਂ ਜਾਂਦੀਆਂ ਹਨ। |
| ਕਿੱਲਤ | : | (ਅ) | ਥੁੜ, ਘਾਟ। |
| ਕਿਲਾਅ | : | (ਅ) | ਦੇਖੋ ਕਲਾਅ। |
| ਕੀਸਾ | | (ਫ਼) | ਖੀਸਾ, ਜੇਬ, ਪਾਕਿਟ, ਥੈਲੀ। |
| ਕੀਨਾ | | (ਫ਼) | ਸਾੜਾਂ, ਹਸਦ, ਈਰਖਾ। |
| ਕੀਮਤ | | (ਅ) | ਮੁੱਲ, ਭਾ, ਕਦਰ, ਦਾਮ। |
| ਕੀਮਤੀ | | (ਅਫ਼) | ਮੁੱਲਵਾਨ, ਵੱਡੀ ਕੀਮਤ ਦਾ। |
| ਕੀਮਾ | | (ਫ਼) | ਨਿੱਕਾ-ਨਿੱਕਾ ਕੀਤਾ ਮਾਸ। |
| ਕੀਮੀਆ | : | (ਅ) | ਰਸਾਇਣ, ਅਕਸੀਰ, ਕੈਮਿਸਟਰੀ, ਤਾਂਬੇ ਨੂੰ ਸੋਨਾ ਬਣਾਉਣਾ। |
| ਕੁਸ | | (ਫ਼) | ਇਸਤਰੀ ਦਾ ਗੁਪਤ ਅੰਗ। |
| ਕੁਸ਼ਤਾ | | (ਫ਼) | ਮਾਰਿਆ ਹੋਇਆ, ਕਤਲ ਕੀਤਾ ਹੋਇਆ, ਆਸ਼ਿਕ ਵੀ ਕੁਸ਼ਤਾ ਹੀ ਹੁੰਦਾ ਹੈ, ਖਣਿਜ ਪਦਾਰਥ ਦਾ ਭਰਮ ਕਰਨਾ। |
| ਕੁਸ਼ਤੀ | : | (ਫ਼) | ਘੋਲ਼, ਮੱਲ ਯੁੱਧ। |

| | | |
|---|---|---|
| ਕੁਸ਼ਾਦਾ | (ਫ਼) | ਖੁੱਲ੍ਹਾ, ਪਸਰਿਆ ਹੋਇਆ, ਲੰਬਾ ਚੌੜਾ। |
| ਕੁਹਾਨ : | (ਫ਼) | ਕੁਹਾਂਟ, ਊਠ ਦੀ ਪਿੱਠ ਵਾਲ਼ਾ ਉਭਾਰ। |
| ਕੁੰਜ | (ਫ਼) | ਕੋਨਾ, ਪਾਸਾ, ਕਿਨਾਰਾ, ਨਿਵੇਕਲੀ ਜਿਹੀ ਕੋਈ ਥਾਂ, ਤਨਹਾਈ ਦੀ ਥਾਂ, ਖੂੰਜਾ। |
| ਕੂਜ਼ਾ | (ਫ਼) | ਕੁੱਜਾ, ਡੌਂਗਾ, ਮਿੱਟੀ ਦਾ ਇਕ ਭਾਂਡਾ। |
| ਕੁਤਬ | (ਅ) | ਧਰਤੀ ਦੇ ਮੰਨੇ ਜਾਂਦੇ ਧੁਰੇ ਦੇ ਦੋਵੇਂ ਸਿਰੇ। ਇਕ ਉੱਤਰੀ ਕਤਬ ਅਤੇ ਦੂਜਾ ਦੱਖਣੀ ਕਤਬ, ਧਰੁਵ। |
| ਕੁਤਬ | (ਅ) | ਕਿਤਾਬ ਦਾ ਬਹੁ-ਵਚਨ। |
| ਕੁੰਦ | (ਫ਼) | ਖੁੰਢੀ, ਜੋ ਤੇਜ਼ ਨਾ ਹੋਵੇ। |
| ਕੁਦਰਤ | (ਅ) | ਸ਼ਕਤੀ, ਤਾਕਤ, ਹੌਸਲਾ, ਰੱਬ ਦੀ ਸ਼ਕਤੀ, ਪ੍ਰਕਿਰਤੀ। |
| ਕੁਦਰਤੀ | (ਅਫ਼) | ਕੁਦਰਤ ਵੱਲੋਂ, ਅਸਲੀ, ਰੱਬ ਸਬੱਧੀ, ਪ੍ਰਕਿਰਤਕ। |
| ਕੁਨ | (ਅ) | ਹੋ ਜਾ, ਹੋਂਦ ਵਿਚ ਆ ਜਾ, ਰੱਬ ਨੇ ਜਦੋਂ ਸ੍ਰਿਸ਼ਟੀ ਦੀ ਸਾਜਨਾ ਕਰਨੀ ਚਾਹੀ ਤਾਂ ਇਹੋ ਸ਼ਬਦ ਉਚਾਰਿਆ ਸੀ - ਇਹ ਇਸਲਾਮ ਧਰਮ ਦੀ ਮਨੌਤ ਹੈ। |
| ਕੁਫ਼ਰ | (ਅ) | ਬੇਦੀਨੀ, ਨਾਸ਼ੁਕਰੀ। |
| ਕੁਫ਼ਲ | (ਅ) | ਜਿੰਦਰਾ, ਤਾਲਾ। |
| ਕੁਮ | (ਅ) | ਉੱਠ ਖੜ੍ਹਾ ਹੋ, ਬੈਠ ਜਾ, ਜੀਵਤ ਹੋ ਜਾ। ਹਜ਼ਰਤ ਈਸਾ ਕਰਾਮਾਤ ਕਰਨ ਸਮੇਂ ਕਿਹਾ ਕਰਦੇ ਸਨ। |
| ਕੁਮਕ | (ਤੁ) | ਸਹਾਇਤਾ, ਇਹ ਭਾਵੇਂ ਯੁੱਧ ਖੇਤਰ ਵਿਚ ਹੋਵੇ ਭਾਵੇਂ ਕਿਸੇ ਕਾਰੋਬਾਰ ਵਿਚ। |
| ਕੁੰਮ ਬਾ ਇਜ਼ਨ ਅੱਲ੍ਹਾ: | (ਅ) | ਅੱਲ੍ਹਾ ਦੇ ਹੁਕਮ ਨਾਲ ਉੱਠ, ਹਜ਼ਰਤ ਈਸਾ ਦੀ ਕਰਾਮਾਤ। |
| ਕੁਰਸ | (ਅ) | ਟਿੱਕੀ, ਟਿੱਕੀ ਵਰਗੀ ਗੋਲ਼ ਵਸਤੂ। |
| ਕੁਰਕ | (ਤੁ) | ਜ਼ਬਤੀ, ਰੋਕ, ਮਨਾਹੀ, ਬੰਦਿਸ਼, ਕੁੱਕੜੀ ਦਾ ਕੁੜਕ ਹੋਣਾ ਇਹੋ ਸ਼ਬਦ ਹੈ। ਤੁਰਕੀ ਭਾਸ਼ਾ ਵਿਚ ਕੁਕੜੀ ਦੀ ਆਵਾਜ਼ ਨੂੰ ਵੀ ਕੁਰਕ ਹੀ ਕਿਹਾ ਜਾਂਦਾ ਹੈ। |
| ਕੁਰਬ | (ਅ) | ਨੇੜ, ਇੱਜ਼ਤ ਮਾਣ, ਮਰਤਬਾ। |
| ਕੁਰਬਤ | (ਅ) | ਨੇੜਤਾ, ਰਿਸ਼ਤਾ। |
| ਕੁਰਆ : | (ਅ) | ਪਾਸਾ। |

| | | |
|---|---|---|
| ਕੁਰਆਨ | (ਅ) | ਕੋਸ਼ਗਤ ਅਰਥ ਹਨ ਪੜ੍ਹਣਾ, ਕੁਰਾਨ ਸ਼ਰੀਫ਼, ਮੁਸਲਮਾਨਾਂ ਦੀ ਧਾਰਮਿਕ ਪੁਸਤਕ। |
| ਕੁਰਸੀ | (ਅ) | ਤਖ਼ਤ, ਗੱਦੀ, ਮੁਸਲਮਾਨੀ ਅਨੁਸਾਰ ਅਠੋਂਵ ਆਸਮਾਨ 'ਤੇ ਰੱਬ ਦੇ ਤਖ਼ਤ ਦੀ ਥਾਂ। |
| ਕੁਰਸੀ ਨਾਮਾ | (ਅਫ਼) | ਪੀੜ੍ਹੀਆਂ ਦਾ ਵੇਰਵਾ। |
| ਕੁਰਤਾ | (ਫ਼) | ਕੁੜਤਾ, ਬਿਨਾ ਕਾਲਰ ਤੋਂ ਝੱਗਾ। |
| ਕੁਰਬਾਨ | (ਅ) | ਭੇਟਾ, ਨਿਸਾਰ, ਸਦਕੇ, ਫ਼ਿਦਾ। |
| ਕੁਰਬਾਨੀ | (ਅਫ਼) | ਤਿਆਗ ਭਾਵਨਾ, ਈਦ ਕੁਰਬਾਨ ਨੂੰ ਜਾਨਵਰ ਦਾ ਜ਼ਿਬਾਹ ਕਰਨਾ। |
| ਕੁਰੈਸ਼ : | (ਅ) | ਅਰਬ ਦੇ ਇਕ ਵਿਉਪਾਰੀ ਕਬੀਲੇ ਦਾ ਨਾਂ, ਹਜ਼ਰਤ ਮੁਹੰਮਦ ਇਸੇ ਕਬੀਲੇ 'ਚੋਂ ਸਨ। |
| ਕੁਰੈਸ਼ੀ | (ਅ) | ਕੁਰੇਸ਼ ਕਬੀਲੇ ਨਾਲ ਸਬੰਧਿਤ। |
| ਕੁਲ | (ਅ) | ਸਾਰੇ ਦਾ ਸਾਰਾ, ਹਰ ਇਕ, ਸਭ, ਤਮਾਮ। |
| ਕੁਲਚਾ | (ਫ਼) | ਇਹ ਸ਼ਬਦ ਫ਼ਾਰਸੀ ਭਾਸ਼ਾ ਵਿਚ ਕਲੀਚਾ ਹੈ। ਮੈਦੇ ਦੀ ਖ਼ਮੀਰੀ ਰੋਟੀ। |
| ਕੁੱਲਾ | (ਫ਼) | ਕੁਲਾਹ ਦਾ ਨਿੱਕਾਕਰਨ, ਟੋਪੀ। |
| ਕੁਲੀਆ | (ਅ) | ਆਮ ਕਾਇਦਾ, ਅਸੂਲ, ਕੁੱਲ ਦਾ ਕੁੱਲ। |
| ਕੁਲਿਆਤ | (ਅ) | ਕੁੱਲ ਦਾ ਬਹੁਵਚਨ, ਇਕ ਹੀ ਵਿਅਕਤੀ ਦੀਆਂ ਸਾਰੀਆਂ ਰਚਨਾਵਾਂ ਦੀ ਪੁਸਤਕ। |
| ਕੁਲੀ | (ਤੁ) | ਗ਼ੁਲਾਮ, (ਸਾਡੇ ਏਥੇ ਬੋਝਾ ਚੁੱਕਣ ਵਾਲ਼ਾ, ਅਤੇ ਮਜ਼ਦੂਰ ਕੁਲੀ ਕਹਾਉਂਦਾ ਹੈ।) |
| ਕੁਲੀਚਾ | (ਫ਼) | ਦੇਖੋ ਕੁਲਚਾ। |
| ਕੁਲੀਦ | (ਫ਼) | ਚਾਬੀ, ਕੁੰਜੀ। |
| ਕੂੱਵਤ | (ਅ) | ਸ਼ਕਤੀ, ਤਾਕਤ, ਜ਼ੋਰ। |
| ਕੂਕ | (ਫ਼) | ਸ਼ੋਰ, ਚੀਖ਼, ਉੱਚੀ ਆਵਾਜ਼, ਤਿੱਖੀ ਤੇ ਉੱਚੀ ਆਵਾਜ਼ |
| ਕੂਚ | (ਫ਼) | ਰਵਾਨਗੀ, ਇਕ ਥਾਂ ਤੋਂ ਦੂਜੀ ਥਾਂ ਜਾਣਾ। |
| ਕੂਚਾ | (ਫ਼) | ਗਲ਼ੀ, ਮੁਹੱਲਾ। |
| ਕੂਜਾ | (ਫ਼) | ਕੁੱਜਾ। |
| ਕੂਰਮ | (ਤੁ) | ਤਲ਼ਿਆ ਹੋਇਆ ਗੋਸ਼ਤ, ਬਿਲਕੁਲ ਭੁੰਨੀ ਹੋਈ |

ਚੀਜ਼। (ਸਾਡਾ ਖ਼ੁਸਮਾ ਇਸੇ ਤੋਂ ਹੈ)

| | | |
|---|---|---|
| ਕੈ | (ਅ) | ਉਲਟੀ, ਉੱਪਰ ਛੱਲੀ, ਉਛਾਲ਼ੀ। |
| ਕੈ | (ਫ਼) | ਵੱਡਾ ਬਾਦਸ਼ਾਹ, ਈਰਾਨ ਦੇ ਕਿਆਨੀਆ ਖ਼ਾਨਦਾਨ ਨਾਲ ਸਬੰਧਿਤ ਰਾਜਾ। |
| ਕੈਸਰ | (ਅ) | ਸ਼ਹਿਨਸ਼ਾਹ, ਰੂਮ ਦੇ ਰਾਜੇ ਦੀ ਪਦਵੀ, ਉਂਞ ਸੀਜ਼ਰ ਅਤੇ ਜ਼ਾਰ ਸ਼ਬਦ ਵੀ ਬਾਦਸ਼ਾਹਾਂ ਲਈ ਇਸੇ ਸ਼ਬਦ ਤੋਂ ਵਰਤਦੇ ਹਨ। |
| ਕੈਂਚੀ | (ਤੁ) | ਕਤਰਨੀ, ਕੱਪੜਾ ਕੱਟਣ ਦਾ ਸੰਦ। |
| ਕੈਦ | (ਅ) | ਪਾਬੰਦੀ, ਬੰਦੀਖ਼ਾਨਾ, ਰੋਕ, ਸ਼ਰਤ। |
| ਕੈਦੀ | (ਅਫ਼) | ਮੁਜਰਿਮ, ਅਪਰਾਧੀ, ਗ੍ਰਿਫ਼ਤਾਰ, ਬੰਦੀ। |
| ਕੈਫ਼ੀਅਤ | (ਅ) | ਹਾਲਤ, ਵਰਨਣ, ਰੰਗ ਢੰਗ, ਹਕੀਕਤ। |
| ਕੈਲੂਲਾ | (ਅ) | ਦੁਪਹਿਰ ਦੇ ਭੋਜਨ ਉਪਰੰਤ ਕੁਝ ਸਮਾਂ ਆਰਾਮ ਕਰਨਾ। |
| ਕੋਸ਼ਿਸ਼ | (ਫ਼) | ਪਰਿਆਸ, ਯਤਨ, ਨੱਸ ਭੱਜ। |
| ਕੋਹ | (ਫ਼) | ਪਰਬਤ। |
| ਕੋਹਾਨ | (ਫ਼) | ਢੁੱਠ |
| ਕੋਤਲ | (ਤੁ) | ਸਵਾਰੀ ਲਈ ਖ਼ਾਸ ਘੋੜਾ, ਉਹ ਘੋੜਾ ਜਿਹੜਾ ਅਮੀਰਾਂ ਦੀ ਸਵਾਰੀ ਦੇ ਅੱਗੇ ਅੱਗੇ ਸਜਾ ਸੰਵਾਰ ਕੇ ਕੇਵਲ ਸਜਾਵਟ ਅਤੇ ਦਿਖਾਵੇ ਲਈ ਹੋਵੇ। |
| ਕੋਤਾਹ | (ਫ਼) | ਨਿੱਕਾ, ਥੋੜ੍ਹਾ, ਛੋਟਾ, ਤੰਗ। |
| ਕੋਤਾਹੀ | (ਫ਼) | ਤੰਗੀ, ਕਮੀ, ਕਸਰ, ਨੁਕਸ। |
| ਕੌਨੇਨ | (ਅ) | ਦੋਨੋ ਜਹਾਨ, ਦੀਨ ਅਤੇ ਦੁਨੀਆ। |
| ਕੋਫ਼ਤ | (ਫ਼) | ਸਦਮਾ, ਦੁੱਖ, ਦਰਦ, ਪੀੜ, ਕੁਟਾਈ, ਕੁੱਟਣਾ। |
| ਕੋਫ਼ਤਾ | (ਫ਼) | ਕੱਟਿਆ ਹੋਇਆ, ਕੀਮੇ ਦੇ ਗੱਲ ਕਬਾਬ ਜੋ ਕਿ ਸ਼ੋਰਬੇ ਵਿਚ ਪਾਂਦੇ ਹਨ। (ਕੋਫਤੇ ਸਬਜ਼ੀ ਦੇ ਵੀ ਬਣਦੇ ਹਨ।) |
| ਕੌਸਰ | (ਅ) | ਬਹਿਸ਼ਤ ਦੀ ਇਕ ਨਹਿਰ, ਜੰਨਤ ਦਾ ਇਕ ਹੌਜ਼। |
| ਕੌਮ | (ਅ) | ਨਸਲ, ਜ਼ਾਤ, ਗੋਤ, ਖ਼ਾਨਦਾਨ, ਫ਼ਿਰਕਾ। |
| ਕੌਮੀ | (ਅ) | ਕੌਮ ਨਾਲ ਸਬੰਧਿਤ, ਰਾਸ਼ਟਰੀ, ਵਤਨੀ। |
| ਕੌਮੀਅਤ | (ਅ) | ਰਾਸ਼ਟਰੀਅਤਾ, ਨਸਲ। |

| | | | |
|---|---|---|---|
| ਕੌਰਨਿਸ਼ | : | (ਤੁ) | ਝੁਕ ਕੇ ਸਲਾਮ ਕਰਨੀ, ਡੰਡੌਤ ਕਰਨੀ। |
| ਕੌਲ | : | (ਅ) | ਵਚਨ, ਕਥਨ। |
| ਕੌਲੇ ਫੇਅਲ | | (ਅ) | ਕਰਨੀ ਅਤੇ ਕਥਨੀ। |

## ਖ

| | | |
|---|---|---|
| ਖ਼ਸ | (ਫ਼) | ਸੁੱਕਾ ਘਾ, ਇਕ ਖ਼ਾਸ ਕਿਸਮ ਦੇ ਖ਼ੁਸ਼ਬੂਦਾਰ ਘਾ ਦੀ ਜੜ੍ਹ ਜੋ ਕਿ ਗਰਮੀਆਂ ਵਿਚ ਖਿੜਕੀਆਂ ਬੂਹਿਆਂ 'ਤੇ ਲਗਾਉਣ ਵਾਲੀਆਂ ਟੱਟੀਆਂ ਬਣਾਉਣ ਦੇ ਲਈ ਵਰਤੀ ਜਾਂਦੀ ਹੈ। |
| ਖ਼ਸਮ | (ਅ) | ਮਾਲਕ, ਪਤੀ, ਦੁਸ਼ਮਣ। |
| ਖ਼ਸਲਤ | (ਅ) | ਆਦਤ, ਮਜ਼ਾਜ, ਸੀਰਤ। |
| ਖ਼ਸ਼ਖ਼ਾਸ਼ | (ਫ਼) | ਪੋਸਤ ਦੇ ਦਾਣੇ, ਡੋਡਿਆਂ ਦਾ ਬੀਜ। |
| ਖ਼ਸਤਾ | (ਫ਼) | ਭੈੜੇ ਹਾਲੀਂ, ਬਦ ਹਾਲ, ਨਿਰਧਨ, ਭੁਰਭੁਰ, ਮੁਰਮੁਰਾ। |
| ਖ਼ਸਾਰਾ | (ਫ਼) | ਘਾਟਾ, ਟੋਟਾ, ਨੁਕਸਾਨ। |
| ਖ਼ੱਸੀ | (ਅ) | ਹੀਜੜਾ, ਜਿਸ ਨੂੰ ਸੰਤਾਨ ਉਤਪਤੀ ਤੋਂ ਵਾਂਝਾ ਕੀਤਾ ਜਾ ਚੁੱਕਾ ਹੋਵੇ। ਉਹ ਜਾਨਵਰ ਜਿਸ ਦੇ ਅੰਡ ਕੋਸ਼ ਕੱਢ ਦਿਤੇ ਗਏ ਹੋਣ। |
| ਖ਼ਾਹਿਸ਼ਮੰਦ | (ਫ਼) | ਚਾਹਵਾਨ, ਆਰਜ਼ੂਮੰਦ, ਤਾਲਬ। |
| ਖ਼ੰਜਰ | (ਫ਼) | ਕਟਾਰ, ਇਕ ਪ੍ਰਕਾਰ ਦਾ ਛੁਰਾ। |
| ਖ਼ੱਜਲ : | (ਅ) | ਸ਼ਰਮਿੰਦਾ, ਸ਼ਰਮਸਾਰ। |
| ਖ਼ਜ਼ਾਂ | (ਫ਼) | ਪੱਤਝੜ, ਬੇਰੌਣਕੀ। |
| ਖ਼ਜ਼ਾਨਾ | (ਅ) | ਉਹ ਥਾਂ ਜਿੱਥੇ ਧਨ ਜਮ੍ਹਾ ਰਹੇ, ਮਾਲ ਦੌਲਤ। |
| ਖ਼ਜ਼ਾਨਚੀ | (ਅ.ਫ਼) | ਖ਼ਜ਼ਾਨੇ ਦਾ ਨਿਗਰਾਨ। |
| ਖ਼ਜ਼ਾਬ | (ਅ) | ਵਸਮਾ, ਦਾੜ੍ਹੀ ਅਤੇ ਸਿਰ ਦੇ ਵਾਲ਼ਾਂ ਨੂੰ ਰੰਗਣ ਦੀ ਦਵਾ। ਚਿੱਟੇ ਵਾਲ਼ਾਂ ਨੂੰ ਕਾਲ਼ੇ ਕਰਨ ਦੀ ਉਸ਼ਧੀ। |
| ਖ਼ਜਾਲਤ | (ਫ਼) | ਸ਼ਰਮਿੰਦਗੀ (ਇਹ ਅਰਬੀ ਸ਼ਬਦ ਖ਼ਜਲਤ ਤੋਂ ਹੈ)। |
| ਖ਼ਤ | (ਅ) | ਲਿਖਤ, ਚਿਠੀ, ਲਕੀਰ, ਹਜ਼ਾਮਤ (ਦਾੜ੍ਹੀ ਦੀ) |
| ਖ਼ਤਮ | (ਅ) | ਮੁੱਕਣਾ, ਅੰਤ, ਅੰਜਾਮ। |

| | | | |
|---|---|---|---|
| ਖ਼ਤਨਾ | | (ਅ) | ਮੁਸਲਮਾਨਾਂ ਅਤੇ ਯਹੂਦੀਆਂ ਦੀ ਇਕ ਰੀਤ ਹੈ ਜਿਸ ਵਿਚ ਮੁੰਡੇ ਦੀ ਇੰਦਰੀ ਦਾ ਅੱਗੇ ਦਾ ਵਾਧੂ ਮਾਸ ਕੱਟ ਦਿਤਾ ਜਾਂਦਾ ਹੈ। ਇਬਰਾਹੀਮੀ ਸੁੱਨਤ ਹੋਣ ਕਰ ਕੇ ਇਸ ਨੂੰ ਕੇਵਲ ਸੁੱਨਤ ਹੀ ਕਹਿ ਦਿੱਤਾ ਜਾਂਦਾ ਹੈ। |
| ਖ਼ਤਰਾ | : | (ਅ) | ਡਰ, ਭੈ, ਖ਼ੌਫ਼। |
| ਖ਼ਤਾ | | (ਅ) | ਪਾਪ, ਗ਼ਲਤੀ, ਜੁਰਮ, ਗੁਨਾਹ। |
| ਖ਼ਤਾਈ | | (ਫ਼) | ਇਕ ਮਿਠਾਈ। |
| ਖ਼ਿਤਾਬ | | (ਅ) | ਸਰਕਾਰ ਵੱਲੋਂ ਮਾਣ ਵਜੋਂ ਕੋਈ ਨਾਂ ਪ੍ਰਾਪਤ ਹੋਣਾ, ਸਿਫ਼ਤ ਵਜੋਂ ਚੰਗਾ ਨਾਂ। |
| ਖ਼ਤੋ ਕਤਾਬਤ | | (ਅ) | ਚਿੱਠੀ ਪੱਤਰ। |
| ਖ਼ੰਦਕ | | (ਅ) | ਖਾਈ। |
| ਖ਼ਦਸ਼ਾ | | (ਫ਼) | ਡਰ, ਖ਼ਤਰਾ, ਖ਼ੌਫ਼। |
| ਖ਼ਫ਼ਗੀ | | (ਫ਼) | ਨਾਰਾਜ਼ਗੀ, ਗ਼ੁੱਸਾ। |
| ਖ਼ਫ਼ਾ | | (ਫ਼) | ਨਾਰਾਜ਼, ਨਾਖ਼ੁਸ਼। |
| ਖ਼ਬਤ | | (ਅ) | ਜਨੂੰਨ, ਦੀਵਾਨਗੀ, ਝੱਲ। |
| ਖ਼ਬਰ | | (ਅ) | ਸੂਚਨਾ, ਸੁਨੇਹਾ, ਇਤਲਾਹ, ਗੱਲ, ਹੋਸ਼। |
| ਖ਼ਬਰਗੀਰੀ | | (ਅਫ਼) | ਦੇਖ ਭਾਲ਼ ਕਰਨੀ, ਮੱਦਦ ਕਰਨੀ। |
| ਖ਼ਬਰਦਾਰ | : | (ਅਫ਼) | ਖ਼ਬਰ ਰੱਖਣ ਵਾਲ਼ਾ, ਹੁਸ਼ਿਆਰ, ਚੌਕੰਨਾ, ਬਿਲਕੁਲ ਨਹੀਂ। |
| ਖ਼ਬਰਦਾਰੀ | | (ਅਫ਼) | ਹੁਸ਼ਿਆਰੀ, ਦੇਖ ਭਾਲ਼ ਰੱਖਣੀ। |
| ਖ਼ਬਤੀ | : | (ਅ) | ਝੱਲਾ, ਜਿਸ 'ਤੇ ਗ਼ਲਤ ਧੁੰਨ ਸਵਾਰ ਹੋਵੇ, ਪਾਗਲ, ਦੀਵਾਨਾ, ਮਜਨੂ। |
| ਖ਼ਬਾਸਤ | : | (ਅ) | ਪਲੀਦਗੀ, ਪਲੀਤੀ, ਨਾਪਾਕੀ, ਗੰਦਗੀ, ਬਰਾਈ, ਸ਼ਰਾਰਤ। |
| ਖ਼ਬੀਸ | | (ਅ) | ਪਲੀਦ, ਨਾਪਾਕ, ਸ਼ਰੀਰ, ਭੈੜਾ। |
| ਖ਼ਮ | : | (ਫ਼) | ਟੇਢ, ਤਿਰਛਾ, ਮੋੜ, ਘੁਮਾਓ, ਝੁਕਾਓ। |
| ਖ਼ਮਦਾਰ | : | (ਫ਼) | ਟੇਢਾ, ਝੁਕਿਆ ਹੋਇਆ। |
| ਖ਼ਮੀਰ | : | (ਅ) | ਗੁੰਨ੍ਹੇ ਹੋਏ ਆਟੇ ਨੂੰ ਕੁਝ ਸਮਾ ਗਰਮੀ 'ਚ ਰੱਖ ਕੇ ਖੱਟਾ ਕਰ ਲੈਂਦੇ ਹਨ, ਮਿਜ਼ਾਜ, ਫ਼ਿਤਰਤ ਤਬੀਅਤ, ਬਣਤਰ। |

| | | |
|---|---|---|
| ਖ਼ਮੀਰਾ | (ਅ) | ਖ਼ਮੀਰ ਉਠਾ ਕੇ ਤਿਆਰ ਕੀਤਾ ਹੋਇਆ। ਮਿਸਰੀ ਜਾਂ ਖੰਡ ਵਿਚ ਪਕਾਈ ਹੋਈ ਦਵਾ। |
| ਖ਼ਮੀਰੀ | (ਅਫ਼) | ਉਹ ਰੋਟੀ ਜਿਹੜੀ ਖ਼ਮੀਰੇ ਆਟੇ ਤੋਂ ਪੱਕਦੀ ਹੋਵੇ। |
| ਖ਼ਮੋਸ਼ | (ਫ਼) | ਚੁੱਪ। |
| ਖ਼ਮਸਾ | (ਅ) | ਉਹ ਨਜ਼ਮ ਜਿਸ ਦਾ ਹਰ ਬੰਦ ਪੰਜ ਮਿਸਰਿਆਂ ਦਾ ਹੋਵੇ। |
| ਖ਼ਰ | (ਫ਼) | ਖੋਤਾ, ਗਧਾ, ਮੂਰਖ ਬੰਦਾ। |
| ਖ਼ਰਖ਼ਰਾ | (ਫ਼) | ਆਰੀ ਦੇ ਦੰਦੇ ਜਿਹੇ ਕੰਡਿਆਂ ਵਾਲ਼ਾ ਲੋਹੇ ਦਾ ਇਕ ਸੰਦ ਜੋ ਘੋੜੇ ਆਦਿ ਪਸ਼ੂਆਂ ਦੇ ਵਾਲ਼ ਸਾਫ਼ ਕਰਨ ਲਈ ਵਰਤੀਦਾ ਹੈ "ਖਰੋ ਖਰਖਰਾ ਖਰੋ ਕਰੰਤਾ" (ਗੁਰ ਪਰਤਾਪ ਸੂਰਜ)। (ਚੰਗਾ ਖ਼ਰਖ਼ਰਾ ਖਲੋਤਾ ਕਰਦਾ ਹੈ।) |
| ਖ਼ਰਮਸਤ | (ਫ਼) | ਜੁਆਨੀ ਦੇ ਨਸ਼ੇ ਵਿਚ ਮਸਤ, ਮੂਰਖ, ਅਹਿਮਕ। |
| ਖ਼ਰਵਾਰ | (ਫ਼) | ਖ਼ਰਵਾਰਾ-ਖਲਵਾੜਾ। |
| ਖ਼ਰਗੋਸ਼ | (ਫ਼) | ਸਹਿਆ, ਇਕ ਬਿੱਲੀ ਜਿੰਨਾ ਅਤੇ ਤੇਜ਼ ਦੌੜਨ ਵਾਲ਼ਾ ਜਾਨਵਰ |
| ਖ਼ਰਦਿਮਾਗ਼ | (ਅਫ਼) | (ਸੰਧੀ ਹੈ) ਜ਼ਿੱਦੀ, ਅੜਬ, ਮਗ਼ਰੂਰ। |
| ਖ਼ਰਬੂਜ਼ਾ | (ਫ਼) | ਇਕ ਮਿੱਠਾ ਫ਼ਲ। |
| ਖ਼ਰਾਫ਼ਾਤ | (ਅ) | ਬੇਹੂਦਾ ਗੱਲਾਂ, ਬਕਵਾਸ। |
| ਖ਼ਰਾਸ | (ਫ਼) | ਆਟਾ ਪੀਹਣ ਦੀ ਚੱਕੀ, ਜਿਸ ਨੂੰ ਪਸ਼ੂਆਂ ਨਾਲ ਚਲਾਉਂਦੇ ਹਨ। |
| ਖ਼ਰਾਸ਼ | (ਫ਼) | ਰਗੜ, ਰਗੜ ਦਾ ਹਲਕਾ ਜਿਹਾ ਜ਼ਖ਼ਮ |
| ਖ਼ਰਾਜ | (ਅ) | ਜ਼ਮੀਨ ਦਾ ਮਾਲੀਆ, ਮਾਲਗੁਜ਼ਾਰੀ। |
| ਖ਼ਰਾਦ | (ਫ਼) | ਸੰਦ ਜਿਸ ਨਾਲ ਲੋਹੇ ਜਾਂ ਲੱਕੜ ਨੂੰ ਛਿੱਲ ਕੇ ਸਾਫ਼ ਕਰਦੇ ਹਨ। |
| ਖ਼ਰਾਬ | (ਅ) | ਵਿਗੜਿਆ ਹੋਇਆ, ਉਜੜਿਆ ਹੋਇਆ, ਵੀਰਾਨ, ਨਿਕੰਮਾ। |
| ਖ਼ਰਾਬਹਾਲ | (ਅ) | ਭੈੜੇ ਹਾਲ, ਪ੍ਰੇਸ਼ਾਨ ਹਾਲ, ਬਦਹਾਲੀ। |
| ਖ਼ਰਾਬਾ : | (ਅਫ਼) | ਖੰਡਰ, ਖੋਲ਼ਾ, ਵੀਰਾਨਾ, ਉਜਾੜ, ਤਬਾਹ ਹਾਲ। |
| ਖ਼ਰਾਬੀ | (ਅਫ਼) | ਤਬਾਹੀ, ਬਰਬਾਦੀ, ਵੀਰਾਨੀ, ਵਿਗਾੜ, ਮੁਸ਼ਕਿਲ। |
| ਖ਼ਰਾਮਾ ਖ਼ਰਾਮਾ | (ਫ਼) | ਹੌਲ਼ੀ-ਹੌਲ਼ੀ, ਟਹਿਲਦਿਆਂ ਹੋਇਆਂ। |

| | | |
|---|---|---|
| ਖ਼ਰੀਦ | (ਫ਼) | ਖ਼ਰੀਦਾਰੀ, ਖ਼ਰੀਦੀ ਹੋਈ। |
| ਖ਼ਰੀਦਾਰ | (ਫ਼) | ਮੁੱਲ ਲੈਣ ਵਾਲ਼ਾ, ਗਾਹਕ। |
| ਖ਼ਰੀਦਾਰੀ | (ਫ਼) | ਗਾਹਕੀ, ਵਿਕਰੀ, |
| ਖ਼ਰੀਦੋ ਫ਼ਰੋਖ਼ਤ | (ਫ਼) | ਖ਼ਰੀਦਣਾ ਅਤੇ ਵੇਚਣਾ। |
| ਖ਼ਰੀਫ਼ | (ਅ) | ਸਾਉਣੀ। |
| ਖ਼ਲਕ | (ਅ) | ਸੰਸਾਰ ਦੇ ਜੀਵ। |
| ਖ਼ਲਕਤ | (ਅ) | ਸ੍ਰਿਸ਼ਟੀ, ਪੈਦਾਇਸ਼ - "ਖ਼ਲਕਤ ਕੁਲ ਉਪਾਈ ਖ਼ਾਲਿਕ, ਮਰਦ ਕੀਤੇ ਇਕ ਨਾਰੀ" (ਕਿੱਸਾ ਯੂਸਫ਼ ਖ਼ੁਲੈਖਾ-ਹਾਫ਼ਿਜ਼ ਬਰਖ਼ੁਰਦਾਰ ਕਿਰਤ।) |
| ਖ਼ਲਲ | (ਅ) | ਖ਼ਰਾਬੀ, ਭੈੜ, ਕੁਥਾਂ ਦਖ਼ਲ ਦੇਣਾ। ਕਸੂਰ, ਹਾਨੀ। |
| ਖ਼ਲਵਤ | (ਅ) | ਇਕਾਂਤ, ਤਨਹਾਈ। |
| ਖ਼ਲਾ | (ਅ) | ਖ਼ਾਲੀ ਥਾਂ, ਪੁਲਾੜ, ਧਰਤੀ ਤੋਂ ਉੱਪਰ ਉੱਚੀ ਉਹ ਥਾਂ ਜਿੱਥੇ ਧਰਤੀ ਦੀ ਗੁਰੂਤਾ ਪ੍ਰਭਾਵਿਤ ਨਹੀਂ ਕਰਦੀ। |
| ਖ਼ਲਾਅ | (ਅ) | ਇਸਤਰੀ ਵੱਲੋਂ ਹੱਕ ਮੋਹਰ ਮੁਆਫ਼ ਕਰ ਕੇ ਤਲਾਕ ਲੈ ਲੈਣਾ। |
| ਖ਼ਲਾਸ | (ਅ) | ਛੁਟਕਾਰਾ, ਰਿਹਾਈ, ਨਿਜਾਤ। |
| ਖ਼ਲਾਫ਼ | (ਅ) | ਵਿਰੁੱਧ, ਉਲਟ। |
| ਖ਼ਲਾਫ਼ ਕਾਨੂਨ | (ਅ) | ਕਾਨੂੰਨ ਤੋਂ ਉਲਟ। |
| ਖ਼ਲਾਫ਼ਤ | (ਅ) | ਖ਼ਲੀਫ਼ੇ ਦੀ ਪਦਵੀ, ਬਾਦਸ਼ਾਹੀ, "ਜਾ ਵਜ਼ੀਰ ਲਿਆ ਯੁਸਫ਼ ਨੂੰ ਬਖ਼ਸ਼ਾਂ ਓਸ ਖ਼ਲਾਫ਼ਤ", (ਕਿਸਾ ਯੂਸਫ਼ ਜ਼ੁਲੇਖਾਂ-ਕ੍ਰਿਤ ਹਾਫ਼ਿਜ਼ ਬਰਖ਼ੁਰਦਾਰ।) |
| ਖ਼ਲਾਲ | (ਅ) | ਦੰਦਾਂ ਵਿਚਕਾਰ ਫੇਰੇ ਜਾਣ ਵਾਲ਼ਾ ਤਿਣਕਾ ਜਾਂ ਕੋਈ ਹੋਰ ਸੰਦ। |
| ਖ਼ਲਾਸੀ | (ਅਫ਼) | ਰਿਹਾਈ, ਛੁਟਕਾਰਾ, ਤੰਬੂ ਆਦਿ ਖੜ੍ਹੇ ਕਰਨ ਵਾਲ਼ਾ, ਸੇਵਾਦਾਰ, ਤੋਪਖ਼ਾਨੇ ਜਾਂ ਜਹਾਜ਼ ਦੇ ਕਰਮਚਾਰੀ। |
| ਖ਼ਲਿਸ਼ | (ਫ਼) | ਚੋਭ, ਚੁਭਣ। |
| ਖ਼ਲੀਜ | (ਅ) | ਖਾੜੀ। |
| ਖ਼ਲੀਫ਼ਾ | (ਅ) | ਨਾਇਬ, ਮੁਹੰਮਦ ਸਾਹਿਬ ਦਾ ਉੱਤਰ ਅਧਿਕਾਰੀ। |

| | | |
|---|---|---|
| ਖ਼ਲੀਲ | (ਅ) | ਸੱਚਾ ਮਿੱਤਰ। |
| ਖ਼ਲੂਸ | (ਅ) | ਪਾਕ ਸਾਫ਼ ਹੋਣਾ, ਸੱਚੀ ਮਿੱਤਰਤਾ, ਹਿੱਤ। |
| ਖ਼ਵਾਰ | (ਫ਼) | ਰੁਸਵਾ, ਖ਼ਰਾਬ, ਪ੍ਰੇਸ਼ਾਨ, ਪੀਣ ਵਾਲ਼ਾ। |
| ਖ਼ਾਸ | (ਅ) | ਵਿਸ਼ੇਸ਼, ਜ਼ਾਤੀ, ਨਿੱਜੀ, ਵਧੀਆ, ਚੋਣਵਾਂ। |
| ਖ਼ਾਸਾ | (ਅ) | ਆਦਤ, ਸਿਫ਼ਤ, ਚੋਖਾ। |
| ਖ਼ਾਸੀਅਤ | (ਅ) | ਤਾਸੀਰ, ਆਦਤ, ਗੁਣ। |
| ਖ਼ਾਹ | (ਫ਼) | ਭਾਵੇਂ ਚਾਹੇ, ਚਾਹਵਾਨ। |
| ਖ਼ਾਹਿਸ਼ | (ਫ਼) | ਲੋਚਾ, ਅਰਮਾਨ, ਆਰਜ਼ੂ, ਸ਼ੌਕ, ਮਰਜ਼ੀ, ਮੁਰਾਦ। |
| ਖ਼ਾਹਮਖ਼ਾਹ | (ਫ਼) | ਮਜਬੂਰਨ, ਮੱਲੋਮੱਲੀ, ਜ਼ਬਰਦਸਤੀ। |
| ਖ਼ਾਕ | (ਫ਼) | ਮਿੱਟੀ, ਕੁਝ ਨਹੀਂ। |
| ਖ਼ਾਕਸਾਰ | (ਫ਼) | ਖ਼ਾਕ ਵਰਗਾ, ਆਪਣੇ ਲਈ ਆਜਜ਼ੀ ਵਾਲ਼ਾ ਸ਼ਬਦ। |
| ਖ਼ਾਕਸਾਰੀ | (ਫ਼) | ਅਜਿਜ਼ੀ। |
| ਖ਼ਾਕਾ | (ਫ਼) | ਚਰਬਾ, ਢਾਂਚਾ, ਉਹ ਨਕਸ਼ਾ ਜਿਹੜਾ ਕੇਵਲ ਹੱਦਾਂ ਦੀਆਂ ਲਕੀਰਾਂ ਵਾਹ ਕੇ ਬਣਾਇਆ ਜਾਵੇ। |
| ਖ਼ਾਕੀ | (ਫ਼) | ਖ਼ਾਕ ਦਾ, ਮਿੱਟੀ ਤੋਂ ਉਪਜਿਆ, ਭਾਵ ਮਾਨਸ, ਮਿੱਟੀ ਰੰਗਾ, ਸੈਨਾ ਦੀ ਇਕ ਵਰਦੀ। |
| ਖ਼ਾਤਮਾ | (ਅ) | ਅੰਤ, ਅੰਜਾਮ, ਮੌਤ। |
| ਖ਼ਾਤਿਰ | (ਅ) | ਖ਼ਿਆਲ, ਧਿਆਨ, ਲਿਹਾਜ਼, ਆਓ ਭਗਤ, ਵਾਸਤੇ। |
| ਖ਼ਾਤਿਰਦਾਰੀ | (ਅਫ਼) | ਸੇਵਾਦਾਰੀ, ਆਉ ਭਗਤ। |
| ਖ਼ਾਤੂਨ | (ਤੁ) | ਸ਼੍ਰੀ ਮਤੀ, ਅਮੀਰਜ਼ਾਦੀ, ਬੇਗਮ, ਲੇਡੀ। |
| ਖ਼ਾਦਿਮ | (ਅ) | ਨੌਕਰ, ਮੁਲਾਜ਼ਮ, ਸੇਵਾ ਕਰਨ ਵਾਲ਼ਾ। |
| ਖ਼ਾਨ | (ਤੁ) | ਸਰਦਾਰ, ਅਮੀਰ, ਪਠਾਣਾਂ ਦੀ ਉਪਾਧੀ। |
| ਖ਼ਾਨਕਾਹ | (ਅ) | ਖ਼ਾਨਗਾਹ, ਦਰਵੇਸ਼ਾਂ ਦੇ ਰਹਿਣ ਦੀ ਥਾਂ, ਕਿਸੇ ਦਰਵੇਸ਼ ਦਾ ਮਜ਼ਾਰ। |
| ਖ਼ਾਨਗੀ | (ਫ਼) | ਘਰੇਲੂ, ਘਰ ਦਾ, ਨਿੱਜੀ। |
| ਖ਼ਾਨਦਾਨ | (ਫ਼) | ਘਰਾਣਾ, ਕਬੀਲਾ, ਟੱਬਰ। |
| ਖ਼ਾਨਦਾਨੀ | (ਫ਼) | ਚੰਗੇ ਘਰਾਣੇ ਦਾ, ਪੁਰਾਣਾ ਧਨੀ ਬੰਦਾ, ਚੰਗੀ ਨਸਲ ਦਾ। |

| | | |
|---|---|---|
| ਖ਼ਾਨਾ | (ਫ਼) | ਘਰ, ਮੁਕਾਮ। |
| ਖ਼ਾਨਾ ਖ਼ਰਾਬੀ | (ਫ਼) | ਘਰ ਦੀ ਬਰਬਾਦੀ, ਤਬਾਹੀ। |
| ਖ਼ਾਨਾ ਜੰਗੀ | (ਫ਼) | ਘਰ ਦੇ ਝਗੜੇ, ਦੇਸ ਦੇ ਅੰਦਰ ਆਪੋ ਵਿਚ ਯੁੱਧ। |
| ਖ਼ਾਨਾਦਾਰੀ | (ਫ਼) | ਕਬੀਲਦਾਰੀ, ਘਰ ਦਾ ਕੰਮ ਕਾਜ, ਘਰ ਦਾ ਪ੍ਰਬੰਧ। |
| ਖ਼ਾਨਾਪੁਰੀ | (ਫ਼) | ਨਕਸ਼ਾ ਭਰਨਾ, ਕਿਸੇ ਕੰਮ ਨੂੰ ਕੇਵਲ ਰਸਮੀ ਤੌਰ 'ਤੇ ਕਰਨਾ। ਚੱਲਦਾ ਜਿਹਾ ਕਰਨਾ। |
| ਖ਼ਾਨਾ ਬਦੋਸ਼ | (ਫ਼) | ਅਵਾਰਾ, ਬੇਠਕਾਣਾ, ਚੱਲਦਾ ਫਿਰਦਾ, ਵਣਜਾਰਾ, ਜਿਸ ਦਾ ਕੋਈ ਸਥਾਈ ਘਰ ਜਾਂ ਵਾਸਾ ਨਾ ਹੋਵੇ। |
| ਖ਼ਾਬ | (ਫ਼) | ਸੁਪਨਾ, ਵਹਿਮ, ਨੀਂਦ। |
| ਖ਼ਾਬਆਵਰ | (ਫ਼) | ਨੀਂਦ ਲਿਆਉਣ ਵਾਲ਼ੀ। |
| ਖ਼ਾਬਗਾਹ | (ਫ਼) | ਸੌਣ ਦਾ ਕਮਰਾ। |
| ਖ਼ਾਬੋ ਖ਼ਿਆਲ | (ਅਫ਼) | ਬੇਅਸਲ ਗੱਲਾਂ ਜਿਹੜੀਆਂ ਖ਼ਿਆਲ ਵਿਚ ਆਉਣ, ਭੁੱਲੀ ਵਿਸਰੀ ਗੱਲ। |
| ਖ਼ਾਮ | (ਫ਼) | ਕੱਚਾ, ਕਮਜ਼ੋਰ, ਨਾ-ਤਜਰਬੇਕਾਰ, ਖ਼ਾਲਿਸ, ਖ਼ਰਾ। |
| ਖ਼ਾਮੀ | (ਫ਼) | ਕੱਚਾਪਣ, ਘਾਟ, ਕਮੀ, ਨੁਕਸ। |
| ਖ਼ਾਮ ਖ਼ਿਆਲੀ | (ਅਫ਼) | ਗ਼ਲਤ ਖ਼ਿਆਲ, ਵਹਿਮ, ਝੂਠਾ ਖ਼ਿਆਲ। |
| ਖ਼ਾਮੋਸ਼ | (ਫ਼) | ਚੁੱਪ। |
| ਖ਼ਾਮੋਸ਼ੀ | (ਫ਼) | ਚੁੱਪ। |
| ਖ਼ਾਰ | (ਫ਼) | ਕੰਡਾ, ਹਸਦ, ਰਸ਼ਕ, ਸਾੜਾ। |
| ਖ਼ਾਰਦਾਰ | (ਫ਼) | ਕੰਡਿਆਂ ਵਾਲ਼ਾ। |
| ਖ਼ਾਰਜਾ | (ਅ) | ਬਾਹਰ ਦਾ ਕੱਢਿਆ ਹੋਇਆ। |
| ਖ਼ਾਰਜੀ | (ਅ) | ਬਾਹਰ ਦਾ, ਮੁਸਲਮਾਨਾਂ ਦਾ ਇਕ ਸੰਪਰਦਾ ਜੋ ਹਜ਼ਰਤ ਅਲੀ ਨੂੰ ਨਹੀਂ ਮੰਨਦਾ। |
| ਖ਼ਾਰਿਸ਼ : | (ਫ਼) | ਖਾਜ, ਖੁਜਲੀ, ਇਕ ਰੋਗ ਦਾ ਨਾਂ। |
| ਖ਼ਾਰਿਜ : | (ਅ) | ਕੱਢਿਆ ਹੋਇਆ, ਵੱਖ ਕੀਤਾ ਹੋਇਆ। |
| ਖ਼ਾਲਿਸ | (ਅ) | ਖ਼ਰਾ, ਸਾਫ਼, ਸ਼ੁੱਧ, ਅਸਲ। |
| ਖ਼ਾਲਿਸਾ | (ਅ) | ਉਹ ਸਰਕਾਰੀ ਜ਼ਮੀਨ ਜਿਸ 'ਤੇ ਸਰਕਾਰ ਤੋਂ ਇਲਾਵਾ ਕਿਸੇ ਹੋਰ ਦਾ ਅਧਿਕਾਰ ਨਾ ਹੋਵੇ। ਅਤੇ ਇਸ ਕਰ ਕੇ ਉਸ 'ਤੇ ਕੋਈ ਟੈਕਸ ਜਾਂ ਮਾਲੀਆ ਨਾ ਲੱਗੇ। |

| | | |
|---|---|---|
| ਖ਼ਾਲਿਕ | (ਅ) | ਪੈਦਾ ਕਰਨ ਵਾਲ਼ਾ, ਰੱਬ, "ਅੱਲਾ ਵਾਹਿਦ ਖ਼ਾਲਿਕ ਰਾਜ਼ਿਕ, ਰੋਜ਼ੀ ਦੇਵਨਹਾਰਾ"। (ਕਿੱਸਾ ਯੂਸਫ਼ ਜ਼ੁਲੇਖਾ-ਕ੍ਰਿਤ ਹਾਫ਼ਿਜ਼ ਬਰਖ਼ੁਰਦਾਰ।) |
| ਖ਼ਾਲੀ | (ਅ) | ਜਿਹੜਾ ਭਰਿਆ ਨਾ ਹੋਵੇ, ਖੋਖਲਾ। |
| ਖ਼ਾਵੰਦ | (ਫ਼) | ਕੰਤ, ਪਤੀ, ਮਾਲਕ। |
| ਖ਼ਿਆਨਤ | (ਅ) | ਦਗਾ, ਗਬਨ, ਅਮਾਨਤ ਵਿਚ ਧੋਖਾ ਕਰਨਾ, ਬੇਈਮਾਨੀ, "ਦੌਲਤ ਖਾਵਣ ਕਰਨ ਖ਼ਿਆਨਤ, ਅਰਸ਼ ਰੱਬਾ ਨਾ ਹੱਲੇ" (ਕਿੱਸਾ ਯੂਸਫ਼ ਜ਼ੁਲੇਖਾ-ਕ੍ਰਿਤ ਹਾਫ਼ਿਜ਼ ਬਰਖ਼ੁਰਦਾਰ।) |
| ਖ਼ਿਆਲ | (ਅ) | ਵਿਚਾਰ, ਗ਼ੌਰ, ਫ਼ਿਕਰ, ਚਿੰਤਾ। |
| ਖ਼ਿਆਲਾਤ | (ਅ) | ਖ਼ਿਆਲ ਦਾ ਬਹੁ-ਵਚਨ। |
| ਖ਼ਿਆਲੀ | (ਅਫ਼) | ਵਹਿਮੀ। |
| ਖ਼ਿਸ਼ਤ | (ਫ਼) | ਇੱਟ। |
| ਖ਼ਿਜ਼ਰ | (ਅ) | ਇਕ ਪੈਗ਼ੰਬਰ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਸ ਨੇ ਆਬੇ ਹਿਯਾਤ ਪੀਤਾ ਹੋਇਆ ਹੈ ਅਤੇ ਉਹ ਅਮਰ ਹੈ। ਇਹ ਭੁੱਲਿਆਂ ਭਟਕਿਆਂ ਨੂੰ ਰਾਹ ਦਿਖਾਉਂਦਾ ਹੈ ਅਤੇ ਪਾਣੀ 'ਤੇ ਇਸ ਦੀ ਮੁਖ਼ਤਾਰੀ ਹੈ। ਆਗੂ |
| ਖ਼ਿਜ਼ਾਂ | (ਫ਼) | ਦੇਖੋ ਖ਼ਜ਼ਾਂ-ਪੱਤਝੜ। |
| ਖ਼ਿੱਤਾ | (ਅ) | ਦੇਸ, ਮੁਲਕ, ਧਰਤੀ ਦਾ ਟੁਕੜਾ। |
| ਖ਼ਿਤਾਬ | (ਅ) | ਦੇਖੋ ਖ਼ਿਤਾਬ। |
| ਖ਼ਿਦਮਤ | (ਅ) | ਸੇਵਾ, ਨੌਕਰੀ, ਚਾਕਰੀ, ਕੰਮ ਕਾਜ। |
| ਖ਼ਿਦਮਤਗਾਰ | (ਅਫ਼) | ਸੇਵਾ ਕਰਨ ਵਾਲ਼ਾ, ਨੌਕਰ ਚਾਕਰ, ਸੇਵਕ। |
| ਖ਼ਿਦਮਤੀ | (ਅਫ਼) | ਸੇਵਾਦਾਰ। |
| ਖ਼ਿਦਮਾਤ | (ਅ) | ਖ਼ਿਦਮਤ ਦਾ ਬਹੁਵਚਨ। |
| ਖ਼ਿਰਦ | (ਫ਼) | ਅਕਲ, ਸਮਝ ਸੂਝ। |
| ਖ਼ਿਰਦਮੰਦ | (ਫ਼) | ਸਿਆਣਾ, ਸਮਝਦਾਰ, ਅਕਲ ਵਾਲ਼ਾ। |
| ਖ਼ਿਰਮਨ | (ਫ਼) | ਅਨਾਜ ਦਾ ਢੇਰ, ਖਲਵਾੜੇ ਪਿਆ ਉਹ ਢੇਰ ਜਿਸ ਵਿਚ ਦਾਣੇ ਅਤੇ ਤੂੜੀ ਅਜੇ ਵੱਖ ਨਾ ਕੀਤੀ ਗਈ ਹੋਵੇ। |
| ਖ਼ਿਲਅਤ | (ਅ) | ਉਹ ਵਸਤਰ ਜੋ ਕਿ ਬਾਦਸ਼ਾਹ ਜਾਂ ਕਿਸੇ ਅਫ਼ਸਰ |

ਸਰਦਾਰ ਵੱਲੋਂ ਬਤੌਰ ਮਾਣ ਦੇ ਦਿੱਤੇ ਜਾਣ। ਉਹ ਨਿਸ਼ਾਨ ਜੋ ਕਿ ਉਸਤਾਦ ਕਲਾਮ ਵਿਚ ਇਸਲਾਹ ਕਰਦੇ ਸਮੇਂ ਵਧੀਆ ਸ਼ਬਦਾਂ 'ਤੇ ਲਗਾ ਦਿੰਦੇ ਹਨ।

ਖ਼ਿਲਵਤ (ਅ) ਦੇਖੋ ਖ਼ਲਵਤ।

ਖ਼ਿਲਾਫ਼ (ਅ) ਵਿਰੁੱਧ, ਉਲਟ (ਦੇਖੋ ਖ਼ਿਲਾਫ਼)।

ਖ਼ੁਆਬ (ਫ਼) ਦੇਖੋ ਖ਼ਾਬ।

ਖ਼ੁਆਬਗਾਹ (ਫ਼) ਦੇਖੋ ਖ਼ਾਬਗਾਹ।

ਖ਼ੁਆਰ (ਫ਼) ਜ਼ਲੀਲ, ਪ੍ਰੇਸ਼ਾਨ, ਖ਼ਰਾਬ (ਦੇਖੋ ਖ਼ਾਰ)

ਖ਼ੁਆਹਿਸ਼ (ਫ਼) ਦੇਖੋ ਖ਼ਾਹਿਸ਼।

ਖ਼ੁਆਂਚਾ (ਫ਼) ਥਾਲ਼ ਜਾਂ ਟਰੇ।

ਖ਼ਵਾਜਾ (ਫ਼) ਮਾਲਕ, ਆਕਾ, ਹੀਜੜਾ।

ਖ਼ਵਾਰ (ਫ਼) ਰੁਸਵਾ, ਬੇਇੱਜ਼ਤ।

ਖ਼ੁਆਰੀ (ਫ਼) ਰੁਸਵਾਈ, ਪ੍ਰੇਸ਼ਾਨੀ, ਖਾਣਾ ਪੀਣਾ, ਜਿਵੇਂ ਗ਼ਮਖ਼ੁਆਰੀ ਜਾਂ ਖ਼ੂਨ ਖ਼ੁਆਰੀ ਆਦਿ।

ਖ਼ੁਸ਼ (ਫ਼) ਪ੍ਰਸੰਨ।

ਖ਼ੁਸ਼ਕ (ਫ਼) ਸੁੱਕਾ, ਭੈੜੇ ਵਤੀਰੇ ਵਾਲ਼ਾ, ਰੁੱਖਾ, ਫਿੱਕਾ, ਬਿਨਾ ਮੀਂਹ ਤੋਂ।

ਖ਼ੁਸ਼ਖ਼ਤ (ਫ਼) ਸੁਹਣੀ ਲਿਖਤ, ਸੁਹਣੀ ਲਿਖਤ ਲਿਖਣ ਵਾਲ਼ਾ।

ਖ਼ੁਸ਼ ਖ਼ਬਰੀ (ਅਫ਼) ਚੰਗੀ ਖ਼ਬਰ।

ਖ਼ੁਸ਼ ਗਵਾਰ (ਫ਼) ਦਿਲ ਪਸੰਦ।

ਖ਼ੁਸ਼ ਨਸੀਬ : (ਅਫ਼) ਚੰਗੀ ਕਿਸਮਤ ਵਾਲ਼ਾ, ਭਾਗਸ਼ਾਲੀ।

ਖ਼ੁਸ਼ ਆਮਦੀਦ (ਫ਼) ਸਵਾਗਤ, ਜੀ ਆਇਆਂ ਨੂੰ।

ਖ਼ੁਸ਼ ਹਾਲ (ਅਫ਼) ਮਾਲਦਾਰ, ਖਾਂਦਾ ਪੀਂਦਾ।

ਖ਼ੁਸ਼ਹਾਲੀ (ਅਫ਼) ਅਮੀਰੀ, ਦੌਲਤਮੰਦੀ

ਖ਼ੁਸ਼ ਕਿਸਮਤ : (ਅਫ਼) ਭਾਗਸ਼ਾਲੀ, ਚੰਗੀ ਕਿਸਮਤ ਵਾਲ਼ਾ।

ਖ਼ੁਸ਼ਕ : (ਫ਼) ਸੁੱਕਿਆ ਹੋਇਆ।

ਖ਼ੁਸ਼ਕੀ : (ਫ਼) ਸੁੱਕਾਪਣ, ਗਿੱਲ ਦਾ ਨਾਂਹ ਹੋਣਾ, ਰੁਖਾਈ, ਕਾਲ।

ਖ਼ੁਸ਼ਪੋਸ਼ (ਫ਼) ਵਧੀਆ ਵਸਤਰ ਪਹਿਨਣ ਵਾਲ਼ਾ।

ਖ਼ੁਸ਼ਬੂ : (ਫ਼) ਮਹਿਕ, ਸੁਗੰਧ।

| | | |
|---|---|---|
| ਖ਼ੁਸ਼ਬੂਦਾਰ | (ਫ਼) | ਮਹਿਕ ਵਾਲ਼ਾ। |
| ਖ਼ੁਸ਼ਾਮਦ | (ਫ਼) | ਚਾਪਲੂਸੀ, ਝੂਠੀ ਤਾਰੀਫ਼। |
| ਖ਼ੁਸ਼ਾਮਦੀ | (ਫ਼) | ਚਾਪਲੂਸ, ਝੂਠੀ ਤਾਰੀਫ਼ ਕਰਨ ਵਾਲ਼ਾ। |
| ਖ਼ੁਸ਼ੀ | (ਫ਼) | ਪ੍ਰਸੰਨਤਾ, ਮਰਜ਼ੀ, ਜਸ਼ਨ। |
| ਖ਼ੁਤਬਾ | (ਅ) | ਭਾਸ਼ਣ, ਤਕਰੀਰ, ਸ਼ੁਕਰ ਵਾਲ਼ੇ ਦਿਨ ਨਮਾਜ਼ੀਆਂ ਨੂੰ ਸੁਣਾਏ ਜਾਣ ਵਾਲ਼ੀਆਂ ਨਸੀਹਤਾਂ ਆਦਿ |
| ਖ਼ੁਦ | (ਫ਼) | ਆਪ, ਆਪਣੇ ਆਪ। |
| ਖ਼ੁਦਸਰ | (ਫ਼) | ਹਿੰਡ, ਹਠੀ। |
| ਖ਼ੁਦਸਰੀ | (ਫ਼) | ਹਿੰਡ, ਜ਼ਿੱਦ, ਹਠ। |
| ਖ਼ੁਦਗ਼ਰਜ਼ | (ਅਫ਼) | ਮਤਲਬੀ। |
| ਖ਼ੁਦਗ਼ਰਜ਼ੀ | (ਅਫ਼) | ਮਤਲਬ ਪ੍ਰਸਤੀ। |
| ਖ਼ੁਦ ਪਸੰਦ | (ਫ਼) | ਮਗ਼ਰੂਰ, ਅਭਿਮਾਨੀ। |
| ਖ਼ੁਦਪਰਸਤ | (ਫ਼) | ਮਗ਼ਰੂਰ, ਅਭਿਮਾਨੀ। |
| ਖ਼ੁਦਪਰਸਤੀ | (ਫ਼) | ਘੁਮੰਡ। |
| ਖ਼ੁਦਬਖ਼ੁਦ | (ਫ਼) | ਆਪਣੇ ਆਪ, ਬਿਨਾ ਕਹੇ, ਬਿਨਾ ਕੀਤੇ। |
| ਖ਼ੁਦਕਾਸ਼ਤ | (ਫ਼) | ਉਹ ਭੋਂਇ ਜਿਸ 'ਤੇ ਮਾਲਕ ਖ਼ੁਦ ਖੇਤੀ ਕਰੇ। |
| ਖ਼ੁਦਕਾਰ | (ਫ਼) | ਸਵੈਚਾਲਕ। |
| ਖ਼ੁਦਕੁਸ਼ੀ | (ਫ਼) | ਸਵੈ ਹੱਤਿਆ। |
| ਖ਼ੁਦਦਾਰ | (ਫ਼) | ਗ਼ੈਰਤਮੰਦ, ਰੱਖ ਰਖਾਓ ਵਾਲ਼ਾ, ਸਵੈਮਾਨ ਵਾਲ਼ਾ। |
| ਖ਼ੁਦਦਾਰੀ | (ਫ਼) | ਗ਼ੈਰਤ, ਸਵੈਮਾਨ। |
| ਖ਼ੁਦਨੁਮਾ | (ਫ਼) | ਸ਼ੇਖ਼ੀ ਖ਼ੋਰ, ਸਵੈ ਪ੍ਰਗਟਾਵਾ ਕਰਨ ਵਾਲ਼ਾ। |
| ਖ਼ੁਦਨੁਮਾਈ | (ਫ਼) | ਸ਼ੇਖ਼ੀ, ਖ਼ੁਦ ਪਸੰਦੀ, ਸਵੈ ਦਿਖਾਵਾ। |
| ਖ਼ੁਦਮੁਖ਼ਤਾਰ | (ਅਫ਼) | ਸੁਤੰਤਰ, ਆਜ਼ਾਦ, ਬਾਇਖ਼ਤਿਆਰ। |
| ਖ਼ੁਦਮੁਖ਼ਤਾਰੀ | (ਅਫ਼) | ਆਜ਼ਾਦੀ। |
| ਖ਼ੁਦਾ | (ਫ਼) | ਰੱਬ, ਮਾਲਿਕ। |
| ਖ਼ੁਦਾਨਖ਼ਾਸਤਾ | (ਫ਼) | ਰੱਬ ਨਾ ਕਰੇ। |
| ਖ਼ੁਦਾਵੰਦ | (ਫ਼) | ਮਾਲਿਕ, ਸਾਹਿਬ, ਰੱਬ। |
| ਖ਼ੁਦਾਈ | (ਫ਼) | ਰੱਬ ਦਾ, ਰੱਬ ਨਾਲ ਸਬੰਧਿਤ, ਦੁਨੀਆ, ਜਹਾਨ। |

ਖ਼ੁਦਾਦਾਦ (ਫ਼) ਰੱਬ ਦੀ ਦਿੱਤੀ ਹੋਈ, ਕੁਦਰਤੀ।

ਖ਼ੁਦਾਯਾ (ਫ਼) ਹੇ ਰੱਬਾ, ਐ ਖ਼ੁਦਾ।

ਖ਼ੁਦੀ : (ਫ਼) ਅਭਿਮਾਨ, ਗਰੂਰ।

ਖ਼ੁਨਕ (ਫ਼) ਸੀਤ, ਠੰਡਾ, ਸਰਦ।

ਖ਼ੁਨਕੀ (ਫ਼) ਸਰਦੀ, ਠੰਡਕ।

ਖ਼ੁਫ਼ਤਾ (ਫ਼) ਸੁੱਤਾ ਹੋਇਆ।

ਖ਼ੁਫ਼ੀਆ (ਫ਼) ਗੁਪਤ, ਛੁਪਿਆ ਹੋਇਆ।

ਖ਼ੁਮ (ਫ਼) ਸ਼ਰਾਬ ਦਾ ਮਟਕਾ।

ਖ਼ੁਮਾਰ (ਅ) ਨਸ਼ਾ, ਮਸਤੀ, ਨਸ਼ੇ ਦੀ ਟੋਟ ਸਮੇਂ ਜਦੋਂ ਸਿਰ ਪੀੜ ਹੁੰਦੀ ਹੈ। ਅਤੇ ਹੱਥ ਪੈਰ ਟੁੱਟਦੇ ਹਨ ਉਹ ਹਾਲਤ। ਅਰਬੀ ਵਿਚ ਖ਼ੁਮਾਰ ਸ਼ਰਾਬ ਨੂੰ ਕਹਿੰਦੇ ਹਨ।

ਖ਼ੁਰਸੰਦ (ਫ਼) ਖ਼ੁਸ਼, ਪ੍ਰਸੰਨ।

ਖ਼ੁਰਦ (ਫ਼) ਨਿੱਕਾ, ਛੋਟਾ।

ਖ਼ੁਰਦ (ਫ਼) ਚੱਖਣਾ, ਖਾਣਾ।

ਖ਼ੁਰਦ ਬੁਰਦ (ਫ਼) ਗ਼ਬਨ, ਖਾਣਾ ਉਡਾਣਾ, ਖ਼ਿਆਨਤ, ਬਰਬਾਦ ਕਰਨਾ।

ਖ਼ੁਰਮ (ਫ਼) ਖ਼ੁਸ਼, ਪ੍ਰਸੰਨ।

ਖ਼ੁਰਸ਼ੀਦ (ਫ਼) ਸੂਰਜ।

ਖ਼ੁਰਮਾ (ਫ਼) ਖਜੂਰ, ਛੁਹਾਰਾ, ਖਜੂਰ ਦੀ ਸ਼ਕਲ ਦੀ ਇਕ ਮਿਠਾਈ।

ਖ਼ੁਰਾਕ (ਫ਼) ਖਾਣਾ, ਭੋਜਨ, ਰਸਦ, ਦਵਾ ਦੀ ਉਹ ਮਿਕਦਾਰ ਜਿਹੜੀ ਇਕ ਵਾਰ ਲਈ ਜਾਵੇ।

ਖ਼ੁਰਾਫ਼ਾਤ (ਫ਼) ਦੇਖੋ ਖ਼ਰਾਫ਼ਾਤ, ਬੇਹੂਦਾ ਗੱਲਾਂ, ਬਕਵਾਸ।

ਖ਼ੁਲਦ (ਅ) ਬਹਿਸ਼ਤ, ਜੰਨਤ, ਸਵਰਗ।

ਖ਼ੁਲਾਅ (ਅ) ਦੇਖੋ ਖ਼ਲਾਅ।

ਖ਼ੁਲਾਸਾ (ਅ) ਕਿਸੇ ਚੀਜ਼ ਦਾ ਵਧੀਆ ਭਾਗ, ਨਿਚੋੜ, ਸੰਖੇਪ।

ਖ਼ੁਲੂਸ : (ਅ) ਪਾਕ ਸਾਫ਼ ਹੋਣਾ, ਸੱਚੀ ਦੋਸਤੀ ਜਾਂ ਅਪਣੱਤ।

ਖ਼ਵਾਹਿਸ਼ (ਫ਼) ਦੇਖੋ ਖ਼ਾਹਿਸ।

ਖ਼ੂੰ : (ਫ਼) ਆਦਤ, ਖ਼ਸਲਤ।

| | | |
|---|---|---|
| ਖ਼ੂਨਖ਼ਾਰ, ਖ਼ੂੰਖਾਰ | (ਫ਼) | ਰੱਤ ਪੀਣ ਵਾਲ਼ਾ, ਜ਼ਾਲਿਮ। |
| ਖ਼ੂਨ | (ਫ਼) | ਰੱਤ, ਲਹੂ, ਕਤਲ। |
| ਖ਼ੂਨਬਹਾ | (ਫ਼) | ਖ਼ੂਨ ਦੀ ਕੀਮਤ, ਉਹ ਧਨ ਰਾਸ਼ੀ ਜਿਹੜੀ ਮਕਤੂਲ ਦੇ ਵਾਰਿਸ ਖ਼ੂਨ ਦੇ ਬਦਲੇ ਵਿਚ ਲੈਣ। |
| ਖ਼ੂਨਖ਼ਵਾਰ | (ਫ਼) | ਦੇਖੋ ਖ਼ੂੰਨਖ਼ਾਰ, ਖ਼ੂੰਖ਼ਾਰ। |
| ਖ਼ੂਨੀ | (ਫ਼) | ਕਾਤਿਲ, ਜ਼ਾਲਿਮ। |
| ਖ਼ੂਬ | (ਫ਼) | ਵਧੀਆ, ਸੁੰਦਰ, ਨਫ਼ੀਸ। |
| ਖ਼ਬਸੂਰਤ | (ਅਫ਼) | ਸੁੰਦਰ, ਸੁਹਣਾ। |
| ਖ਼ੂਬਸੂਰਤੀ | (ਅਫ਼) | ਹੁਸਨ, ਸੁੰਦਰਤਾ, ਸੁਹੱਪਣ। |
| ਖ਼ੂਬਾਂ | (ਫ਼) | ਖ਼ੂਬ ਦਾ ਬਹੁਵਚਨ, ਬਹੁਤੇ ਮਹਿਬੂਬ (ਇਨ੍ਹਾਂ ਅਰਥਾਂ ਵਿਚ ਇਸ ਨੂੰ ਇਕ ਵਚਨ ਵਰਤਿਆ ਨਹੀਂ ਜਾਂਦਾ। |
| ਖ਼ਬਾਨੀ | (ਫ਼) | ਇਕ ਮੇਵਾ। |
| ਖ਼ੂਬੀ | (ਫ਼) | ਖ਼ੂਬਸੂਰਤੀ, ਹੁਨਰ, ਕਮਾਲ, ਗੁਣ, ਵਡਿਆਈ। |
| ਖ਼ੈਮਾ | (ਅ) | ਤੰਬੂ, ਡੇਰਾ। |
| ਖ਼ੈਰ | (ਅ) | ਭਲਾਈ, ਬਰਕਤ, ਨੇਕੀ, ਸਲਾਮਤੀ, ਤੰਦਰੁਸਤੀ। |
| ਖ਼ੈਰ ਅੰਦੇਸ਼ | (ਫ਼) | ਭਲਾ ਚਾਹਣ ਵਾਲ਼ਾ, ਖ਼ੈਰਖ਼ਾਹ, ਸ਼ੁਭਚਿੰਤਕ। |
| ਖ਼ੈਰਸੱਲਾ | (ਅ) | ਖ਼ੈਰੀਅਤ, ਸੁਖ ਸ਼ਾਂਤੀ। |
| ਖ਼ੈਰਖ਼ਾਹ | (ਫ਼) | ਭਲਾ ਚਾਹੁਣ ਵਾਲ਼ਾ। |
| ਖ਼ੈਰਖ਼ਾਹੀ | (ਫ਼) | ਭਲਾ ਲੋਚਣਾ। |
| ਖ਼ੈਰਆਬਾਦ (ਖ਼ੈਰਬਾਦ): | (ਫ਼) | ਜੁਦਾਈ ਸਮੇਂ ਦੇ ਸ਼ਬਦ, ਰੱਬ ਰਾਖਾ। |
| ਖ਼ੈਰਾਤ | (ਅ) | ਖ਼ੈਰ ਦਾ ਬਹੁਵਚਨ, ਦਾਨ, ਸਦਕਾ। |
| ਖ਼ੈਰਾਤੀ | (ਅਫ਼) | ਦਾਨ ਨਾਲ ਸਬੰਧਿਤ, ਮੁਫ਼ਤ ਦਾ। |
| ਖ਼ੈਰੀਅਤ | (ਅ) | ਸਲਾਮੀ, ਤੰਦਰੁਸਤੀ, ਭਲਾਈ ਸੁਖ। |
| ਖ਼ੌਫ਼ | (ਫ਼) | ਡਰ, ਭੈ, ਦਹਿਸ਼ਤ, ਹੌਲ। |

# ਗ

| | | |
|---|---|---|
| ਗਸ਼ | (ਫ਼) | ਬੇਹੋਸ਼ੀ, ਮੂਰਛਾ। |
| ਗਸ਼ਤ | (ਫ਼) | ਚੱਕਰ, ਦੌਰਾ, ਫੇਰਾ ਤੋਰਾ। |
| ਗਸਬ | (ਅ) | ਖ਼ਿਆਨਤ, ਨਾਜਾਇਜ਼ ਕਬਜ਼ਾ, ਦੱਬ ਲੈਣਾ ਕਿਸੇ ਚੀਜ਼ ਦਾ। |
| ਗਸ਼ਤੀ | (ਫ਼) | ਗਸ਼ਤ ਲਾਉਣ ਵਾਲ਼ੀ, ਫਿਰਨੇ ਵਾਲ਼ੀ, ਬੇਸਵਾ। |
| ਗਸ਼ੀ | (ਫ਼) | ਬੇਹਸ਼ੀ। |
| ਗਜ਼ | (ਫ਼) | ਤਿੰਨ ਫੁੱਟ ਜਾਂ ਛੱਤੀ ਇੰਚ ਦਾ ਨਾਪ, ਸੰਗੀਤ ਦੇ ਸਾਜ਼ਾਂ ਦਾ ਇਕ ਭਾਗ। |
| ਗੰਜ | (ਫ਼) | ਖ਼ਜ਼ਾਨਾ, ਢੇਰ। |
| ਗਜ਼ਕ | (ਫ਼) | ਇਕ ਮਿਠਾਈ, ਗੱਚਕ। |
| ਗ਼ਜ਼ਬ | (ਅ) | ਕਹਿਰ, ਗ਼ੁੱਸਾ, ਬਹੁਤ, ਬੇਹੱਦ। |
| ਗ਼ਜ਼ਲ | (ਅ) | ਤੀਮਤਾਂ ਨਾਲ ਗੱਲਾਂ ਕਰਨੀਆਂ, ਇਸਤ੍ਰੀਆਂ ਦੀ ਸੁੰਦਰਤਾ ਦੀ ਸਿਫ਼ਤ ਕਰਨੀ। ਕਾਵਿ ਦੀ ਇਕ ਵੰਨਗੀ। |
| ਗ਼ਜ਼ਾ | (ਅ) | ਖ਼ੁਰਾਕ, ਭੋਜਨ। |
| ਗ਼ਜ਼ਾਲ | (ਅ) | ਹਿਰਨੋਟਾ। |
| ਗੰਦ | (ਫ਼) | ਸੜ੍ਹਾਂਦ, ਬਦਬੂ, ਕੂੜਾ, ਖ਼ਰਾਬ ਚੀਜ਼। |
| ਗੰਦੁਮ | (ਫ਼) | ਕਣਕ। |
| ਗ਼ਦਰ | (ਅ) | ਬਗ਼ਾਵਤ, ਤਰਥੱਲ। |
| ਗੰਦਗੀ | (ਫ਼) | ਬਦਬੂ, ਸੜ੍ਹਾਣ, ਨਾਪਾਕੀ। |
| ਗਦਾ | (ਫ਼) | ਫ਼ਕੀਰ, ਮੰਗਤਾ, ਭਿਖਾਰੀ। |
| ਗੰਦਾ | (ਫ਼) | ਮੈਲ਼ਾ, ਬਦਬੂਦਾਰ, ਨਾਪਾਕ, ਅਸ਼ੁੱਧ। |
| ਗ਼ੱਦਾਰ | (ਅ) | ਬੇਵਫ਼ਾ, ਦੇਸ ਧ੍ਰੋਹੀ। |

ਗ਼ੱਦਾਰੀ (ਅ) ਬੇਵਫ਼ਾਈ, ਮੁਲਕ ਦੁਸ਼ਮਣੀ।

ਗ਼ਨੀ (ਅ) ਧਨੀ, ਅਮੀਰ, ਦੌਲਤਮੰਦ।

ਗ਼ਨੀਮ (ਅ) ਵੈਰੀ, ਲੁਟੇਰਾ।

ਗ਼ਨੀਮਤ (ਅ) ਮੁਫ਼ਤ ਪ੍ਰਾਪਤ ਹੋਈ ਵਸਤੂ, ਲੁੱਟ ਦਾ ਮਾਲ, ਕਦਰ ਯੋਗ, ਵਧੀਆ।

ਗ਼ਨੂਦਗੀ (ਫ਼) ਊਂਘ, ਖ਼ੁਮਾਰ, ਨੀਂਦ, ਨਸ਼ਾ।

ਗ਼ਫ਼ਲਤ (ਅ) ਭੁੱਲ ਚੁੱਕ, ਬੇਪਰਵਾਹੀ, ਗ਼ਲਤੀ।

ਗ਼ੱਫ਼ਾਰ (ਅ) ਵੱਡਾ ਬਖ਼ਸ਼ਣਹਾਰ, ਭਾਵ ਰੱਬ।

ਗ਼ਫੂਰ (ਅ) ਬਖ਼ਸ਼ਣਹਾਰ, ਰੱਬ ਦਾ ਇਕ ਨਾਂ।

ਗ਼ਬਨ (ਅ) ਖ਼ੁਰਦ ਬੁਰਦ, ਅਮਾਨਤ ਵਿਚ ਖ਼ਿਆਨਤ, ਦਗਾਬਾਜ਼ੀ।

ਗ਼ਮ (ਅ) ਦੁੱਖ, ਅਫ਼ਸੋਸ, ਸਦਮਾ।

ਗ਼ਮਖ਼ਾਰ (ਅਫ਼) ਹਮਦਰਦ, ਸਹਾਨਭੂਤੀ ਰੱਖਣ ਵਾਲ਼ਾ, ਦੁੱਖ ਦਰਦ ਵਿਚ ਸ਼ਰੀਕ।

ਗ਼ਮਖ਼ਾਰੀ (ਅਫ਼) ਦੁੱਖ ਦਰਦ ਵਿਚ ਸਾਂਝ, ਔਖੇ ਸਮੇਂ ਵਿਚ ਕਿਸੇ ਦਾ ਸਾਥ ਦੇਣਾ।

ਗ਼ਮਗੁਸਾਰ (ਅਫ਼) ਹਮਦਰਦ।

ਗ਼ਮਗੀਨ (ਅਫ਼) ਉਦਾਸ।

ਗ਼ਮਜ਼ਾ (ਅ) ਅੱਖ ਦਾ ਇਸ਼ਾਰਾ, ਨਾਜ਼, ਨਖ਼ਰਾ।

ਗ਼ਮੀ (ਅਫ਼) ਮਾਤਮ।

ਗ਼ਯੂਰ (ਅ) ਬਹੁਤ ਗ਼ੈਰਤ ਵਾਲ਼ਾ, ਰੱਬ ਦਾ ਇਕ ਸਿਫ਼ਤੀ ਨਾਂ, "ਰੱਬ ਗਯੂੱਰ ਆਹਾ ਸਤਰਾਣਾ, ਭੰਨ ਜੋ ਦੇਂਦਾ ਮਾਣਾ।" (ਕਿੱਸਾ ਯੂਸਫ਼ ਜ਼ੁਲੈਖਾ, ਕ੍ਰਿਤ ਹਾਫ਼ਿਜ਼ ਬਰਖ਼ੁਰਦਾਰ)।

ਗ਼ਰਕ (ਅ) ਡੁੱਬਾ ਹੋਇਆ, ਮਗਨ।

ਗ਼ਰਜ਼ (ਅ) ਮਤਲਬ, ਲੋੜ।

ਗ਼ਰਜ਼ਮੰਦ (ਅਫ਼) ਲੋੜਵੰਦ, ਜਿਸ ਦਾ ਕਾਰਜ ਅਟਕਿਆ ਹੋਵੇ।

ਗਰਦ (ਫ਼) ਘੱਟਾ, ਧੂਲ।

ਗਰਦਿਸ਼ (ਫ਼) ਚੱਕਰ, ਮੁਸੀਬਤ, ਬਦਨਸੀਬੀ।

ਗਰਦਨ (ਫ਼) ਗਲ਼ਾ, ਧੌਣ।

| | | | |
|---|---|---|---|
| ਗ਼ਰਬ | : | (ਅ) | ਪੱਛਮ, ਸੂਰਜ ਦੇ ਅਸਤ ਹੋਣ ਦੀ ਥਾਂ। |
| ਗਰਮ | | (ਫ਼) | ਤੱਤਾ, ਤੇਜ਼, ਨਾਰਾਜ਼। |
| ਗਰਮਜੋਸ਼ੀ | | (ਫ਼) | ਤਪਾਕ, ਨਿੱਘ, ਜੋਸ਼, ਕੋਸ਼ਿਸ਼, ਸ਼ੌਕ। |
| ਗ਼ਰਕਾਬ | | (ਅਫ਼) | ਡੂੰਘਾ ਪਾਣੀ, ਭੰਵਰ, ਪਾਣੀ ਵਿਚ ਡੁੱਬਾ ਹੋਇਆ। |
| ਗਰਦੂੰ | | (ਫ਼) | ਆਕਾਸ਼। |
| ਗਰਮੀ | : | (ਫ਼) | ਨਿੱਘ, ਤੇਜ਼ੀ, ਕਾਮ, ਇਕ ਗੁਪਤ ਰੋਗ। |
| ਗ਼ਰਾਰਾ | : | (ਫ਼) | ਹਲਕ ਵਿਚ ਪਾਣੀ ਪਾ ਕੇ ਗਲ਼ ਨੂੰ ਸਾਫ਼ ਕਰਨਾ, ਇਕ ਪ੍ਰਕਾਰ ਦੀ ਢਿੱਲ਼ਾ ਅਤੇ ਖੁੱਲ੍ਹਾ ਪਜਾਮਾ। |
| ਗਰਿਫ਼ਤ | | (ਫ਼) | ਪਕੜ। |
| ਗਰਿਫ਼ਤਾਰੀ | | (ਫ਼) | ਬੰਦੀ, ਕੈਦੀ। |
| ਗ਼ਰੀਕ | : | (ਅ) | ਡੁੱਬਾ ਹੋਇਆ, ਮਗਨ। |
| ਗ਼ਰੀਬ | : | (ਅ) | ਨਿਰਧਨ, ਪਰਦੇਸੀ, ਅਜੀਬ, ਨਾਦਿਰ ਚੀਜ਼। |
| ਗ਼ਰੀਬ ਖ਼ਾਨਾ | : | (ਅਫ਼) | ਝੌਂਪੜੀ, (ਨਿਮਰਤਾ ਸਹਿਤ), ਆਪਣਾ ਘਰ। |
| ਗ਼ਰੀਬ ਨਿਵਾਜ਼ | | (ਅਫ਼) | ਗ਼ਰੀਬ ਪਰਵਰ, ਗ਼ਰੀਬਾਂ 'ਤੇ ਕਿਰਪਾ ਕਰਨ ਵਾਲ਼ਾ। |
| ਗ਼ਰੀਬ ਪਰਵਰ | : | (ਅਫ਼) | ਗ਼ਰੀਬਾਂ ਦੀ ਪਾਲ਼ਣਾ ਕਰਨ ਵਾਲ਼ਾ। |
| ਗ਼ਰੀਬੀ | : | (ਅਫ਼) | ਨਿਰਧਨਤਾ। |
| ਗ਼ਰੀਬੁਲਵਤਨ | : | (ਅ) | ਪਰਦੇਸੀ, ਮੁਸਾਫ਼ਿਰ। |
| ਗ਼ਰੂਬ | : | (ਅ) | ਸੂਰਜ ਜਾਂ ਚੰਨ ਦਾ ਅਸਤ ਹੋਣਾ। |
| ਗ਼ਰੂਰ | : | (ਅ) | ਘੁਮੰਡ, ਆਕੜ, ਫ਼ਖ਼ਰ। |
| ਗਰੇਬਾਨ | : | (ਫ਼) | ਗਲਾਵਾਂ, ਪਹਿਰਾਵੇ ਦਾ ਉਹ ਭਾਗ ਜਿਹੜਾ ਗਰਦਨ ਤੋਂ ਹੇਠ ਹੁੰਦਾ ਹੈ। ਅੰਦਰ ਝਾਤੀ ਪਾਉਣ ਨੂੰ ਵੀ ਕਹਿੰਦੇ ਹਨ ਕਿ ਆਪਣੇ ਗਰੇਬਾਨ ਵਿਚ ਝਾਤੀ ਮਾਰ ਕੇ ਦੇਖ। "ਵਿੱਚ ਗਰੇਬਾਂ ਵੇਖੀ ਯੂਸਫ, ਮੈਂ ਨਾਹੀਂ ਕੁਝ ਗਵਾਇਆ।" (ਕਿੱਸਾ ਯੂਸਫ਼ ਜ਼ੁਲੈਖ਼ਾਂ–ਕ੍ਰਿਤ ਆਫ਼ਿਜ਼ ਬਰਖ਼ੁਰਦਾਰ। |
| ਗੁਰੋਹ | : | (ਫ਼) | ਟੋਲੀ। |
| ਗ਼ਲਤ | : | (ਅ) | ਨਾਦਰੁਸਤ, ਖੋਟਾ, ਕੁਥਾਂ। |
| ਗ਼ਲਤਾਨ | : | (ਫ਼) | ਭਿਗਦਾ ਢਹਿੰਦਾ, ਮਸਤ। |
| ਗਲਬਾ | : | (ਅ) | ਭਾਰੂ ਹੋਣਾ, ਬਹੁਤ। |

| | | |
|---|---|---|
| ਗੱਲਾ | (ਫ਼) | ਅਨਾਜ, ਪੈਸੇ ਰੱਖਣ ਦੀ ਸੰਦੂਕਚੀ। |
| ਗ਼ਲਾਜ਼ਤ | (ਅ) | ਗੰਦਗੀ, ਗਾੜ੍ਹਾਪਣ, ਮਲਮੂਤਰ। |
| ਗ਼ਲੀਜ਼ | (ਅ) | ਨਾਪਾਕ, ਗਾੜ੍ਹਾ, ਗੰਦਾ। |
| ਗਲੂ | (ਫ਼) | ਗਲ਼, ਹਲ਼ਕ। |
| ਗਲੂਬੰਦ | (ਫ਼) | ਗਲ਼ ਨੂੰ ਬੰਨ੍ਹਣ ਵਾਲ਼ਾ ਊਨੀ ਜਾਂ ਰੇਸ਼ਮੀ ਪਟਕਾ। |
| ਗ਼ੁਲੇਲ | (ਫ਼) | ਧਨੁਸ਼, ਕਮਾਨ। |
| ਗ਼ਲੋਲਾ | (ਫ਼) | ਗੁਲੇਲ ਵਿਚ ਵਰਤੇ ਜਾਣ ਵਾਲ਼ੀ ਕੋਈ ਗੋਲ਼ੀ ਵੱਟੀ ਆਦਿ। |
| ਗਵਾਹ | (ਫ਼) | ਗਵਾਹੀ ਦੇਣ ਵਾਲ਼ਾ, ਸ਼ਾਹਦੀ ਭਰਨ ਵਾਲ਼ਾ। |
| ਗਵਾਹੀ | (ਫ਼) | ਸ਼ਹਾਦਤ, ਸ਼ਾਹਦੀ, ਗਵਾਹ ਦਾ ਬਿਆਨ। |
| ਗਵਾਰਾ | (ਫ਼) | ਸਹਿਣਯੋਗ, ਮਨ ਪਸੰਦ। |
| ਗ਼ਾਇਬ | (ਅ) | ਜੋ ਹਾਜ਼ਰ ਨਾ ਹੋਵੇ, ਛੁਪਿਆ ਹੋਇਆ। |
| ਗ਼ਾਜ਼ਾ | (ਫ਼) | ਸੁਰਖ਼ੀ ਪੌਡਰ, ਵਟਣਾ। |
| ਗ਼ਾਜ਼ੀ | (ਅ) | ਕਾਫ਼ਰਾਂ 'ਤੇ ਜਿੱਤ ਪ੍ਰਾਪਤ ਕਰਨ ਵਾਲਾ। |
| ਗ਼ਾਫ਼ਲ | (ਅ) | ਸੁਸਤੀ ਕਰਨ ਵਾਲ਼ਾ, ਬੇਪਰਵਾਹ, ਬੇਖ਼ਬਰ, ਗ਼ਫ਼ਲਤ ਵਰਤਣ ਵਾਲ਼ਾ। |
| ਗ਼ਾਰ : | (ਅ) | ਗੁਫ਼ਾ। |
| ਗ਼ਾਰਤ | (ਅ) | ਲੁੱਟ ਖੋਹ, ਤਬਾਹ, ਬਰਬਾਦ। |
| ਗ਼ਾਰਤਗਰੀ | (ਅਫ਼) | ਲੁੱਟ ਮਾਰ, ਮਾਰ ਧਾੜ। |
| ਗ਼ਾਲਿਬ | (ਅ) | ਭਾਰੂ, ਜੇਤੂ, ਜ਼ਬਰਦਸਤ। |
| ਗ਼ਾਲੀਚਾ | (ਫ਼) | ਊਨੀ ਵਿਛੌਣਾ, ਕਾਲੀਨ। |
| ਗਿਆਹ | (ਫ਼) | ਸਾਡੇ ਪਾਸ ਇਹ ਘਾ ਹੋ ਗਿਆ ਹੈ। |
| ਗਿਜ਼ਾ | (ਅ) | ਖ਼ੁਰਾਕ, ਖਾਣਾ, ਭੋਜਨ, ਦੇਖੋ, ਗ਼ਜ਼ਾ। |
| ਗਿਰਦ | (ਫ਼) | ਦੁਆਲ਼ੇ, ਆਸ-ਪਾਸ। |
| ਗਿਰਦਾਬ | (ਫ਼) | ਭੰਵਰ, ਪਾਣੀ ਦਾ ਚੱਕਰ। |
| ਗਿਰਦਾਵਰ : | (ਫ਼) | ਪਟਵਾਰੀਆਂ ਦੇ ਹਲਕਿਆਂ ਦਾ ਅਲ਼ਸਰ, ਗਸ਼ਤ ਕਰਨ ਵਾਲ਼ਾ ਅਧਿਕਾਰੀ। |
| ਗਿਰਦਾਵਰੀ : | (ਫ਼) | ਨਿਗਰਾਨੀ, ਗਸ਼ਤ ਕਰਨ ਦਾ ਖੇਤੂ, ਗਿਰਦਾਵਰ ਦਾ ਪਦ। |

ਗਿਰਾਂ (ਫ਼) ਮਹਿੰਗਾ, ਭਾਰੀ, ਨਾਪਸੰਦ, ਮੁਸ਼ਕਿਲ।

ਗਿਰਹਾ (ਫ਼) ਗੰਢ, ਜੇਬ, ਗਜ਼ ਦਾ ਸੋਲ੍ਹਵਾਂ ਭਾਗ।

ਗਿਰਾਨੀ (ਫ਼) ਮਹਿੰਗਾਈ, ਬੋਝ।

ਗਿਰਾਮੀ (ਫ਼) ਬਹੁਤ ਬਜ਼ੁਰਗ, ਆਦਰਯੋਗ।

ਗਿਰੀਆ (ਫ਼) ਰੋਣਾ ਪਿੱਟਣਾ।

ਗਿਲ (ਫ਼) ਗਾਰਾ, ਗਿੱਲੀ ਮਿੱਟੀ, ਕਿੱਚੜ।

ਗਿਲਾ (ਫ਼) ਉਲਾਹਮਾ, ਸ਼ਿਕਾਇਤ।

ਗਿਲਾਫ਼ (ਅ) ਛਾੜ, ਸਿਰਹਾਣੇ ਆਦਿ 'ਤੇ ਚੜ੍ਹਿਆ ਕੱਪੜਾ।

ਗੀਦੀ (ਫ਼) ਬੇਇੱਜ਼ਤ, ਭੇਡਾ, ਮੂਰਖ, ਡਰੂ, ਬੁਜ਼ਦਿਲ।

ਗ਼ੀਬਤ (ਅ) ਚੁਗਲੀ, ਕਿਸੇ ਨੂੰ ਪਿੱਠ ਪਿੱਛੇ ਬੁਰਾ ਕਹਿਣਾ, ਬਦਗੋਈ।

ਗ਼ੁਸਲ (ਅ) ਇਸ਼ਨਾਨ, ਨਹਾਣਾ।

ਗ਼ੁਸਲਖ਼ਾਨਾ (ਅਫ਼) ਨਹਾਣ ਦਾ ਕਮਰਾ, ਬਾਥਰੂਮ।

ਗੁਸਤਾਖ਼ (ਫ਼) ਬੇਅਦਬ, ਬੇਸ਼ਰਮ, ਘੁਮੰਡੀ, ਸ਼ਰੀਰ।

ਗੁਸਤਾਖ਼ੀ (ਫ਼) ਬੇਅਦਬੀ, ਸ਼ਰਾਰਤ।

ਗ਼ੁੱਸਾ (ਅ) ਨਾਰਾਜ਼ਗੀ, ਕ੍ਰੋਧ।

ਗੁੰਗ (ਫ਼) ਗੁੰਗਾ।

ਗ਼ੁੰਚਾ (ਫ਼) ਫੁੱਲ ਦੀ ਕਲੀ, ਸ਼ਗੂਫ਼ਾ, ਅਣਖਿੜਿਆ ਫੁੱਲ।

ਗੁਜ਼ਸ਼ਤਾ (ਫ਼) ਬੀਤਿਆ ਹੋਇਆ।

ਗੁਜ਼ਰ : (ਫ਼) ਰਾਹ, ਰਸਾਈ, ਗੁਜ਼ਾਰਾ।

ਗੁਜ਼ਰਗਾਹ : (ਫ਼) ਲਾਂਘਾ, ਰਾਹ।

ਗੁੰਜਾਇਸ਼ (ਫ਼) ਸਮਾਈ, ਥਾਂ, ਬਚਤ, ਲਾਭ।

ਗੁਜ਼ਾਰ (ਫ਼) ਦੇਣ ਵਾਲ਼ਾ, ਅਦਾ ਕਰਨ ਵਾਲ਼ਾ।

ਗੁਜ਼ਾਰਾ : (ਫ਼) ਨਿਬਾਹ, ਗੁਜ਼ਰ ਬਸਰ, ਦਿਨ ਕਟੀ।

ਗੁਜ਼ਾਰਿਸ਼ : (ਫ਼) ਬੇਨਤੀ, ਬਿਆਨ, ਅਰਜ਼।

ਗੁਨਾਹ : (ਫ਼) ਧਰਮ ਦੇ ਨਿਯਮਾਂ ਦੇ ਉਲਟ ਕੰਮ, ਪਾਪ, ਕਸੂਰ।

ਗੁਨਾਹਗਾਰ : (ਫ਼) ਪਾਪੀ ਬਦਕਾਰ।

ਗੁਨੀਆ : (ਫ਼) ਗੁਣੀਆਂ ਰਾਜ ਮਿਸਤਰੀਆਂ ਦਾ ਇਕ ਸੰਦ ਜਿਸ

ਦੁਆਰਾ ਚੀਜ਼ ਦਾ ਸੋਧ ਟੋਢ ਪਰਖਿਆ ਜਾਂਦਾ ਹੈ।

| | | |
|---|---|---|
| ਗੁਫ਼ਤਗੂ | (ਫ਼) | ਸੰਵਾਦ, ਬਾਤ ਚੀਤ, ਬੋਲ ਚਾਲ। |
| ਗੁਫ਼ਤਾਰ | (ਫ਼) | ਬਾਤ ਚੀਤ। |
| ਗ਼ੁੱਫ਼ਾਰ | (ਅ) | ਬਖ਼ਸ਼ਣਹਾਰ, ਰੱਬ ਦਾ ਇਕ ਸਿਫ਼ਤੀ ਨਾਂ। |
| ਗ਼ੁੰਬਦ | (ਫ਼) | ਗੋਲ਼ ਛੱਤ, ਬੁਰਜ। |
| ਗ਼ੁਬਾਰ | (ਅ) | ਘੱਟਾ, ਧੂਲ, ਰੰਜ। |
| ਗੁਮ | (ਫ਼) | ਖੋਇਆ ਹੋਇਆ, ਛੁਪਿਆ ਹੋਇਆ, ਹੈਰਾਨ ਪ੍ਰੇਸ਼ਾਨ। |
| ਗੁਮਰਾਹ | (ਫ਼) | ਰਾਹ ਤੋਂ ਭਟਕਿਆ ਹੋਇਆ, ਆਵਾਰਾ। |
| ਗੁਮਰਾਹੀ | (ਫ਼) | ਬੇਰਾਹੀ, ਬੇਦੀਨੀ। |
| ਗੁਮਾਸ਼ਤਾ | (ਫ਼) | ਕਾਰਿੰਦਾ। |
| ਗੁਮਾਨ | (ਫ਼) | ਵਿਚਾਰ, ਖ਼ਿਆਲ, ਅੰਦਾਜ਼ਾ, ਵਹਿਮ। |
| ਗੁਰਜ਼ | (ਫ਼) | ਗਦਾ, ਇਕ ਸ਼ਸਤਰ। |
| ਗੁਰਬਤ | (ਅ) | ਮੁਸਾਫ਼ਿਰੀ, ਬੇਵਤਨੀ, ਗ਼ਰੀਬੀ। |
| ਗੁਰਦਾ | (ਫ਼) | ਸ਼ਰੀਰ ਦਾ ਇਕ ਅੰਦਰੂਨੀ ਅੰਗ ਜਿਸ ਦੁਆਰਾ ਮੂਤਰ ਛਣਦਾ ਹੈ। ਹੌਸਲਾ। |
| ਗ਼ੁਰਬਾ | (ਅ) | ਗ਼ਰੀਬ ਦਾ ਬਹੁ-ਵਚਨ। |
| ਗੁਰੇਜ਼ | (ਫ਼) | ਨੱਸਣਾ, ਵੱਖ ਹੋਣਾ, ਪ੍ਰਹੇਜ਼, ਬਚਣਾ, ਕਾਵਿ ਵਿਚ ਇਕ ਵਿਸ਼ੇ ਤੋਂ ਦੂਜੇ 'ਤੇ ਆ ਜਾਣਾ। |
| ਗੁੱਲ | (ਫ਼) | ਫੁੱਲ, ਦੀਵੇ ਦੀ ਬੱਤੀ ਦਾ ਜਲਿਆ ਭਾਗ। |
| ਗੁਲਸਤਾਨ | (ਫ਼) | ਬਾਗ਼, ਫੁਲਵਾੜੀ। |
| ਗੁਲਸ਼ਨ | (ਫ਼) | ਬਾਗ਼, ਫੁਲਵਾੜੀ। |
| ਗ਼ਲਕ | (ਅ) | ਪੰਜਾਬੀ ਵਿਚ ਇਹ ਗੋਲਕ ਹੋ ਗਿਆ ਹੈ। ਅਰਬੀ ਵਿਚ ਵੀ ਇਸ ਨੂੰ ਗ਼ੋਲਕ ਕਹਿ ਦੇਂਦੇ ਹਨ। |
| ਗੁਲਕੰਦ | (ਫ਼) | ਇਕ ਦਵਾ। |
| ਗੁਲਗਸ਼ਤ | (ਫ਼) | ਚਮਨ ਦੀ ਸੈਰ। |
| ਗੁਲਦਸਤਾ | (ਫ਼) | ਫੁੱਲਾਂ ਦਾ ਗੁੱਛਾ। |
| ਗੁਲਬਦਨ | (ਅਫ਼) | ਫੁੱਲ ਵਾਂਗ ਨਾਜ਼ੁਕ ਸਰੀਰ ਵਾਲ਼ਾ। |
| ਗੁਲਚੀਂ | (ਫ਼) | ਫੁੱਲ ਤੋੜਨ ਵਾਲ਼ਾ, ਮਾਲੀ। |

| | | | |
|---|---|---|---|
| ਗੁਲਜ਼ਾਰ | | (ਫ਼) | ਬਾਗ਼, ਫੁਲਵਾੜੀ। |
| ਗੁਲਦਾਨ | | (ਫ਼) | ਫੁੱਲਦਾਨ, ਗੁਲਦਸਤਾ, ਸਜਾ ਕੇ ਰੱਖਣ ਦਾ ਭਾਂਡਾ। |
| ਗੁਲਨਾਰ | | (ਫ਼) | ਇਕ ਪ੍ਰਕਾਰ ਦਾ ਲਾਲ ਰੰਗ ਦਾ ਫੁੱਲ, ਇਹ ਅਨਾਰ ਕਲੀ ਜਿਹਾ ਹੁੰਦਾ ਹੈ। |
| ਗੁਲਫ਼ਾਮ | : | (ਫ਼) | ਫੁੱਲ ਦੇ ਰੰਗ ਵਰਗਾ। |
| ਗ਼ੁਲਮਾਨ | | (ਅ) | ਗ਼ੁਲਾਮ ਦਾ ਬਹੁਵਚਨ, ਨਵਯੁਵਕ ਮੁੰਡੇ, ਜੰਨਤ ਦੇ ਯੁਵਕ ਸੇਵਾਦਾਰ। |
| ਗੁਲਾਬ | : | (ਫ਼) | ਇਕ ਫੁੱਲ। |
| ਗ਼ੁਲਾਮ | | (ਅ) | ਮੁੰਡਾ, ਜ਼ਰ ਖ਼ਰੀਦ ਨੌਕਰ, ਬੰਦਾ, ਅਧੀਨ। |
| ਗੁਲਾਬੀ | | (ਫ਼) | ਗੁਲਾਬ ਦੇ ਫੁੱਲ ਵਾਂਗ ਹਲਕੇ ਲਾਲ ਰੰਗ ਦਾ, ਸ਼ਰਾਬ ਦੀ ਬੋਤਲ। |
| ਗ਼ੁਲਾਮੀ | | (ਅਫ਼) | ਕੈਦ, ਬੰਦਗੀ, ਪਰਅਧੀਨਗੀ। |
| ਗੇਸੂ | | (ਫ਼) | ਜ਼ੁਲਫ਼, ਲਿਟ, ਅਲਕਾ। |
| ਗ਼ੈਜ਼ | . : | (ਅ) | ਸਖ਼ਤ ਨਾਰਾਜ਼ਗੀ, ਗ਼ੁੱਸੇ ਦੀ ਤੇਜ਼ੀ। |
| ਗ਼ੈਰ | : | (ਅ) | ਓਪਰਾ, ਅਨੋਭੜ, ਅਜਨਬੀ, ਰਕੀਬ। |
| ਗ਼ੈਰਹਾਜ਼ਰ | : | (ਅਫ਼) | ਗ਼ਾਇਬ, ਉਝਲ |
| ਗ਼ੈਰਤ | : | (ਫ਼) | ਸ਼ਰਮ, ਹਿਆ, ਅਣਖ। |
| ਗ਼ੈਰ ਮਨਕੂਲਾ | : | (ਅ) | ਉਹ ਸੰਪਤੀ ਜਿਹੜੀ ਇਕ ਥਾਂ ਤੋਂ ਦੂਜੀ ਥਾਂ 'ਤੇ ਨਾ ਲਿਜਾਈ ਜਾ ਸਕੇ। ਜ਼ਮੀਨ ਮਕਾਨ ਆਦਿ। |
| ਗ਼ੈਰ ਆਬਾਦ | | (ਅਫ਼) | ਵੀਰਾਨ, ਉਜਾੜ, ਬੰਜਰ। |
| ਗ਼ੈਰ ਜਾਨਿਬਦਾਰ | | (ਅਫ਼) | ਨਿਰਪੱਖ, ਤਟੱਸਤ। |
| ਗ਼ੈਰ ਜ਼ੁੰਮੇਵਾਰ | | (ਅਫ਼) | ਜਿਸ ਨੂੰ ਜ਼ੁੰਮੇਵਾਰੀ ਦਾ ਅਹਿਸਾਸ ਨਾ ਹੋਵੇ। |
| ਗ਼ੈਰ ਮੁਮਕਿਨ | | (ਅ) | ਅਸੰਭਵ, ਮੁਸ਼ਕਿਲ। |
| ਗ਼ੈਰ ਮੁਰੂਸੀ | : | (ਅਫ਼) | ਉਹ ਜਿਹੜੀ ਵਿਰਸੇ ਵਿਚ ਨਾਂ ਆਈ ਹੋਵੇ। |
| ਗ਼ੈਰ ਵਾਜਿਬ | | (ਅ) | ਗ਼ਲਤ, ਕਾਨੂੰਨ ਵਿਰੁਧ। |
| ਗੋਸ਼ | : | (ਫ਼) | ਕੰਨ। |
| ਗੋਸ਼ਤ | : | (ਫ਼) | ਮਾਸ |
| ਗੋਸ਼ਵਾਰਾ | | (ਫ਼) | ਕੰਨਾਂ 'ਚ ਪਾਏ ਜਾਣ ਵਾਲਾ ਗਹਿਣਾ, ਕਿਸੇ ਲਿਖੇ ਕਾਗ਼ਜ਼ ਦਾ ਸੰਖੇਪ, ਕਵੀਆਂ ਦੀ ਪਰਿਭਾਸ਼ਾ ਵਿਚ ਉਹ ਮਤਲਾਅ ਜਿਹੜਾ ਕਿ ਮਕਤਾਅ ਦੇ ਬਾਅਦ |

ਲਿਆਂਦਾ ਜਾਵੇ।

| | | |
|---|---|---|
| ਗੋਸ਼ਾ | (ਫ਼) | ਕੋਣਾ, ਖੂੰਜਾ, ਤਨਹਾਈ, ਇਕਾਂਤ, ਪਾਸਾ। |
| ਗੋਸ਼ਾ ਨਸ਼ੀਨੀ | (ਫ਼) | ਇਕਾਂਤ ਵਿਚ ਵਿਚਰਨਾ, ਵੱਖਰਾ ਰਹਿਣਾ। |
| ਗ਼ੋਗ਼ਾ | (ਫ਼) | ਗੋਗਾ, ਸ਼ੋਰ, ਰੌਲਾ, ਹੁੱਲੜ। |
| ਗ਼ੋਤਾ | (ਫ਼) | ਡੁੱਬਕੀ। |
| ਗ਼ੋਤਾ ਖ਼ੋਰ | (ਫ਼) | ਡੁੱਬਕੀ ਮਾਰਨ ਵਾਲ਼ਾ, ਡਬੋਲੀਆ। |
| ਗ਼ੋਰ | (ਫ਼) | ਕਬਰ, ਮਜ਼ਾਰ। |
| ਗ਼ੌਸ | (ਅ) | ਰੱਬ ਦੀ ਦਰਗਾਹ ਦਾ ਇਕ ਦਰਜਾ, ਪਹੁੰਚਿਆ ਹੋਇਆ। |
| ਗ਼ੌਹਰ | (ਫ਼) | ਮੋਤੀ ਜਵਾਹਰ, "ਹੁਸਨ, ਜੁਆਨੀ, ਤਖ਼ਤ, ਨਬੂਵਤ, ਗੌਹਰ ਖਾਸੇ ਚਾਰੇ, ਯੂੱਸਫ਼ ਨੂੰ ਰੱਬ ਹਾਸਲ ਕੀਤਾ, ਦਮਦਮ ਰੱਬ ਚਿਤਾਰੇ। (ਕਿੱਸਾ ਯੂਸਫ਼ ਜ਼ੁਲੈਖਾ, ਕ੍ਰਿਤ ਹਾਫ਼ਿਜ਼ ਬਰਖ਼ੁਰਦਾਰ) |
| ਗ਼ੌਰ | (ਅ) | ਸੋਚ, ਵਿਚਾਰ, ਹਿਫ਼ਾਜ਼ਿਤ, ਖ਼ਬਰਗੀਰੀ। |
| ਗ਼ੌਰ ਤਲਬ | (ਅ) | ਧਿਆਨ ਯੋਗ, ਸੋਚੇ ਜਾਣ ਲਾਇਕ। |

# ਚ

| | | | |
|---|---|---|---|
| ਚਸ਼ਮ | : | (ਫ਼) | ਨੇਤਰ, ਅੱਖ, ਨੈਣ। |
| ਚਸ਼ਮਦੀਦ | | (ਫ਼) | ਅੱਖੀਂ ਦੇਖਿਆ, ਮੌਕੇ ਦਾ ਗਵਾਹ। |
| ਚਸ਼ਮ ਪੱਸ਼ੀ | | (ਫ਼) | ਦੇਖ ਕੇ ਅਣਦਿੱਖ ਕਰਨਾ, ਦੇਖ ਕੇ ਟਾਲ ਜਾਣਾ, ਅਣਦੇਖਿਆ ਕਰ ਦੇਣਾ। |
| ਚਸ਼ਪਾਂ | : | (ਫ਼) | ਚਿਪਕਿਆ ਹੋਇਆ। |
| ਚਸ਼ਮਾ | : | (ਫ਼) | ਪਾਣੀ ਦਾ ਸੋਮਾ, ਐਨਕ। |
| ਚਹਾਰਮ | : | (ਫ਼) | ਚੌਥਾਈ, ਚੌਥਾ, ਚੌਥਾ ਭਾਗ। |
| ਚਹਿਰਾ | | (ਫ਼) | ਮੁੱਖੜਾ, ਸੂਰਤ। |
| ਚਹਿਲਾਮ | | (ਫ਼) | ਚਾਲ਼ੀਵਾਂ, ਚਾਲ਼ੀਵੇਂ ਦਿਨ ਦਾ ਫ਼ਾਤਿਹਾ। |
| ਚਕੰਦਰ | : | (ਫ਼) | ਇਕ ਸਬਜ਼ੀ ਦਾ ਨਾਂ। |
| ਚਕਮਾਕ | | (ਤੁ) | ਚਿਕਮਕ, ਉਹ ਪੱਥਰ ਜਿਸ ਨੂੰ ਖੜਕਾਉਣ ਨਾਲ ਅੱਗ ਪੈਦਾ ਹੁੰਦੀ ਹੈ। |
| ਚੁੰਗਲ | | (ਫ਼) | ਪੰਜਾ, ਮੁੱਠੀ, ਹੱਥ। |
| ਚੰਦ | | (ਫ਼) | ਕੁਝ, ਥੋੜ੍ਹੇ। |
| ਚੰਦਾ | | (ਫ਼) | ਉਹ ਧਨ ਰਾਸ਼ੀ ਜਿਹੜੀ, ਵਿਭਿੰਨ ਲੋਕਾਂ ਪਾਸੋਂ ਉਗਰਾਹ ਕੇ ਕਿਸੇ ਕਾਰਜ ਲਈ ਜਮਾਂ ਕੀਤੀ ਜਾਵੇ। |
| ਚੰਦਾਵਲ | | (ਤੁ) | ਸੈਨਾ ਦੀ ਉਹ ਟੁਕੜੀ ਜਿਹੜੀ ਕਿ ਰੱਖਿਆ ਲਈ ਸੈਨਾ ਦੇ ਪਿੱਛੇ-ਪਿੱਛੇ ਚੱਲਦੀ ਹੈ। ਅੱਗੇ-ਅੱਗੇ ਚੱਲਣ ਵਾਲ਼ੀ ਟੁਕੜੀ ਨੂੰ ਹਰਾਵਲ ਕਿਹਾ ਜਾਂਦਾ ਹੈ। |
| ਚਨਾਰ | | (ਫ਼) | ਇਕ ਬੇਫ਼ਲ ਰੁੱਖ ਜਿਸ ਦੇ ਪੱਤੇ ਮਨੁੱਖ ਦੇ ਪੰਜਿਆਂ ਵਰਗੇ ਹੁੰਦੇ ਹਨ। |
| ਚਪਾਤੀ | : | (ਫ਼) | ਫੁਲਕਾ, ਪ੍ਰਸ਼ਾਦਾ, ਪਤਲੀ ਰੋਟੀ ਜਿਹੜੀ ਕਿ ਤਵੇ |

'ਤੇ ਪਕਾਈ ਜਾਂਦੀ ਹੈ।

ਚਮਨ (ਫ਼) ਫੁਲਵਾੜੀ, ਉਹ ਥਾਂ ਜਿੱਥੇ ਹਰਿਆਵਲ ਅਤੇ ਫੁੱਲ ਹੋਣ।

ਚਮਚਾ (ਫ਼) ਡੋਈ, ਪਤਲਾ ਭੋਜਨ ਖਾਣ ਪੀਣ ਦਾ ਸੰਦ।

ਚਰਖ਼ (ਫ਼) ਘੁਮਾਰ ਦਾ ਚੱਕ, ਚੱਕਰ, ਘੁੰਮਣ ਵਾਲ਼ੀ ਚੀਜ਼, ਆਕਾਸ਼, ਖ਼ਰਾਦ, ਇਕ ਕਿਸਮ ਦਾ ਬਾਜ਼।

ਚਰਬ ਜ਼ੁਬਾਨ (ਫ਼) ਖ਼ੁਸ਼ਾਮਦੀ, ਚਾਪਲੂਸ।

ਚਰਮ (ਫ਼) ਚੰਮ, ਚਮੜਾ, ਖੱਲ, ਧੌੜੀ।

ਚਰਖ਼ਾ (ਫ਼) ਸੂਤ ਕੱਤਣ ਦਾ ਸੰਦ।

ਚਰਬਾ (ਫ਼) ਖ਼ਾਕਾ, ਹੁਬਹੂ, ਨਕਲ।

ਚਰਬੀ (ਫ਼) ਚਿਕਨਾਈ, ਜਿਹੜੀ ਸਰੀਰ ਵਿਚ ਮਾਸ 'ਤੇ ਜੰਮ ਜਾਂਦੀ ਹੈ।

ਚਰਾਗ਼ (ਫ਼) ਦੀਪਕ, ਦੀਵਾ, (ਖ਼ੁਸ਼ ਬੋਲੇ ਵਜੋਂ-ਪੁੱਤਰ)।

ਚਰਾਗ਼ਾਂ (ਫ਼) ਬਹੁਤੇ ਚਿਰਾਗ਼ਾਂ ਦਾ ਇਕੱਠਿਆਂ ਜਲ਼ਣਾ, ਦੀਪ ਮਾਲਾ।

ਚਰਾਗਾਹ (ਫ਼) ਚਰਾਂਦ, ਘਾਹ ਦਾ ਮੈਦਾਨ।

ਚਰਾਗ਼ੀ (ਫ਼) ਉਹ ਧਨ ਰਾਸ਼ੀ ਜਿਹੜੀ ਕਿਸੇ ਬਜ਼ੁਰਗ ਦੇ ਮਜ਼ਾਰ 'ਤੇ ਰੌਸ਼ਨੀ ਕਰਨ ਦੇ ਲਈ ਦਿੱਤੀ ਜਾਵੇ।

ਚਰਿੰਦਾ (ਫ਼) ਚਰਨ ਵਾਲ਼ਾ, ਜਾਨਵਰ।

ਚੱਲ੍ਹਾ (ਫ਼) ਜ਼ਚਾ ਦਾ ਚਾਲ਼ੀਵੇਂ ਦਿਨ ਨਹਾਉਣਾ, ਚਾਲ਼ੀ ਦਿਨਾਂ ਦਾ ਕਾਰਜ।

ਚਾਸ਼ਨੀ (ਫ਼) ਸ਼ੀਰਾ, ਸ਼ਰਬਤ ਦਾ ਤਾਰ।

ਚਾਹ (ਫ਼) ਖੂਹ।

ਚਾਹੀ (ਫ਼) ਬਾਰਾਨੀ ਦਾ ਉਲਟ, ਖੂਹ ਨਾਲ ਸਿੰਜੇ ਜਾਣ ਵਾਲ਼ੀ ਭੋਂਇ।

ਚਾਕ (ਫ਼) ਕੱਟਿਆ ਜਾਂ ਫਟਿਆ ਹੋਇਆ, ਬਟਨ ਲਗਾਉਣ ਲਈ ਮੋਰੀ (ਕਾਜ)।

ਚਾਕਰੀ : (ਫ਼) ਨੌਕਰੀ, ਸੇਵਾਦਾਰੀ।

ਚਾਕਰ : (ਫ਼) ਨੌਕਰ, ਦਾਸ।

ਚਾਕੂ (ਤੁ) ਕਲਮ ਘੜਨ ਦਾ ਸੰਦ, ਤੇਜ਼ ਛੁਰੀ।

ਚਾਦਰ (ਫ਼) ਪਲੰਘ 'ਤੇ ਵਿਛਾਉਣ ਦਾ ਵਸਤਰ।

ਚਾਪਲੋਸ : (ਫ਼) ਖ਼ੁਸ਼ਾਮਦੀ।

ਚਾਪਲੋਸੀ : (ਫ਼) ਖ਼ੁਸ਼ਾਮਦ।

ਚਾਬੁਕ (ਫ਼) ਤੇਜ਼, ਫ਼ੁਰਤੀਲਾ, ਚੁਸਤ, ਚਲਾਕ, ਕੋਰੜਾ।

ਚਾਬੁਕ ਦਸਤ (ਫ਼) ਉਹ ਵਿਅਕਤੀ ਜੋ ਹੱਥ ਦੇ ਕੰਮ ਵਿਚ ਤੇਜ਼ ਹੁਸ਼ਿਆਰ ਹੋਵੇ।

ਚਾਬੁਕੀ (ਫ਼) ਚਲਾਕੀ, ਤੇਜ਼ੀ, ਫ਼ੁਰਤੀ, ਚੁਸਤੀ।

ਚਾਰ (ਫ਼) ਤਿੰਨ ਅਤੇ ਇਕ, ਦੋ ਅਤੇ ਦੋ, ਇਹ ਚਹਾਰ ਦਾ ਨਿੱਕਾ ਕਰਨ ਹੈ।

ਚਾਰਖ਼ਾਨਾ (ਫ਼) ਖ਼ਾਨੇਦਾਰ ਕੱਪੜਾ।

ਚਾਰਪਾਇਆ (ਫ਼) ਡੰਗਰ, ਪਸ਼ੂ।

ਚਾਰਪਾਈ : (ਫ਼) ਮੰਜਾ, ਮੰਜੀ, ਪਲੰਘ।

ਚਾਰਾ : (ਫ਼) ਤਦਬੀਰ, ਇਲਾਜ।

ਚਾਰਾ ਸਾਜ਼, ਚਾਰਾ ਗਰ: (ਫ਼) ਕੰਮ ਬਣਾਉਣ ਵਾਲ਼ਾ, ਇਲਾਜ ਕਰਨ ਵਾਲ਼ਾ।

ਚਾਰਾ ਸਾਜ਼ੀ, ਚਾਰਾ ਗਰੀ :(ਫ਼) ਮੱਦਦ, ਇਲਾਜ।

ਚਾਲਾਕ : (ਫ਼) ਫ਼ੁਰਤੀਲਾ, ਹੁਸ਼ਿਆਰ, ਫ਼ਰੇਬੀ, ਮੱਕਾਰ।

ਚਾਲਾਕੀ : (ਫ਼) ਫ਼ੁਰਤੀ, ਹੁਸ਼ਿਆਰੀ, ਤੇਜ਼ੀ, ਮੱਕਾਰੀ, ਫ਼ਰੇਬ।

ਚਿਹਰਾ : (ਫ਼) ਮੁੱਖੜਾ, ਸੂਰਤ।

ਚਿਕ (ਤੁ) ਬਾਂਸ ਜਾਂ ਸਰਕੜੇ ਆਦਿ ਦੀਆਂ ਤੀਲੀਆਂ ਤੋਂ ਬਣਾਇਆ ਪਰਦਾ।

ਚਿਕਨ (ਫ਼) ਵੇਲ ਬੂਟਿਆਂ ਵਾਲ਼ਾ ਕੱਪੜਾ, ਕਸ਼ੀਦਾਕਾਰੀ।

ਚਿਲਮਚੀ (ਫ਼) ਹੱਥ ਮੂੰਹ ਧੋਣ ਦਾ ਭਾਂਡਾ, ਇਹ ਅਸਲ ਵਿਚ ਤੁਰਕੀ ਭਾਸ਼ਾ ਦੇ ਸ਼ਬਦ ਚਿਲਪਚੀ ਦਾ ਫ਼ਾਰਸੀ ਕਰਨ ਹੈ।

ਚਿੱਲਾ (ਫ਼) ਛਿਲਾ, ਚਾਲ਼ੀ ਦਿਨਾਂ ਦਾ ਸਮਾਂ, ਧਨੁੱਖ ਦੀ ਤਾਣ।

ਚਿੱਲੀ (ਫ਼) ਮੂਰਖ, ਬੇਵਕੂਫ਼, ਲੋਕ ਕਹਾਣੀ ਦਾ ਸ਼ੇਖ ਚਿੱਲੀ ਨਾਂ ਇਹੋ ਅਰਥ ਦੇਣ ਲਈ ਹੈ।

ਚੀ : (ਤੁ) ਰੱਖਣ ਵਾਲ਼ਾ। ਇਹ ਅਕਸਰ ਸ਼ਬਦਾਂ ਦੇ ਪਿਛੇਤਰ ਵਜੋਂ ਵਰਤਿਆ ਜਾਂਦਾ ਹੈ ਜਿਵੇਂ ਖ਼ਜ਼ਾਨਚੀ, ਮਸ਼ਾਲਚੀ, ਆਦਿ।

| | | |
|---|---|---|
| ਚੀਜ਼ | (ਫ਼) | ਵਸਤੂ, ਸ਼ੈ ਮਠਿਆਈ, ਪੰਜਾਬੀ ਵਿਚ ਸ਼ਬਦ ਚੀਜ਼ੀ ਮਠਿਆਈ ਦੇ ਅਰਥਾਂ ਵਿਚ ਇਹੋ ਸ਼ਬਦ ਵਰਤੀ ਦਾ ਹੈ। |
| ਚੀਂਦਾ | (ਫ਼) | ਚੁਣਿਆ ਹੋਇਆ। |
| ਚੁਸਤ | (ਫ਼) | ਫੁਰਤੀਲਾ, ਚਲਾਕ, ਤੇਜ਼, ਦਲੇਰ। |
| ਚੁਸਤੀ | (ਫ਼) | ਫੁਰਤੀ, ਚਲਾਕੀ, ਦਲੇਰੀ। |
| ਚੁਕੰਦਰ | (ਫ਼) | ਇਕ ਤਰਕਾਰੀ। |
| ਚੁਗ਼ਲ | (ਤੁ) | ਚੁਗਲੀ ਕਰਨ ਵਾਲ਼ਾ ਵਿਅਕਤੀ, ਲੂਤਰਾ ਬੰਦਾ। |
| ਚੁਬੱਚਾ | (ਫ਼) | ਖੂਹ 'ਤੇ ਪਾਣੀ ਜਮਾਂ ਰੱਖਣ ਲਈ ਬਣਿਆ ਟੋਆ। |
| ਚੇਚਕ | (ਤੁ) | ਸੀਤਲਾ, ਇਕ ਰੋਗ। |
| ਚੋਗਾ | (ਫ਼) | ਲੰਬਾ ਸੀਤਾ ਫ਼ਕੀਰਾਂ ਦਰਵੇਸ਼ਾਂ ਦਾ ਲਿਬਾਸ। |
| ਚੋਬ | (ਫ਼) | ਲੱਕੜ, ਛੜੀ, ਲਾਠੀ, ਡੰਡਾ। |
| ਚੋਬਦਾਰ | (ਫ਼) | ਉਹ ਕਰਮਚਾਰੀ ਜੋ ਕਿ ਡੰਡਾ ਲੈ ਕੇ ਅਮੀਰਾਂ ਦੇ ਅੱਗੇ-ਅੱਗੇ ਚੱਲਦਾ ਹੈ। ਹਿੰਦੀ ਵਿਚ ਲਠੈਤ। |
| ਚੌਤਰਾ | (ਫ਼) | ਚੌਂਤਰਾ, ਹਿੰਦੀ ਵਿਚ ਚਬੂਤਰਾ ਹੈ। |
| ਚੌਗਾਨ | (ਫ਼) | ਇਕ ਖੇਡ, ਪੋਲੋ, ਖੇਡ ਦਾ ਮੈਦਾਨ। |

# ਜ

| | | | |
|---|---|---|---|
| ਜਾਅਲ | : | (ਅ) | ਨਕਲ ਧੋਖਾ। |
| ਜਾਅਲੀ | | (ਅ) | ਨਕਲੀ। |
| ਜਾਅਲ ਸਾਜ਼ | | (ਅਫ਼) | ਧੋਖੇਬਾਜ਼। |
| ਜ਼ਈਫ਼ | : | (ਅ) | ਕਮਜ਼ੋਰ, ਬੇਹੋਸ਼। |
| ਜ਼ਈਫੀ | | (ਅਫ਼) | ਬੁਢਾਪਾ, ਕਮਜ਼ੋਰੀ। |
| ਜਸ਼ਨ | | (ਫ਼) | ਮਹਿਫ਼ਿਲ, ਖ਼ੁਸ਼ੀ ਦੀ ਮਹਿਫ਼ਿਲ। |
| ਜਸਾਮਤ | | (ਅ) | ਕੱਦ ਕਾਠ, ਡੀਲ ਡੌਲ। |
| ਜ਼ੁਹਦ | | (ਅ) | ਪ੍ਰਹੇਜ਼ਗਾਰੀ, ਭਗਤੀ। |
| ਜਹੰਨਮ | | (ਅ) | ਨਰਕ, ਦੋਜ਼ਖ਼। |
| ਜ਼ਹਰ | | (ਫ਼) | ਵਿਸ਼, ਉਹ ਵਸਤੂ ਜਿਸ ਦੇ ਖਾਣ ਨਾਲ ਮੌਤ ਹੋ ਜਾਵੇ, ਕੌੜਾ। |
| ਜ਼ਹਰ ਮੁਹਰਾ | : | (ਫ਼) | ਜ਼ਹਿਰ ਨੂੰ ਚੂਸ ਲੈਣ ਵਾਲ਼ਾ ਪੱਥਰ। |
| ਜਹਾਜ਼ | : | (ਅ) | ਬਹੁਤ ਵੱਡੀ ਕਿਸ਼ਤੀ। |
| ਜਹਾਜ਼ੀ | : | (ਅ) | ਜਹਾਜ਼ ਵਾਹਕ, ਜਹਾਜ਼ ਸਵਾਰ। |
| ਜਹਾਦ | | (ਅ) | ਦੀਨ ਦੀ ਹਮਾਇਤ ਵਿਚ ਹਥਿਆਰ ਚੁੱਕਣੇ। |
| ਜਹਾਦੇ ਅਸਗ਼ਰ | : | (ਅ) | ਕਾਫ਼ਰਾਂ ਦੇ ਵਿਰੁੱਧ ਹਥਿਆਰ ਚੁੱਕਣੇ। |
| ਜਹਾਦ ਅਕਬਰ | : | (ਅ) | ਨਫ਼ਸ, ਨੂੰ ਮਾਰਨਾ, ਘੋਰ ਤਪੱਸਿਆ ਕਰਨੀ। |
| ਜਹਾਨ | : | (ਫ਼) | ਦੁਨੀਆ, ਸੰਸਾਰ। |
| ਜਹਾਂ ਪਨਾਹ | : | (ਫ਼) | ਬਾਦਸ਼ਾਹ, ਵਕਤ ਦਾ ਹਾਕਮ, ਸੰਸਾਰ ਦਾ ਰੱਖਿਅਕ। |
| ਜਹਾਲਤ | : | (ਫ਼) | ਮੂਰਖਤਾ, ਅਗਿਆਨਤਾ, ਬੇਰਹਿਮੀ। |
| ਜ਼ਹਿਮਤ | : | (ਅ) | ਦੁੱਖ, ਕਸ਼ਟ, ਤਕਲੀਫ਼, ਮੁਸੀਬਤ। |

| | | | |
|---|---|---|---|
| ਜ਼ਹਿਰ | | (ਫ਼) | ਦੇਖੋ ਜ਼ਹਿਰ। |
| ਜ਼ਹੀਨ | : | (ਅ) | ਤੇਜ਼ ਜ਼ਹਿਨ ਵਾਲ਼ਾ। |
| ਜ਼ਹੂਰ | : | (ਅ) | ਦ੍ਰਿਸ਼ਟਾਂਤ, ਜ਼ਾਹਰ ਹੋਣਾ, ਪ੍ਰਤੱਖ। |
| ਜ਼ਕ | : | (ਫ਼) | ਹਰਾ ਦੇਣਾ। |
| ਜ਼ਕਾਤ | | (ਅ) | ਸ਼ਰਾਅ ਅਨੁਸਾਰ ਪਸ਼ੂ ਦੀ ਕੁਰਬਾਨੀ ਦੇਣੀ, ਸਦਕਾ, ਮਾਲ ਦਾ ਚਾਲ਼ੀਵਾਂ ਭਾਗ ਰੱਬ ਦੇ ਰਾਹ ਵਿਚ ਦੇਣਾ। |
| ਜ਼ਕਾਮ | | (ਅ) | ਇਕ ਰੋਗ ਜਿਸ ਨਾਲ ਨੱਕ ਵਗਦਾ ਹੈ। |
| ਜ਼ਖ਼ਮ | | (ਫ਼) | ਫੱਟ, ਘਾਓ। |
| ਜ਼ਖ਼ਮੀ | | (ਫ਼) | ਫੱਟੜ। |
| ਜ਼ਖ਼ਾਮਤ | | (ਅ) | ਮੋਟਾਈ, ਮੋਟਾਪਾ। |
| ਜ਼ਖ਼ੀਮ | | (ਅ) | ਮੋਟਾ। |
| ਜ਼ਖ਼ੀਰਾ | | (ਅ) | ਰੱਖ। ਕਿਸੇ ਕੰਮ ਸਮੇਂ ਵਰਤਣ ਲਈ ਰੱਖੀ ਚੀਜ਼। |
| ਜੰਗ | | (ਫ਼) | ਯੁੱਧ, ਲੜਾਈ। |
| ਜ਼ੰਗ | : | (ਫ਼) | ਲੋਹੇ ਜਾਂ ਕਿਸੇ ਵੀ ਖਣਿਜ ਦੀ ਮੈਲ, ਜ਼ੰਗਾਲ। |
| ਜੰਗੀ | | (ਫ਼) | ਜੰਗ ਦਾ, ਫ਼ੌਜੀ, ਜੰਗ ਦੇ ਯੋਗ। |
| ਜ਼ਚਗੀ | | (ਫ਼) | ਬੱਚੇ ਦਾ ਜਨਮ, ਛਿਲੇ ਦਾ ਸਮਾਂ (ਚਾਲੀ ਦਿਨ) |
| ਜ਼ੱਚਾ | | (ਫ਼) | ਬਾਲ ਜਨਣ ਵਾਲ਼ੀ ਇਸਤਰੀ, ਚਾਲੀ ਦਿਨਾਂ ਤੀਕ ਜ਼ੱਚਾ ਕਹੀ ਜਾਂਦੀ ਹੈ। |
| ਜਜ਼ਬ | | (ਅ) | ਚੂਸਣਾ, ਖਿੱਚ। |
| ਜਜ਼ਬਾ | | (ਅ) | ਦਿਲ ਦਾ ਜੋਸ਼, ਵਲਵਲਾ, ਭਾਵਨਾ। |
| ਜਜ਼ਬਾਤੀ | | (ਅਫ਼) | ਭਾਵੁਕ, ਦੂਜਿਆਂ ਤੋਂ ਛੇਤੀ ਪ੍ਰਭਾਵਿਤ ਹੋ ਜਾਣ ਵਾਲ਼ਾ। |
| ਜਜ਼ਾ | | (ਅ) | ਨੇਕੀ ਦਾ ਬਦਲਾ ਜੋ ਕਿ ਅੱਗੇ ਮਿਲੇਗਾ, ਸਵਾਬ, ਇਨਾਮ, ਫ਼ਲ। |
| ਜਜ਼ੀਆ | | (ਅ) | ਇਸਲਾਮੀ ਹਕੂਮਤ ਵਿਚ ਗ਼ੈਰ-ਮੁਸਲਮਾਨਾਂ 'ਤੇ ਸਾਲਾਨਾ ਕਰ (ਟੈਕਸ) |
| ਜਜ਼ੀਰਾ | | (ਅ) | ਟਾਪੂ, ਦੀਪ। |
| ਜੱਦ | | (ਅ) | ਦਾਦਾ, ਪੁਰਖੇ। |
| ਜ਼ਦ | | (ਫ਼) | ਮਾਰ, ਨਿਸ਼ਾਨਾ। |

| | | | |
|---|---|---|---|
| ਜੱਦੀ | : | (ਅ) | ਮੌਰੂਸੀ, ਇਕ ਦਾਦੇ ਦੀ ਸੰਤਾਨ। |
| ਜਦੀਦ | | (ਅ) | ਨਵਾਂ, ਤਾਜ਼ਾ, ਅਰੂਜ਼ ਵਿਚ ਇਕ ਬਹਿਰ ਦਾ ਨਾਂ। |
| ਜੱਦੋ ਜਹਦ | : | (ਅ) | ਸੰਘਰਸ਼, ਘੋਲ਼, ਮਿਹਨਤ। |
| ਜ਼ਨ | : | (ਫ਼) | ਰਨ, ਇਸਤਰੀ, ਪਤਨੀ। |
| ਜੰਨਤ | : | (ਅ) | ਸਵਰਗ। |
| ਜ਼ਨ ਮੁਰੀਦ | | (ਅਫ਼) | ਰਨ ਮੁਰੀਦ, ਪਤਨੀ ਦੇ ਤਹਿਤ ਰਹਿਣ ਵਾਲ਼ਾ। |
| ਜ਼ਨਾ | | (ਅ) | ਬਦਕਾਰੀ, ਹਰਾਮਕਾਰੀ, ਕਾਮ ਪ੍ਰਸਤੀ। |
| ਜ਼ਨਾਕਾਰ | | (ਅਫ਼) | ਬਦਕਾਰ, ਜ਼ਨਾ ਕਰਨ ਵਾਲ਼ਾ। |
| ਜ਼ਨਾਕਾਰੀ | : | (ਅਫ਼) | ਬਦਕਾਰੀ। |
| ਜਨਾਜ਼ਾ | | (ਅ) | ਲਾਸ਼। ਨੜੋਆ |
| ਜ਼ਨਾਨਾ | | (ਫ਼) | ਹੀਜੜਾ, ਇਸਤਰੀ ਵਰਗਾ ਜਾਂ ਇਸਤਰੀਆਂ ਦੇ ਲਈ। |
| ਜਨਾਬ | | (ਅ) | ਹਜ਼ੂਰ, ਦਰਗਾਹ, ਹਜ਼ਰਤ, ਸ਼੍ਰੀ ਮਾਨ। |
| ਜਨਾਬੇ ਆਲੀ | | (ਅ) | ਸ਼੍ਰੀ ਮਾਨ, ਵੱਡੀ ਸਰਕਾਰ। |
| ਜਨੂਨ | | (ਅ) | ਖ਼ਬਤ, ਪਾਗਲਪਣ, ਦੀਵਾਨਗੀ। |
| ਜਨੂਬ | | (ਅ) | ਦੱਖਣ। |
| ਜਨੂਬੀ | | (ਅ) | ਦੱਖਣੀ। |
| ਜ਼ਫ਼ਰ | | (ਅ) | ਜਿੱਤ, ਸਫ਼ਲਤਾ। |
| ਜਫ਼ਾ | | (ਫ਼) | ਵਧੀਕੀ, ਜ਼ੁਲਮ, ਨਾਇਨਸਾਫ਼ੀ, ਸਖ਼ਤੀ। |
| ਜ਼ਬਤ | | (ਅ) | ਪਾਬੰਦੀ, ਅਨੁਸ਼ਾਸਨ, ਪ੍ਰਬੰਧ, ਕਾਬੂ, ਕੁਰਕ। |
| ਜਬਰ | | (ਅ) | ਤਾਕਤ, ਵਧੀਕੀ, ਜ਼ੁਲਮ, ਜ਼ੋਰ। |
| ਜ਼ਬਰ | : | (ਫ਼) | ਉੱਪਰ, ਉੱਚਾ, ਸ਼ਕਤੀ, ਜ਼ੋਰ। |
| ਜ਼ਬਰਦਸਤ | : | (ਫ਼) | ਤਾਕਤਵਰ, ਸ਼ਕਤੀਸ਼ਾਲੀ। |
| ਜ਼ਬਰਦਸਤੀ | : | (ਫ਼) | ਜ਼ੁਲਮ, ਵਧੀਕੀ। |
| ਜਬਰਨ | : | (ਅ) | ਮਜਬੂਰ ਕਰ ਕੇ, ਜ਼ਬਰਦਸਤੀ। |
| ਜਬਰਾਈਲ | : | (ਅ) | ਇਕ ਫ਼ਰਿਸ਼ਤੇ ਦਾ ਨਾਂ, ਰੱਬ ਵੱਲੋਂ ਵਹੀ ਲਿਆਣ ਵਾਲ਼ੇ ਫ਼ਰਿਸ਼ਤੇ ਦਾ ਨਾਂ। |
| ਜ਼ਬਰੀਆ | : | (ਅ) | ਮਜਬੂਰ ਕਰ ਕੇ। |
| ਜ਼ਬਾਨ | : | (ਫ਼) | ਜੀਭ, ਬੋਲੀ, ਭਾਸ਼ਾ, ਵਾਇਦਾ। |

| | | |
|---|---|---|
| ਜ਼ਬਾਨੀ | (ਫ਼) | ਮੂੰਹ ਦੀ ਕਹੀ ਹੋਈ |
| ਜ਼ਬਾਨ ਦਰਾਜ਼ | (ਫ਼) | ਮੂੰਹ ਫੱਟ, ਗੁਸਤਾਖ਼। |
| ਜ਼ਬਾਨ ਦਾਨ ਜ਼ਬਾਨੀ : | (ਫ਼) | ਜ਼ੁਬਾਨ ਦਾ ਮਾਹਰ। |
| ਜ਼ਬਾਨ ਬੰਦੀ | (ਫ਼) | ਬੋਲਣ 'ਤੇ ਰੋਕ ਹੋਣੀ। |
| ਜੱਬਾਰ | (ਅ) | ਜਬਰ ਕਰਨ ਵਾਲ਼ਾ, ਰੱਬ ਦੇ ਨਾਂਵਾਂ 'ਚੋਂ ਇਕ ਨਾਂ। |
| ਜ਼ਬੀਨ | (ਅ) | ਮਤਸਕ, ਮੱਥਾ। |
| ਜ਼ਬੂਨ | (ਫ਼) | ਪ੍ਰੇਸ਼ਾਨ, ਤਬਾਹ, ਜ਼ਲੀਲ, ਖ਼ੁਆਰ। |
| ਜ਼ਬੂਰ | (ਅ) | ਹਜ਼ਰਤ ਦਾਊਦ ਤੇ ਉੱਤਰਨ ਵਾਲ਼ੀ ਆਸਮਾਨੀ ਕਿਤਾਬ। |
| ਜ਼ਮਜ਼ਮ | (ਅ) | ਕਾਅਬਾ ਦੇ ਖੂਹ ਜਾਂ ਚਸ਼ਮੇ ਦਾ ਨਾਂ। |
| ਜਮਹੂਰ | (ਅ) | ਜਨਤਾ। |
| ਜਮਹੂਰੀਅਤ | (ਅ) | ਲੋਕ ਰਾਜ। |
| ਜਮ੍ਹਾ | (ਅ) | ਇਕੱਤਰ, ਇਕੱਠ, ਢੇਰ। |
| ਜਮਾਅਦਾਰ | (ਅਫ਼) | ਮਜ਼ਦੂਰਾਂ ਤੋਂ ਕੰਮ ਲੈਣ ਵਾਲ਼ਾ। ਭੰਗੀ। |
| ਜਮਾਅਤ | (ਅ) | ਟੋਲੀ, ਨਮਾਜ਼ ਦੀ ਕਤਾਰਬੰਦੀ, ਤਨਜ਼ੀਮ, ਫ਼ਿਰਕਾ, ਪਾਰਟੀ। |
| ਜ਼ਮਾਨਤ | (ਅ) | ਜ਼ਿੰਮੇਦਾਰੀ, ਜ਼ਾਮਨੀ। |
| ਜ਼ਮਾਨਾ | (ਫ਼) | ਸਮਾਂ, ਦੁਨੀਆ, ਸੰਸਾਰ ਦੇ ਲੋਕ। |
| ਜ਼ਮਾਨਾ ਸਾਜ਼ | (ਫ਼) | ਮੌਕਾ ਪ੍ਰਸਤ, ਖ਼ੁਦਗ਼ਰਜ਼। |
| ਜਮਾਲ | (ਅ) | ਹੁਸਨ, ਜੋਬਨ, ਰੂਪ, ਸੁੰਦਰਤਾ। |
| ਜ਼ਮੀਦਾਰ | (ਫ਼) | ਭੂਮੀਪਤੀ, ਖੇਤੀ ਦਾ ਪੇਸ਼ਾ। |
| ਜ਼ੀਦਾਰੀ | (ਫ਼) | ਜ਼ਿਮੀਂਦਾਰ ਦਾ ਪੇਸ਼ਾ। |
| ਜ਼ਮੀਨ | (ਫ਼) | ਧਰਤੀ। ਗ਼ਜ਼ਲ ਦੀ ਰਦੀਫ਼, ਕਾਫ਼ੀਆ ਅਤੇ ਬਹਿਰ ਜਾਂ ਵਜ਼ਨ। |
| ਜ਼ਮੀਮਾ | (ਅ) | ਉਹ ਚੀਜ਼ ਜਿਹੜੀ ਕਿਸੇ ਚੀਜ਼ 'ਤੇ ਵਧਾ ਕੇ ਲਗਾਈ ਜਾਵੇ। ਅਖ਼ਬਾਰ ਦੀ ਆਮ ਤੋਂ ਵਧੀਕ ਛਪਾਈ। |
| ਜ਼ਮੀਰ | (ਅ) | ਅੰਤਰਮਨ, ਅੰਤਹਕਰਨ, ਮਨ। |
| ਜਮੀਲ | (ਅ) | ਸੁੰਦਰ, ਖ਼ੂਬਸੂਰਤ, ਸੁਹਣਾ। |
| ਜਮੁੱਰਦ | (ਫ਼) | ਹਰੇ ਰੰਗ ਦਾ ਕੀਮਤੀ ਪੱਥਰ। |

| | | |
|---|---|---|
| ਜਮੂਦ | (ਅ) | ਠਹਿਰਾਓ, ਜਮ ਜਾਣਾ, ਜਬਰੀ ਰੋਕ। |
| ਜ਼ਰ | (ਫ਼) | ਧਨ, ਸੋਨਾ, ਸੋਨੇ ਚਾਂਦੀ ਦੀਆਂ ਤਾਰਾਂ। |
| ਜ਼ਰਕ ਬਰਕ | (ਫ਼) | ਟੀਪ ਟਾਪ, ਸ਼ਾਨ ਸ਼ੌਕਤ। |
| ਜ਼ਰਖੇਜ਼ | (ਫ਼) | ਉਪਜਾਊ ਜ਼ਮੀਨ। |
| ਜ਼ਰਖ਼ਰੀਦ | (ਫ਼) | ਧਨ ਨਾਲ ਖ਼ਰੀਦਿਆ ਹੋਇਆ। ਗ਼ੁਲਾਮ। |
| ਜ਼ਰਗਰ | (ਫ਼) | ਸੁਨਿਆਰਾ। |
| ਜ਼ਰਦ | (ਫ਼) | ਪੀਲ਼ਾ। |
| ਜ਼ਰਫ਼ | (ਫ਼) | ਭਾਂਡਾ, ਹੌਸਲਾ, ਸਮਾਈ। |
| ਜ਼ਰਬ | (ਅ) | ਠੋਸ, ਸੱਟ, ਚੋਟ, ਗੁਣਾ ਕਰਨ ਦੀ ਕਿਰਿਆ, ਮਾਰ। |
| ਜਰਬਫ਼ਤ | (ਫ਼) | ਇਕ ਪ੍ਰਕਾਰ ਦਾ ਕੀਮਤੀ ਕੱਪੜਾ, ਕਮਖ਼ਾਬ (ਖੀਨ ਖਾਬ) |
| ਜਰਗਾ | (ਤੁ) | ਬੰਦਿਆਂ ਦਾ ਟੋਲਾ। |
| ਜ਼ਰਦਾਰ | (ਫ਼) | ਧਨੀ, ਅਮੀਰ, ਦੌਲਤਮੰਦ। |
| ਜ਼ਰਦਾ | (ਫ਼) | ਪੀਲ਼ੇ ਰੰਗ ਦੇ ਮਿੱਠੇ ਚੌਲ, ਪਾਨ ਵਿਚ ਖਾਣ ਦਾ ਤੰਬਾਕੂ। |
| ਜ਼ਰਦੀ | (ਫ਼) | ਪੀਲ਼ਾਪਣ, ਆਂਡੇ ਦਾ ਪੀਲ਼ਾ ਭਾਗ। |
| ਜ਼ੱਰਾ | (ਅ) | ਅਣੂ, ਥੋੜ੍ਹਾ ਜਿਹਾ, ਭੋਰਾ ਕੁ। |
| ਜ਼ਰਾਅਤ | (ਅ) | ਖੇਤੀਵਾੜੀ, ਕਾਸ਼ਤਕਾਰੀ। |
| ਜਰਾਇਮ ਪੇਸ਼ਾ | (ਅਫ਼) | ਕਾਨੂੰਨ ਭੰਗ ਕਰਨ ਦਾ ਪੇਸ਼ਾ ਕਰਨ ਵਾਲ਼ੇ। |
| ਜੱਰਾਹ | (ਅ) | ਜ਼ਖ਼ਮਾਂ ਫੋੜੇ ਫਿਨਸੀ ਦਾ ਇਲਾਜ ਕਰਨ ਵਾਲ਼ਾ। ਸਰਜਨ, ਜ਼ਖ਼ਮਾਂ ਦੀ ਚੀਰ ਫਾੜ ਕਰ ਕੇ ਇਲਾਜ ਕਰਨ ਵਾਲ਼ਾ। |
| ਜਰ੍ਹਾ : | (ਅ) | ਸੱਟ, ਫੱਟ, ਇਕ ਪਾਸੇ ਵਲੋਂ ਦੂਜੇ ਪਾਸੇ ਤੇ ਸੱਚਾਈ ਦੀ ਟੋਹ ਵਿਚ ਸਵਾਲ ਕਰਨੇ। ਵਿਰੋਧੀ ਤੋਂ ਜਾਂ ਗਵਾਹ ਤੋਂ ਸੱਚਾਈ ਜਾਨਣ ਦੇ ਲਈ ਸਵਾਲ ਕਰਨੇ। |
| ਜਰਾਹਤ | (ਅ) | ਫੱਟ, ਜਰਾਹ ਦਾ ਕੰਮ ਕਰਨਾ। |
| ਜ਼ਰਾਫ਼ਤ | (ਅ) | ਹਾਸ, ਦਿਲ ਲਗੀ, ਮਜ਼ਾਕ। |
| ਜਰਾਬ : | (ਅ) | ਪੈਰ ਵਿਚ ਪਹਿਨਣ ਵਾਲ਼ਾ ਵਸਤਰ। |
| ਜੱਰਾਰ : | (ਅ) | ਬਹੁਤ ਭਾਰੀ ਸੈਨਾ, ਬਹਾਦਰ। |

| | | |
|---|---|---|
| ਜ਼ਰੀ | (ਫ਼) | ਗੋਟਾ ਕਨਾਰੀ, ਸੋਨੇ ਦੀ ਤਾਰ। |
| ਜ਼ਰੀਆ | (ਅ) | ਸਾਧਨ, ਵਸੀਲਾ, ਸਬੱਬ। |
| ਜ਼ਰੀਫ਼ | (ਅ) | ਹਾਸਾ ਦੇਣ ਵਾਲ਼ਾ, ਮਖ਼ੌਲੀਆ। |
| ਜਰੀਬ | (ਅ) | ਧਰਤੀ ਨਾਪਣ ਦਾ ਸੰਦ। |
| ਜਰੀਬਕਸ਼ | (ਅਫ਼) | ਜਰੀਬ ਖਿੱਚਣ ਵਾਲ਼ਾ, ਭੌਂਇ ਨਾਪਣ ਵਾਲ਼ਾ। |
| ਜ਼ਰੂਰ | (ਅ) | ਅਵੱਸ਼, ਲਾਜ਼ਮੀ, ਬੇਸ਼ੱਕ। |
| ਜ਼ਰੂਰੀ | (ਅ) | ਲਾਜ਼ਮੀ, ਵਾਜਬ, ਲੋੜੀਂਦਾ। |
| ਜ਼ਲਜ਼ਲਾ | (ਅ) | ਭੂਚਾਲ, ਭੂਕੰਪ, ਹਲਚਲ। |
| ਜਲਦ | (ਫ਼) | ਝੱਟ, ਸ਼ਤਾਬੀ, ਛੇਤੀ। |
| ਜਲਦਬਾਜ਼ | (ਫ਼) | ਛੇਤੀ ਜਾਂ ਕਲ੍ਹੀ ਕਰਨ ਵਾਲ਼ਾ। |
| ਜਲਦਬਾਜ਼ੀ | (ਫ਼) | ਕਾਹਲ਼, ਛੇਤੀ। |
| ਜਲਸਾ | (ਅ) | ਬੈਠਕ, ਮਹਿਫ਼ਿਲ, ਮਜਲਿਸ। |
| ਜਲਦੀ | (ਫ਼) | ਸ਼ਤਾਬੀ, ਛੇਤੀ, ਕਾਹਲ਼ ਨਾਲ। |
| ਜਲਵਾ | (ਅ) | ਰੌਣਕ, ਦੀਦਾਰ। |
| ਜੱਲਾਦ | (ਅ) | ਫਾਹਾ ਦੇਣ ਵਾਲ਼ਾ, ਬੇਰਹਿਮ, ਬੇਦਰਦ। |
| ਜਲਾਲ | (ਅ) | ਸ਼ਾਨ, ਰੋਅਬ, ਤਾਕਤ, ਗ਼ੁੱਸਾ, ਤੇਜ਼ੀ। |
| ਜ਼ਲਾਲਤ | (ਅ) | ਬੇਇੱਜ਼ਤੀ, ਰੁਸਵਾਈ, ਬਦਨਾਮੀ, ਕਮੀਨਾਪਣ। |
| ਜਲਾਵਤਨ | (ਫ਼) | ਦੇਸ਼ ਨਿਕਾਲਾ। |
| ਜਲਾਵਤਨੀ | (ਫ਼) | ਦੇਸ ਨਿਕਾਲਾ ਹੋਣਾ। |
| ਜਲੀਲ | (ਅ) | ਵੱਡਾ, ਬਜ਼ੁਰਗ। |
| ਜ਼ਲੀਲ | (ਅ) | ਬੇਇੱਜ਼ਤ। |
| ਜਲੂਸ | (ਅ) | ਬਹੁਤ ਸਾਰੇ ਲੋਕਾਂ ਦਾ, ਕਿਸੇ ਖ਼ਾਸ ਅਵਸਰ 'ਤੇ, ਮਿਲ ਕੇ ਬਾਜ਼ਾਰਾਂ ਵਿਚ ਦੀ ਲੰਘਣਾ। ਬਾਦਸ਼ਾਹ ਜਾਂ ਅਮੀਰ ਦੀ ਸਵਾਰੀ। |
| ਜਵਾਂ | (ਫ਼) | ਗੱਭਰੂ ਜਾਂ ਮੁਟਿਆਰ, ਸੂਰਮਾ, ਬਾਲਗ਼। |
| ਜਵਾਹਰ | (ਅ) | ਜੌਹਰ ਦਾ ਬਹੁ-ਵਚਨ, ਕੀਮਤੀ ਪੱਥਰ। |
| ਜਵਾਬ | (ਅ) | ਉੱਤਰ, ਨਾਂਹ, ਇਨਕਾਰ, ਬਦਲਾ। |
| ਜਵਾਬ ਤਲਬ | (ਅ) | ਉੱਤਰਯੋਗ, ਰਸੀਦ ਯੋਗੀ |

| | | | |
|---|---|---|---|
| ਜਵਾਬਦਹਿ | : | (ਅਫ਼) | ਉੱਤਰਦਾਈ। |
| ਜਵਾਬਦਹੀ | : | (ਅਫ਼) | ਉੱਤਰਦਾਈਤਾ। |
| ਜਵਾਬ ਦਾਅਵਾ | | (ਅ) | ਦਾਅਵੇ ਦਾ ਕਾਨੂੰਨੀ ਉੱਤਰ, ਲਿਖਤੀ ਜਵਾਬ। |
| ਜਵਾਂ ਮਰਦ | | (ਫ਼) | ਸੂਰਮਾ, ਬਹਾਦਰ, ਉੱਚੇ ਹੌਸਲੇ ਵਾਲ਼ਾ। |
| ਜ਼ਵਾਲ | : | (ਅ) | ਢਹਿੰਦੀ ਕਲਾ, ਉਤਾਰ, ਘਟਣਾ। |
| ਜਵਾਨੀ | : | (ਫ਼) | ਯੁਵਾ ਉਮਰ। |
| ਜਵਾਬ ਤਲਬੀ | | (ਅਫ਼) | ਪੁੱਛ ਪੜਤਾਲ ਦੀ ਕਾਰਵਾਈ। |
| ਜਵਾਬ ਉਲ ਜਵਾਬ | | (ਅ) | ਪ੍ਰਾਪਤ ਉੱਤਰ ਨੂੰ ਰੱਦ ਕਰਨ ਲਈ ਉੱਤਰ। |
| ਜਾਅਲ | | (ਅ) | ਧੋਖਾ, ਨਕਲੀ ਨੂੰ ਅਸਲੀ ਦੱਸ ਕੇ ਪੇਸ਼ ਕਰਨਾ। ਨਕਲੀ। |
| ਜਾਅਲਸਾਜ਼ | | (ਅਫ਼) | ਧੋਖੇਬਾਜ਼, ਦੇਖੋ ਜਅਲਸਾਜ਼। |
| ਜਾਅਲੀ | | (ਅ) | ਨਕਲੀ (ਦੇਖੋ ਜਾਅਲੀ) |
| ਜ਼ਾਇਆ | | (ਅ) | ਅਕਾਰਤ, ਬੇਫ਼ਾਇਦਾ। |
| ਜਾਇਜ਼ | | (ਅ) | ਮੁਨਾਸਿਬ, ਸਹੀ, ਕਾਨੂੰਨ ਅਨੁਸਾਰ। |
| ਜ਼ਾਇਲ | | (ਅ) | ਘੱਟ ਹੋਣ ਵਾਲ਼ਾ, ਦੂਰ ਹੋਣ ਵਾਲ਼ਾ, ਤਲਫ਼ ਹੋਣ ਵਾਲ਼ਾ। |
| ਜ਼ਾਇਕਾ | : | (ਅ) | ਸਵਾਦ, ਚਸਕਾ। |
| ਜ਼ਾਇਕਾਦਾਰ | : | (ਅਫ਼) | ਮਜ਼ੇਦਾਰ, ਸੁਆਦੀ। |
| ਜਾਇਦਾਦ | : | (ਫ਼) | ਮਲਕੀਅਤ, ਪੂੰਜੀ, ਮਾਲ ਅਸਬਾਬ। |
| ਜਾਸੂਸ | | (ਅ) | ਗੁਪਤਚਰ। |
| ਜ਼ਾਹਦ | | (ਅ) | ਸੰਸਾਰ ਤੋਂ ਅਟੰਕ। |
| ਜ਼ਾਹਰ | | (ਅ) | ਪ੍ਰਗਟ, ਸਪੱਸ਼ਟ। |
| ਜਾਹਲ | | (ਅ) | ਅਸਭਿਆ, ਅਣਜਾਣ, ਨਾਵਾਕਿਫ਼। |
| ਜ਼ਾਹਰਾ | | (ਅ) | ਦੇਖਣ ਵਿਚ। |
| ਜ਼ਾਹਰੀ | | (ਅਫ਼) | ਦਿਖਾਵੇ ਦਾ, ਦੇਖਣ ਵਿਚ। |
| ਜਾਹਲੀਅਤ | | (ਅ) | ਜਹਾਲਤ। |
| ਜ਼ਾਗ਼ | | (ਫ਼) | ਕਾਗ, ਕਾਂ। |
| ਜਾਗੀਰ | | (ਫ਼) | ਉਹ ਭੋਂਇ ਜਿਹੜੀ ਸਰਕਾਰ ਵੱਲੋਂ ਇਨਾਮ ਵਿਚ ਦਿੱਤੀ ਜਾਵੇ। ਮਲਕੀਅਤ। |

| | | | |
|---|---|---|---|
| ਜਾਗੀਰਦਾਰ | | (ਫ਼) | ਜਗੀਰ ਦਾ ਮਾਲਕ। |
| ਜ਼ਾਤ | | (ਅ) | ਅਸਲੀਅਤ, ਹੈਸੀਅਤ, ਬਰਾਦਰੀ, ਨਸਲ, ਜਾਤੀ। |
| ਜ਼ਾਤੀ | | (ਅ) | ਨਿੱਜੀ, ਆਪਣੀ। |
| ਜਾਦਾ | | (ਅ) | ਰਾਹ, ਤਰੀਕਾ, ਰਿਵਾਜ਼। |
| ਜਾਦੂ | | (ਫ਼) | ਮੰਤਰ, ਟੂਣਾ। |
| ਜਾਦੂਗਰ | | (ਫ਼) | ਜਾਦੂ ਕਰਨ ਵਾਲ਼ਾ। |
| ਜਾਦੂਗਰੀ | | (ਫ਼) | ਜਾਦੂ ਕਰਨ ਦੀ ਕਲਾ। |
| ਜਾਦੂਨਜ਼ਰ | | (ਫ਼) | ਮਹਿਬੂਬ। |
| ਜਾਨ | | (ਫ਼) | ਰੂਹ, ਜ਼ਿੰਦਗੀ, ਸ਼ਕਤੀ, ਤਾਕਤ, ਹੌਸਲਾ, ਪਿਆਰ ਦਾ ਸ਼ਬਦ। |
| ਜਾਨ ਫ਼ਸਾਨੀ | | (ਫ਼) | ਜਾਨ ਛਿੜਕਣਾ, ਮਿਹਨਤ ਕਰਨੀ, ਕੋਸ਼ਿਸ਼। |
| ਜਾਨਿਬ | | (ਅ) | ਪਾਸਾ, ਧੜਾ, ਹਿੱਸਾ। |
| ਜਾਨਵਰ | | (ਫ਼) | ਜਾਨਦਾਰ, ਮੂਰਖ, ਪਸ਼ੂ। |
| ਜਾਨਸ਼ੀਨ | | (ਫ਼) | ਉੱਤਰ ਅਧਿਕਾਰੀ। |
| ਜਾਨਦਾਰ | | (ਫ਼) | ਜਾਨ ਵਾਲ਼ਾ, ਤਾਕਤਵਰ, ਹੌਸਲੇ ਵਾਲ਼ਾ। |
| ਜਾਨਬਾਜ਼ | | (ਫ਼) | ਜਾਨ 'ਤੇ ਖੇਡ ਜਾਣ ਵਾਲ਼ਾ। |
| ਜਾਨਾਂ | | (ਫ਼) | ਮਹਿਬੂਬ। |
| ਜਾਨੀ | | (ਫ਼) | ਜਾਨ ਨਾਲ ਸਬੰਧਿਤ, ਪ੍ਰੇਮਿਕਾ, ਪਿਆਰ ਦਾ ਸ਼ਬਦ। |
| ਜ਼ਾਨੀ | | (ਅ) | ਜ਼ਨਾ ਕਰਨ ਵਾਲ਼ਾ। |
| ਜ਼ਾਬਤਾ | : | (ਅ) | ਪ੍ਰਬੰਧ, ਤਰੀਕਾ। |
| ਜਾਬਰ | | (ਅ) | ਜਬਰ ਕਰਨ ਵਾਲ਼ਾ, ਜ਼ਾਲਿਮ। |
| ਜਾਮ | | (ਫ਼) | ਪਿਆਲਾ। |
| ਜ਼ਾਮਨ | | (ਅ) | ਜ਼ਮਾਨਤ ਦੇਣ ਵਾਲ਼ਾ, ਜ਼ਾਮਨੀ ਭਰਨ ਵਾਲ਼ਾ, ਜ਼ਿੰਮੇਦਾਰ। |
| ਜ਼ਾਮਨੀ | : | (ਅਫ਼) | ਜ਼ਿੰਮੇਦਾਰੀ। |
| ਜਾਮਾ | | (ਫ਼) | ਪਹਿਰਾਵਾ, ਪੁਸ਼ਾਕ, ਲਿਬਾਸ। |
| ਜਾਮੇਅ | | (ਅ) | ਸਾਰਾ, ਤਮਾਮ, ਪੂਰਾ। |
| ਜ਼ਾਰ | | (ਫ਼) | ਫ਼ਰਿਆਦ, ਬੁਰੀ, ਕਮਜ਼ੋਰ, ਥਾਂ। |

| | | | |
|---|---|---|---|
| ਜ਼ਾਰ ਜ਼ਾਰ | | (ਫ਼) | ਬਹੁਤ ਰੋਣਾ। |
| ਜ਼ਾਰੀ | | (ਫ਼) | ਰੋਣਾ, ਪਿੱਟਣਾ। |
| ਜ਼ਾਲਿਮ | | (ਅ) | ਜ਼ੁਲਮ ਕਰਨ ਵਾਲ਼ਾ, ਅਤਿਆਚਾਰ ਕਰਨ ਵਾਲ਼ਾ। |
| ਜ਼ਾਲਿਮਾਨਾ | | (ਅਫ਼) | ਜ਼ੁਲਮ ਨਾਲ ਭਰਿਆ ਹੋਇਆ। |
| ਜ਼ਾਵੀਆ | | (ਅ) | ਗੋਸ਼ਾ, ਖੂੰਜਾ, ਕੋਨਾ, ਕੰਨ। |
| ਜ਼ਿਆ | | (ਅ) | ਚਮਕ, ਪ੍ਰਕਾਸ਼, ਰੋਸ਼ਨੀ, ਰੌਣਕ। |
| ਜ਼ਿਆਦਤੀ | | (ਫ਼) | ਵਧੀਕੀ, ਜ਼ਬਰਦਸਤੀ। |
| ਜ਼ਿਆਫ਼ਤ | | (ਅ) | ਦਾਅਵਤ। |
| ਜ਼ਿਆਂ | | (ਫ਼) | ਘਾਟਾ, ਹਾਨੀ, ਖ਼ਸਾਰਾ, ਨੁਕਸਾਨ। |
| ਜ਼ਿਆਰਤ | | (ਅ) | ਤੀਰਥ ਯਾਤਰਾ, ਧਾਰਮਿਕ ਸਥਾਨ ਦੇ ਦਰਸ਼ਨਾਂ ਲਈ ਯਾਤਰਾ ਕਰਨੀ। |
| ਜ਼ਿਆਦਾ | | (ਅ) | ਵਧੀਕ, ਵਾਧੂ, ਫ਼ਾਲਤੂ। |
| ਜ਼ਿਹਮਤ | : | (ਅ) | ਦੁੱਖ, ਮੁਸੀਬਤ। |
| ਜਿਸਮ | | (ਅ) | ਪਿੰਡਾ, ਤਨ, ਬਦਨ, ਸਰੀਰ। |
| ਜਿਸਮਾਨੀ | | (ਅ) | ਸਰੀਰਕ। |
| ਜ਼ਿਹਨ | : | (ਅ) | ਚੇਤਾ, ਸਮਝ ਸ਼ਕਤੀ, ਸਿਆਣਪ। |
| ਜ਼ਿਹਾਨਤ | | (ਅ) | ਜ਼ਿਹਨ ਦੀ ਤੇਜ਼ੀ। |
| ਜ਼ਿਕਰ | | (ਅ) | ਚਰਚਾ। |
| ਜਿਗਰ | | (ਫ਼) | ਕਲੇਜਾ, ਹੌਸਲਾ, ਤਾਕਤ। |
| ਜਿਗਰੀ | : | (ਫ਼) | ਜਿਗਰ ਨਾਲ ਸਬੰਧਿਤ, ਅੰਦਰੂਨੀ, ਸੱਚਾ। |
| ਜ਼ਿਦ | : | (ਅ) | ਅੜੀ, ਵਿਰੋਧ, ਹੱਠ, ਦੁਸ਼ਮਣੀ। |
| ਜ਼ਿੰਦਗਾਨੀ | : | (ਫ਼) | ਜ਼ਿੰਦਗੀ, ਜੀਵਨ, ਉਮਰ। |
| ਜ਼ਿੰਦਗੀ | : | (ਫ਼) | ਉਮਰ, ਜੀਵਨ। |
| ਜ਼ਿੰਦਗੀ ਬਖ਼ਸ਼ | : | (ਫ਼) | ਜੀਵਨ ਬਖ਼ਸ਼ਣ ਵਾਲ਼ਾ। |
| ਜ਼ਿੰਦਾ | : | (ਫ਼) | ਜਾਨਦਾਰ। |
| ਜ਼ਿੰਦਾ ਦਿਲ | | (ਫ਼) | ਖ਼ੁਸ਼ ਤਬੀਅਤ, ਖ਼ੁਸ਼ ਰਹਿਣ ਵਾਲ਼ਾ। |
| ਜ਼ਿੰਦਾ ਦਿਲੀ | | (ਫ਼) | ਖ਼ੁਸ਼ ਰਹਿਣੀ ਆਦਤ। |
| ਜ਼ਿੰਦਾਨ | : | (ਫ਼) | ਜੇਲ੍ਹ, ਕੈਦਖ਼ਾਨਾ। |

| | | |
|---|---|---|
| ਜ਼ਿੱਦੀ | (ਅਫ਼) | ਅੜੀਅਲ। |
| ਜਿੱਨ | (ਅ) | ਦਿਓ, ਭੂਤ, ਬਹੁਤ ਸ਼ਕਤੀ ਵਾਲਾ। |
| ਜਿਨਸ | (ਅ) | ਵਸਤੂ, ਵਿਉਪਾਰ ਦਾ ਮਾਲ, ਅਨਾਜ, ਨਸਲ। |
| ਜਿਨਸੀ | (ਅ) | ਜਿਨਸ ਨਾਲ ਸਬੰਧਿਤ, ਕਾਮੁਕ। |
| ਜ਼ਿਬਾਹ | (ਅ) | ਸ਼ਰਈ ਤਰੀਕੇ ਨਾਲ ਜਾਨਵਰ ਨੂੰ ਵੱਢਣਾ। |
| ਜ਼ਿਮਨੀ | (ਅ) | ਮੁਕੱਦਮੇ ਦੀ ਤਫ਼ਤੀਸ਼ ਦੀ ਰਿਪੋਰਟ ਜੋ ਕਿ ਪੁਲੀਸ ਭੇਜੇ। |
| ਜ਼ਿੰਮਾ | (ਅ) | ਜ਼ਮਾਨਤ, ਜਵਾਬ ਦਹੀ, ਫ਼ਰਜ਼। |
| ਜ਼ਿਮਾਵਾਰ | (ਅਫ਼) | ਜ਼ਾਮਨ, ਜਵਾਬ ਦੇਹ। |
| ਜ਼ਿੱਮੀ | (ਅ) | ਗ਼ੈਰ ਮੁਸਲਿਮ ਜੋ ਕਿ ਇਸਲਾਮੀ ਰਾਜ ਵਿਚ ਵਸੇ ਅਤੇ ਜਜ਼ੀਆ ਅਦਾ ਕਰੇ। |
| ਜਿਰਗਾ | (ਤੁ) | ਦੇਖੋ ਜਰਗਾ। |
| ਜ਼ਿਲਤ | (ਅ) | ਬਦਨਾਮੀ, ਬੇਇੱਜ਼ਤੀ, ਰੁਸਵਾਈ, ਖੁਨਾਮੀ। |
| ਜਿਲਦ | (ਅ) | ਖੱਲ, ਚਮੜਾ, ਪੁਸਤਕ ਦੀ ਜੁਜ਼ਬੰਦੀ ਅਤੇ ਸਿਲਾਈ, ਕੋਈ ਪੁਸਤਕ। |
| ਜਿਲਦਸਾਜ਼ | (ਅਫ਼) | ਜਿਲਦ ਬੰਨ੍ਹਣ ਵਾਲਾ। |
| ਜ਼ਿਲਾਅ | (ਅ) | ਭਾਗ, ਹਿੱਸਾ, ਸੂਬੇ ਦਾ ਉਹ ਹਿੱਸਾ ਜੋ ਕਿਸੇ ਡਿਪਟੀ ਕਮਿਸ਼ਨਰ ਦੇ ਅਧੀਨ ਹੋਵੇ। |
| ਜ਼ੀਨ | (ਫ਼) | ਕਾਠੀ, ਪਲਾਨ। |
| ਜ਼ੀਨਤ | (ਅ) | ਸਜਾਵਟ, ਸੁੰਦਰਤਾ। |
| ਜ਼ੀਨਾ | (ਫ਼) | ਪੌੜੀ। |
| ਜ਼ੀਰਾ | (ਫ਼) | ਇਕ ਸੁਗੰਧੀ ਵਾਲਾ ਬੀਜ ਮਸਾਲੇ ਵਿਚ ਵਰਤਿਆ ਜਾਂਦਾ ਹੈ। |
| ਜੁਸਤਜੂ | (ਫ਼) | ਭਾਲ, ਤਲਾਸ਼। |
| ਜੁੱਸਾ | (ਅ) | ਜਿਸਮ, ਦੇਹ, ਬਦਨ, ਸਰੀਰ। |
| ਜ਼ੁਹਰਾ | (ਅ) | ਰੌਸ਼ਨ, ਚਮਕੀਲਾ। |
| ਜ਼ੁਕਾਮ | (ਅ) | ਇਕ ਰੋਗ ਦਾ ਨਾਂ। |
| ਜੁਜ਼ | (ਅ) | ਭਾਗ, ਹਿੱਸਾ। |
| ਜੁਦਾ | (ਫ਼) | ਵੱਖ, ਅਨੋਖਾ। |

| | | | |
|---|---|---|---|
| ਜੁਦਾਈ | : | (ਫ਼) | ਵਿਛੋੜਾ। |
| ਜੁਫ਼ਤ | : | (ਫ਼) | ਜਿਸਤ, ਜੋੜਾ, ਦੋ, ਬਰਾਬਰ ਦਾ। |
| ਜੁੰਬਸ਼ | : | (ਫ਼) | ਹਰਕਤ, ਹਿਲਜੁਲ। |
| ਜੁੱਬਾ | : | (ਅ) | ਚੋਗਾ। |
| ਜੁਮਲਾ | : | (ਅ) | ਕੁੱਲ, ਸਭ, ਸਾਰਾ। |
| ਜੁਰਅਤ | | (ਅ) | ਦਲੇਰੀ, ਹੌਸਲਾ, ਬਹਾਦਰੀ। |
| ਜੁਰਮ | | (ਅ) | ਕਸੂਰ, ਕਾਨੂੰਨ ਭੰਗ ਕਰਨ ਵਾਲ਼ੀ ਹਰਕਤ। |
| ਜੁਰਮਾਨਾ | | (ਫ਼) | ਦੰਡ, ਉਹ ਰਕਮ ਜੋ ਕਿ ਕਿਸੇ ਜੁਰਮ ਦੀ ਸਜ਼ਾ ਵਜੋਂ ਵਸੂਲੀ ਜਾਵੇ। |
| ਜ਼ੁਲਫ਼ | : | (ਫ਼) | ਅਲਕਾ, ਗੇਸੂ। |
| ਜ਼ੁਲਮ | : | (ਅ) | ਜਬਰ, ਸਿਤਮ, ਬੇਇਨਸਾਫ਼ੀ, ਵਧੀਕੀ। |
| ਜ਼ੁਲਮਤ | : | (ਅ) | ਹਨੇਰਾ। |
| ਜੁਲਾਬ | : | (ਅ) | ਦਸਤ, ਦਸਤਆਵਰ ਦਵਾ। |
| ਜੇਬ | : | (ਅ) | ਖੀਸਾ, ਪਾਕਿਟ, ਇਹ ਸ਼ਬਦ ਫ਼ਾਰਸੀ ਨੇ ਵੀ ਅਪਣਾਇਆ ਹੋਇਆ ਹੈ। |
| ਜ਼ੇਬ | : | (ਫ਼) | ਸੁੰਦਰਤਾ, ਖ਼ੂਬਸੂਰਤੀ, ਸਜਾਵਟ |
| ਜ਼ਬਾਇਸ਼ | : | (ਫ਼) | ਸਜਾਵਟ। |
| ਜ਼ੇਰ | | (ਫ਼) | ਤਹਿਤ, ਹੇਠ, ਕਮਜ਼ੋਰ। |
| ਜ਼ੇਵਰ | | (ਫ਼) | ਗਹਿਣਾ। |
| ਜ਼ੈਲ | | (ਅ) | ਇਲਾਕਾ, ਹਲਕਾ। |
| ਜ਼ੋਅਫ਼ | | (ਅ) | ਕਮਜ਼ੋਰੀ। |
| ਜੋਸ਼ | : | (ਫ਼) | ਉਬਾਲ, ਤਰੰਗ, ਵਲ ਵਲਾ, ਤੇਜ਼ੀ, ਮਸਤੀ। |
| ਜੋਸ਼-ਖ਼ਰੋਸ਼ | : | (ਫ਼) | ਬਹੁਤ ਤਨਦੇਹੀ, ਬਹੁਤ ਤੇਜ਼ੀ ਅਤੇ ਵਲਵਲਾ। |
| ਜੋਸ਼ਾਂਦਾ | | (ਫ਼) | ਦੁਸ਼ਾਂਦਾ, ਦਵਾ ਜੋ ਕਿ ਉਬਾਲ ਕੇ ਨਜ਼ਲੇ ਜ਼ੁਕਾਮ ਲਈ ਵਰਤੀ ਜਾਂਦੀ ਹੈ। |
| ਜ਼ੋਰ | | (ਫ਼) | ਸ਼ਕਤੀ, ਤਾਕਤ, ਵਸ, ਜ਼ੁਲਮ, ਮੱਦਦ। |
| ਜ਼ੋਰਾਵਰ | | (ਫ਼) | ਤਾਕਤਵਰ, ਸ਼ਕਤੀਸ਼ਾਲੀ। |
| ਜ਼ੋਰ ਸ਼ੋਰ | | (ਫ਼) | ਜੋਸ਼ ਖ਼ਰੋਸ਼, ਸਰਗਰਮੀ। |
| ਜ਼ੋਰਦਾਰ | | (ਫ਼) | ਤਾਕਤਵਰ। |

| | | |
|---|---|---|
| ਜੌਂਹਰੀ | (ਫ਼) | ਜਵਾਹਰਾਂ ਦਾ ਵਿਉਪਾਰੀ, ਪਰਖ ਰੱਖਣ ਵਾਲ਼ਾ। |
| ਜ਼ੌਂਕ | (ਅ) | ਸੁਆਦ, ਸ਼ੌਂਕ, ਖ਼ੁਸ਼ੀ। |
| ਜ਼ੌਂਜਾ | (ਅ) | ਪਤਨੀ। |
| ਜ਼ੰਜੀਰ | (ਫ਼) | ਕੜੀ, ਸੰਗਲੀ ਜਾਂ ਸੰਗਲ। |

## ਤ

| | | |
|---|---|---|
| ਤਅੱਸਬ | (ਅ) | ਹਠ, ਤਰਫ਼ਦਾਰੀ, ਸੰਕੀਰਨਤਾ, ਕੱਟੜਤਾ। |
| ਤਅਲੁੱਕ | (ਅ) | ਸਬੰਧ, ਵਾਸਤਾ, ਰਿਸ਼ਤੇਦਾਰੀ। |
| ਤਆਜ਼ੀਮ | (ਅ) | ਇੱਜ਼ਤ। |
| ਤਅਜ਼ੀਅਤ | (ਅ) | ਪੁਰਸਾ, ਮਾਤਮ ਪੁਰਸੀ। |
| ਤਅਲੀਮ | (ਅ) | ਵਿੱਦਿਆ। |
| ਤਅਦਾਦ | (ਅ) | ਸੰਖਿਆ, ਗਿਣਤੀ। |
| ਤਆਨਾ | (ਅ) | ਮਿਹਣਾ। |
| ਤਅਬੀਰ | (ਅ) | ਬਿਆਨ ਕਰਨਾ, ਸੁਪਨੇ ਦਾ ਅਰਥ ਕਰ ਕੇ ਦੱਸਣਾ। |
| ਤਅਮੀਰ | (ਅ) | ਉਸਾਰੀ, ਬਣਾਵਟ। |
| ਤਅਮੀਲ | (ਅ) | ਅਮਲ ਕਰਨਾ, ਆਗਿਆ ਦਾ ਪਾਲ਼ਣ ਕਰਨਾ। |
| ਤਅਰੀਫ਼ | (ਅ) | ਸਿਫ਼ਤ, ਪਛਾਣ, ਕਿਸੇ ਚੀਜ਼ ਦਾ ਹੁਲੀਆ ਦੱਸਣਾ। |
| ਤਅਲੀਮ | (ਅ) | ਵਿੱਦਿਆ ਸਿੱਖਣਾ। |
| ਤਅਲੀਮੀ | (ਅ) | ਵਿੱਦਿਅਕ, ਵਿੱਦਿਆ ਨਾਲ ਸਬੰਧਿਤ। |
| ਤਅਵੀਜ਼ | (ਅ) | ਜਾਦੂ ਮੰਤਰ ਲਿਖਿਆ ਗਲ਼ ਜਾਂ ਬਾਂਹ 'ਤੇ ਮੜ੍ਹ ਕੇ ਪਾਏ ਜਾਣ ਵਾਲ਼ਾ ਤਬੀਤ, ਇਕ ਗਹਿਣਾ। |
| ਤਈਨਾਤ | (ਅ) | ਮੁਕੱਰਰ। |
| ਤਸ਼ੰਜ | (ਅ) | ਅਕੜੇਵਾਂ। |
| ਤਸ਼ਤਰੀ | : (ਫ਼) | ਨਿੱਕੀ ਪਲੇਟ। |
| ਤਸ਼ਦੀਦ | : (ਅ) | ਅਧਕ। |
| ਤਸੱਵਫ਼ | : (ਅ) | ਮਾਅਰਫ਼ਤ, ਦਿਲ ਵਿੱਚੋਂ ਖ਼ਾਹਿਸ਼ਾਂ ਨੂੰ ਮਾਰ ਕੇ ਰੱਬ ਵੱਲ ਧਿਆਨ ਲਾਉਣਾ। ਮਨ ਦੀ ਸ਼ੁੱਧੀ ਦਾ ਤਰੀਕਾ। |
| ਤਸੱਵਰ | (ਅ) | ਕਲਪਨਾ, ਧਿਆਨ, ਖ਼ਿਆਲ। |

| | | |
|---|---|---|
| ਤਸ਼ਹੀਰ | (ਅ) | ਬਦਨਾਮੀ, ਰੁਸਵਾਈ, ਇਸ਼ਤਿਹਾਰਬਾਜ਼ੀ। |
| ਤਸਕੀਨ | (ਅ) | ਆਰਾਮ ਦੇਣਾ, ਤਸੱਲੀ, ਦਿਲਾਸਾ। |
| ਤਸਦੀਕ : | (ਅ) | ਸੱਚ ਹੋਣ ਦੀ ਪੁਸ਼ਟੀ ਕਰਨੀ। |
| ਤਸ਼ੱਦਦ | (ਅ) | ਵਧੀਕੀ, ਜ਼ੁਲਮ, ਜਬਰ। |
| ਤਸਨੀਫ਼ | (ਅ) | ਪੁਸਤਕ ਜਾਂ ਕੋਈ ਹੋਰ ਰਚਨਾ ਕਰਨੀ। |
| ਤਸਨੀਮ | (ਅ) | ਬਹਿਸ਼ਤ ਵਿਚ ਇਕ ਨਹਿਰ। |
| ਤਸ਼ੱਫ਼ੀ | (ਅ) | ਤਸੱਲੀ, ਢਾਰਸ। |
| ਤਸਫ਼ੀਆ | (ਅ) | ਸਾਫ਼ ਕਰਨਾ, ਸੁਲ੍ਹਾ ਸਫ਼ਾਈ, ਰਾਜ਼ੀਨਾਮਾ, ਬੇਬਾਕੀ। |
| ਤਸਫੀਆ ਨਾਮਾ | (ਅਫ਼) | ਫ਼ੈਸਲੇ ਦੀ ਲਿਖਤ। |
| ਤਸਬੀਹ | (ਅ) | ਮਾਲਾ, ਸੌ ਮਣਕਿਆਂ ਦੀ ਮਾਲਾ। |
| ਤਸ਼ਬੀਹ | (ਅ) | ਇਕ ਵਸਤੂ ਨੂੰ ਦੂਜੀ ਦੀ ਤਰ੍ਹਾਂ ਦਾ ਕਹਿਣਾ। |
| ਤਸਮਾ | (ਅ) | ਚਮੜੇ ਦਾ ਲੰਬਾ ਪਤਲਾ ਟੁਕੜਾ, ਜੁੱਤੀ ਦਾ ਫੀਤਾ। |
| ਤਸ਼ਰੀਹ | (ਫ਼) | ਵਜ਼ਾਹਤ, ਖੋਲ੍ਹ ਕੇ ਵਰਣਨ ਕਰਨਾ |
| ਤਸ਼ਰੀਫ਼ | (ਅ) | ਇੱਜ਼ਤ ਕਰਨ ਦਾ ਸ਼ਬਦ, ਬਜ਼ੁਰਗੀ। |
| ਤਸੱਲੀ | (ਅ) | ਇਤਮਿਨਾਨ, ਦਿਲਾਸਾ। |
| ਤਸਲੀਮ | (ਅ) | ਸਲਾਮ ਕਰਨਾ, ਮੰਨਣਾ। |
| ਤਸ਼ਵੀਸ਼ | (ਅ) | ਪ੍ਰੇਸ਼ਾਨੀ, ਬੇਕਰਾਰੀ, ਚਿੰਤਾ, ਫ਼ਿਕਰ। |
| ਤਸਵੀਰ | (ਅ) | ਮੂਰਤ, ਚਿੱਤਰ, ਸੁੰਦਰ। |
| ਤਸਾਦੁਮ | (ਅ) | ਆਪੋ ਵਿਚ ਟਕਰਾਓ। |
| ਤਹੱਜਦ | (ਅ) | ਰਾਤ ਨੂੰ ਜਾਗਣਾ, ਅੱਧੀ ਰਾਤ ਤੋਂ ਬਾਅਦ ਪੜ੍ਹੀ ਜਾਣ ਵਾਲੀ ਨਮਾਜ਼। |
| ਤਹੱਮੁਲ | (ਅ) | ਸਹਿਣ ਦਾ ਮਾਦਾ, ਬਰਦਾਸ਼ਤ। |
| ਤਹਈਆ | (ਅ) | ਮਨ ਬਣਾ ਲੈਣਾ, ਨਿਸ਼ਚਾ ਕਰ ਲੈਣਾ, ਠਾਣ ਲੈਣਾ। |
| ਤਹਾਰਤ | (ਅ) | ਸਫ਼ਾਈ, ਵਜ਼ੂ, ਅਸਤੰਜਾ, ਪਾਕੀਜ਼ਗੀ। |
| ਤਹਿ | (ਫ਼) | ਤਲ, ਹੇਠ, ਨੁਕਤਾ, ਬਰੀਕੀ, ਥਾਹ, ਹੇਠਲਾ ਭਾਗ। |
| ਤਹਿਸੀਲ | (ਅ) | ਪ੍ਰਾਪਤ ਕਰਨਾ, ਹਾਸਿਲ ਕਰਨਾ, ਵਸੂਲ ਕਰਨਾ, ਤਹਿਸੀਲਦਾਰ ਦਾ ਇਲਾਕਾ, ਮਾਲ ਗੁਜ਼ਾਰੀ। |
| ਤਹਿਸੀਲਦਾਰ | (ਅਫ਼) | ਮਾਲ ਵਿਭਾਗ ਦਾ ਇਕ ਅਧਿਕਾਰੀ। |

| | | | |
|---|---|---|---|
| ਤਹਿਕੀਕ | : | (ਅ) | ਤਫ਼ਤੀਸ਼, ਪੜਤਾਲ, ਸੱਚਾਈ, ਅਸਲੀਅਤ ਪਤਾ ਕਰਨੀ। |
| ਤਹਿਖ਼ਾਨਾ | | (ਫ਼) | ਉਹ ਮਕਾਨ ਜਾਂ ਮਕਾਨ ਦਾ ਹਿੱਸਾ ਜੋ ਕਿ ਧਰਤੀ ਦੇ ਤਲ ਤੋਂ ਹੇਠਾਂ ਬਣਾਇਆ ਜਾਵੇ। |
| ਤਹਿਜ਼ੀਬ | | (ਅ) | ਸਭਿਅਤਾ। |
| ਤਹਿਤ | | (ਅ) | ਅਧੀਨ, ਹੇਠਾਂ, ਕਬਜ਼ਾ, ਇਖ਼ਤਿਆਰ। |
| ਤਹਿਤ ਉਲ ਲਫ਼ਜ਼ | : | (ਅ) | ਤਰੰਨਮ ਤੋਂ ਬਿਨਾ ਸ਼ੇਅਰ ਪੜ੍ਹਣਾ। |
| ਤਹਿਬੰਦ | : | (ਫ਼) | ਤਹਿਮਦ, ਲੁੰਗੀ। |
| ਤਹਿਰੀਕ | : | (ਅ) | ਲਹਿਰ, ਹਿਲਾਣਾ, ਹਰਕਤ, ਤਜਵੀਜ਼, ਕਿਸੇ ਗੱਲ ਨੂੰ ਆਰੰਭ ਕਰਨਾ। |
| ਤਹਿਰੀਰ | | (ਅ) | ਲਿਖਤ, ਦਸਤਾਵੇਜ਼। |
| ਤਹਿਰੀਰੀ | : | (ਅਫ਼) | ਲਿਖਤੀ। |
| ਤਹਿਲਕਾ | : | (ਅ) | ਤਬਾਹੀ, ਸ਼ੋਰ, ਵਾਵੇਲਾ, ਕੁਹਰਾਮ, ਦਹਿਸ਼ਤ, ਡਰ। |
| ਤਹਿਲੀਲ | : | (ਅ) | ਘੁਲ ਜਾਣਾ, ਹਜ਼ਮ ਹੋਣਾ। |
| ਤਹਿਵੀਲ | | (ਅ) | ਸਪੁਰਦਗੀ, ਕਬਜ਼ਾ, ਹਵਾਲਗੀ। |
| ਤਹੁਫ਼ਾ | | (ਅ) | ਸੁਗ਼ਾਤ, ਇਨਾਮ, ਵਧੀਆ ਨਫ਼ੀਸ। |
| ਤਹੁਮਤ | | (ਅ) | ਦੋਸ਼, ਇਲਜ਼ਾਮ, ਝੂਠਾ ਇਲਜ਼ਾਮ। |
| ਤਹੂਰ | : | (ਅ) | ਬਹੁਤ ਹੀ ਪਾਕ ਪਵਿੱਤਰ, ਪਾਕ ਕਰਨ ਵਾਲ਼ਾ। |
| ਤਕੱਦਸ | : | (ਅ) | ਪਵਿੱਤਰਤਾ, ਪਾਕੀਜ਼ਗੀ। |
| ਤਕੱਲਫ਼ | : | (ਅ) | ਤਕਲੀਫ਼ ਉਠਾ ਕੇ ਕੋਈ ਕੰਮ ਕਰਨਾ, ਬਣਾਵਟ ਕਰਨੀ, ਓਪਰਾਪਣ ਜਾਂ ਬੇਗਾਨਾਪਣ ਵਰਤਣਾ। |
| ਤਕਸੀਮ | : | (ਅ) | ਵੰਡ, ਬਟਵਾਰਾ। |
| ਤਕਸੀਰ | : | (ਅ) | ਕਸੂਰ, ਭੁੱਲ ਚੁਕ, ਖ਼ਤਾ। |
| ਤਕਤੀਅ | : | (ਅ) | ਟੁਕੜੇ-ਟੁਕੜੇ ਕਰਨਾ, ਸ਼ਿਅਰ ਨੂੰ ਬਹਿਰ ਦੇ ਵਜ਼ਨ 'ਤੇ ਪਰਖਣਾ। |
| ਤਕਦੀਸ | : | (ਅ) | ਪਵਿੱਤਰਤਾ, ਪਾਕੀਜ਼ਗੀ। |
| ਤਕਦੀਰ | : | (ਅ) | ਨਸੀਬ, ਕਿਸਮਤ, ਮੁਕੱਦਰ। |
| ਤਕਬੀਰ | : | (ਅ) | ਖ਼ੁਦਾ ਦੀ ਵਡਿਆਈ ਕਰਨੀ। |
| ਤਕੱਬਰ | : | (ਅ) | ਗ਼ਰੂਰ, ਘੁਮੰਡ। |

| | | | |
|---|---|---|---|
| ਤਕਮੀਲ | | (ਅ) | ਪੂਰਾ ਕਰਨਾ। |
| ਤਕਰਾਰ | | (ਅ) | ਵਾਰ-ਵਾਰ ਕਹਿਣਾ, ਹੁੱਜਤ, ਝਗੜਾ। |
| ਤਕਰੀਬਨ | | (ਅ) | ਕਰੀਬ ਕਰੀਬ, ਲਗਪਗ। |
| ਤਕਰੀਰ | | (ਅ) | ਭਾਸ਼ਣ। |
| ਤਕਲੀਦ | | (ਅ) | ਨਕਲ, ਪੈਰਵੀ, ਕਿਸੇ ਦੇ ਕਦਮਾਂ 'ਤੇ ਚੱਲਣਾ। |
| ਤਕਲੀਫ਼ | | (ਅ) | ਔਖ, ਕਸ਼ਟ, ਮੁਸੀਬਤ, ਦੁੱਖ। |
| ਤਕਵਾ | | (ਅ) | ਰੱਬ ਦਾ ਡਰ, ਪਾਰਸਾਈ। |
| ਤਕਾਜ਼ਾ | | (ਫ਼) | ਤਲਬ, ਮੰਗ, ਤਾਕੀਦ, ਚਾਹ। |
| ਤਕਾਵੀ | | (ਅ) | ਉਹ ਰਕਮ ਜੋ ਕਿ ਸਰਕਾਰ ਵੱਲੋਂ ਕਿਸਾਨਾਂ ਨੂੰ ਮੱਦਦ ਵਜੋਂ ਦਿਤੀ ਜਾਂਦੀ ਹੈ। |
| ਤਕੀਆ | | (ਫ਼) | ਆਰਾਮ ਦੀ ਥਾਂ, ਸਿਰਹਾਣਾ, ਫ਼ਕੀਰਾਂ ਦੇ ਰਹਿਣ ਦੀ ਥਾਂ, ਭਰੋਸਾ। |
| ਤਕੀਆ ਕਲਾਮ | | (ਅਫ਼) | ਉਹ ਸ਼ਬਦ ਜੋ ਕਿ ਆਦਤ ਵਜੋਂ ਗੱਲਬਾਤ ਦੌਰਾਨ ਵਾਰ-ਵਾਰ ਵਰਤਿਆ ਜਾਵੇ। |
| ਤਖ਼ਤ | | (ਫ਼) | ਚੌਕੀ, ਸਿੰਘਾਸਨ, ਰਾਜੇ ਦੇ ਬੈਠਣ ਦੀ ਚੌਕੀ। |
| ਤਖ਼ਤ ਨਸ਼ੀਨ | | (ਫ਼) | ਤਖ਼ਤ 'ਤੇ ਬੈਠਣਾ, ਬਾਦਸ਼ਾਹ। |
| ਤਖ਼ਤ ਪੋਸ਼ | | (ਫ਼) | ਤਖ਼ਤ 'ਤੇ ਵਿਛਾਉਣ ਦਾ ਕੱਪੜਾ |
| ਤਖ਼ਈਅਲ | | (ਅ) | ਕਲਪਨਾ, ਖ਼ਿਆਲ। |
| ਤਖ਼ਤਾ | | (ਫ਼) | ਲੱਕੜੀ ਦਾ ਟੁਕੜਾ, ਕਾਗ਼ਜ਼ ਦਾ ਤਾਓ। |
| ਤਖ਼ਮੀਨਾ | | (ਫ਼) | ਅੰਦਾਜ਼ਾ। |
| ਤਖ਼ਰੀਬ | | (ਅ) | ਭੰਨ ਤੋੜ, ਉਜਾੜਨਾ, ਖ਼ਰਾਬ ਕਰਨਾ। |
| ਤਖ਼ੱਲਸ | | (ਅ) | ਕਲਮੀ ਨਾਂ, ਕਾਵਿ ਵਿਚ ਵਰਤੇ ਜਾਣ ਵਾਲਾ ਉੱਪ ਨਾਂ। |
| ਤੰਗ | : | (ਫ਼) | ਸੌੜਾ, ਸੁੰਗੜਿਆ ਹੋਇਆ, ਘੱਟ। |
| ਤੰਗਦਸਤ | | (ਫ਼) | ਗ਼ਰੀਬ। |
| ਤੰਗ ਦਿਲ | : | (ਫ਼) | ਘੱਟ ਹੌਸਲੇ ਵਾਲ਼ਾ, ਕਮੀਨਾ। |
| ਤਗ਼ਾਫ਼ੁਲ | | (ਅ) | ਜਾਣ ਬੁਝ ਕੇ ਗ਼ਫਲਤ ਵਰਤਣੀ, ਘੌਲ਼ ਕਰਨੀ। |
| ਤਗ਼ਾਰ | | (ਫ਼) | ਕੂੰਡਾ, ਤਸਲਾ। |
| ਤੰਗੀ | | (ਫ਼) | ਘਾਟ, ਕਮੀ, ਸੌੜਾਪਣ, ਗ਼ਰੀਬੀ, ਔਖ, ਮੁਸ਼ਕਿਲ |

ਤਗ਼ਾਰੀ (ਫ਼) ਛੋਟਾ ਤਸਲਾ।

ਤੰਗੀ ਤੁਰਸ਼ੀ (ਫ਼) ਔਖ ਵਿਚ, ਸਰਫ਼ੇ ਨਾਲ।

ਤਜ਼ਕਰਾ : (ਅ) ਚਰਚਾ, ਜ਼ਿਕਰ, ਜੀਵਨੀ, ਯਾਦਗਾਰ, ਬਿਆਨ।

ਤਜਰਬਾ : (ਅ) ਪਰਖ, ਅਜ਼ਮਾਇਸ਼, ਜਾਂਚ, ਜਾਣਕਾਰੀ।

ਤਜ਼ਰਬਾਕਾਰ (ਅਫ਼) ਜਾਣਕਾਰ, ਮਾਹਰ, ਤਜਰਬਾ ਰੱਖਣ ਵਾਲ਼ਾ।

ਤਜ਼ਹੀਕ (ਅ) ਹਾਸਾ ਉਡਾਉਣਾ, ਰੁਸਵਾਈ, ਮੌਜੂ ਬਣਾਉਣਾ।

ਤਜ਼ਮੀਨ (ਅ) ਦੂਜੇ ਦੇ ਸ਼ਿਅਰ 'ਤੇ ਮਿਸਰਾ ਜਾਂ ਬੰਦ ਲਗਾਣਾ, ਮਿਲਾਣਾ।

ਤਜੱਲੀ (ਅ) ਚਮਕ, ਰੌਸ਼ਨੀ, ਪ੍ਰਗਟ ਹੋਣਾ, ਜਲਵਾ, ਝਲਕ।

ਤਜਵੀਜ਼ (ਅ) ਰਾਏ, ਮਨਸੂਬਾ, ਤਦਬੀਰ।

ਤਜਾਹੁਲ : (ਅ) ਅਣਜਾਣ ਬਣਨਾ, ਟਾਲਣਾ, ਅਣਦੇਖਿਆ ਕਰਨਾ।

ਤਜ਼ਾਦ : (ਅ) ਵਿਰੋਧਤਾ, ਜ਼ਿੱਦ।

ਤਦਬੀਰ : (ਅ) ਯਤਨ, ਸੋਚ ਵਿਚਾਰ, ਢੰਗ, ਇਲਾਜ, ਹਿਕਮਤ, ਰਾਏ।

ਤਨ : (ਫ਼) ਸਰੀਰ, ਬਦਨ।

ਤਨਦਰੁਸਤ : (ਫ਼) ਭਲਾ ਚੰਗਾ, ਸਿਹਤਮੰਦ।

ਤਦਾਬੀਰ (ਅ) ਤਦਬੀਰ ਦਾ ਬਹੁ ਵਚਨ।

ਤਰਦੀਦ (ਅ) ਰੱਦ ਕਰਨਾ।

ਤਨਜ਼ : (ਅ) ਵਿਅੰਗ, ਰਮਜ਼ ਨਾਲ ਗੱਲ ਕਰਨੀ।

ਤਨਹਾ : (ਫ਼) ਇਕੱਲਾ, ਇਕ-ਇਕ, ਵੱਖ।

ਤਨਹਾਈ : (ਫ਼) ਇਕੱਲਾਪਣ, ਇਕੱਲਾਪਣ।

ਤਨਕੀਦ : (ਅ) ਪੜਚੋਲ, ਤਬਸਰਾ, ਖ਼ਰਾ ਖੋਟਾ ਪਰਖਣਾ।

ਤਨਖ਼ਾਹ : (ਫ਼) ਰੁਪਿਆ ਜੋ ਕਿ ਨੌਕਰੀ ਦੇ ਬਦਲੇ ਵਿਚ ਦਿੱਤਾ ਜਾਵੇ।

ਤਨਖ਼ਾਹਦਾਰ : (ਫ਼) ਤਨਖ਼ਾਹ ਪਾਉਣ ਵਾਲ਼ਾ, ਮੁਲਾਜ਼ਮ।

ਤਨਜ਼ੀਮ : (ਅ) ਜੱਥੇਬੰਦੀ, ਪ੍ਰਬੰਧ।

ਤਨ੍ਹਾ : (ਫ਼) ਰੁੱਖ ਦਾ ਧੜ।

ਤਨਾਸੁਖ : (ਅ) ਅਵਾਗਾਵਨ।

| | | |
|---|---|---|
| ਤਨਾਸੁਬ | (ਅ) | ਮਤਾਬਕਤ, ਇਕ ਸਾਰਤਾ। |
| ਤਨਾਜ਼ਿਆ | (ਅ) | ਝਗੜਾ, ਫ਼ਸਾਦ, ਰੰਜਿਸ਼, ਵੈਰ ਵਿਰੋਧ। |
| ਤਨੂਰ | (ਤੁ) | ਤੰਦੂਰ, ਰੋਟੀ ਪਕਾਉਣ ਦੀ ਥਾਂ। |
| ਤਪ | (ਫ਼) | ਗਰਮੀ, ਜੋਸ਼, ਬੁਖ਼ਾਰ। |
| ਤਪਸ਼ | (ਫ਼) | ਗਰਮੀ। |
| ਤਪਦਿਕ | (ਫ਼) | ਇਕ ਰੋਗ ਦਾ ਨਾਂ, ਟੀ. ਬੀ.। |
| ਤਪਾਕ | (ਫ਼) | ਗਰਮ ਜੋਸ਼ੀ, ਨਿੱਘ, ਅਪਣੱਤ ਨਾਲ, ਪਿਆਰ, ਆਓ ਭਗਤ। |
| ਤਪਾਂਚਾ | (ਫ਼) | ਤਮਾਚਾ, ਥੱਪੜ। |
| ਤਫ਼ਸੀਰ | (ਅ) | ਤਸ਼ਰੀਹ, ਸਟੀਕ, ਕੁਰਾਨ ਸ਼ਰੀਫ ਦੀ ਸ਼ਰ੍ਹਾ। |
| ਤਫ਼ਸੀਲ | (ਅ) | ਖੋਲ੍ਹ ਕੇ ਦੱਸਣਾ, ਵਜ਼ਾਹਤ ਕਰਨੀ। |
| ਤਫ਼ਤੀਸ਼ | (ਅ) | ਖੋਜ ਪੜਤਾਲ, ਛਾਣ ਬੀਣ, ਪੁਛ ਤਾਛ। |
| ਤਫ਼ਰੀਹ | (ਅ) | ਹਵਾ ਖੋਰੀ, ਮੌਜ ਮੇਲਾ। |
| ਤਫ਼ਰੀਕ | (ਅ) | ਘਟਾਓ, ਤਮੀਜ਼, ਵਖਰੇਵਾਂ। |
| ਤਬਸਰਾ | (ਅ) | ਰੀਵਿਊ, ਖੋਲ੍ਹ ਕੇ ਬਿਆਨ ਕਰਨਾ। |
| ਤਬਕ | (ਅ) | ਥਾਲ਼, ਦੇਸ। |
| ਤਬੱਸੁਮ | (ਅ) | ਮੁਸਕਾਨ। |
| ਤਬਕਾ | (ਅ) | ਦਰਜਾ, ਤਹਿ, ਪਰਤ। |
| ਤਬਦੀਲ | (ਅ) | ਫੇਰ ਬਦਲ, ਇਕ ਥਾਂ ਤੋਂ ਦੂਜੀ ਥਾਂ ਕਰਨਾ। |
| ਤਬਦੀਲੀ | (ਫ਼) | ਬਦਲੀ, ਫ਼ਰਕ। |
| ਤਬਲੀਗ਼ | (ਅ) | ਪਹੁੰਚਾਣਾ, ਸ਼ਰਅ ਦਾ, ਪ੍ਰੱਜਦਾ ਕਰਨਾ। |
| ਤਬਲਾ | (ਅ) | ਇਕ ਸਾਜ਼। |
| ਤਬਾਸ਼ੀਰ | (ਅ) | ਬੰਸਲੋਚਨ, ਇਕ ਦਵਾ ਦਾ ਨਾਂ। |
| ਤਬਾਹ | (ਫ਼) | ਬਰਬਾਦ, ਖ਼ਰਾਬ। |
| ਤਬਾਹੀ | (ਫ਼) | ਬਰਬਾਦੀ, ਖ਼ਰਾਬੀ, ਵੀਰਾਨੀ। |
| ਤੰਬਾਨ | (ਫ਼) | ਇਹ ਪੰਜਾਬੀ ਵਿਚ ਤੰਬਾ ਅਤੇ ਤੰਬੀ ਹੋ ਗਿਆ ਹੈ, ਭਾਵ ਚਾਦਰਾ ਜਾਂ ਸੁੱਥਣ ਤੋਂ ਹੈ। |
| ਤਬੀਅਤ | (ਅ) | ਮਿਜ਼ਾਜ, ਆਦਤ। |
| ਤੰਬੀਹ | (ਅ) | ਖ਼ਬਰਦਾਰੀ, ਆਗਾਹੀ, ਨਸੀਹਤ, ਤਾਕੀਦ। |

| | | | |
|---|---|---|---|
| ਤਬੀਬ | : | (ਅ) | ਇਲਾਜ ਕਰਨ ਵਾਲ਼ਾ। |
| ਤਮੱਸਕ | : | (ਅ) | ਲਿਖਤ, ਪਰੋਨੋਟ। |
| ਤਮਹੀਦ | | (ਅ) | ਭੂਮਿਕਾ। |
| ਤਮਗ਼ਾ | : | (ਤੁ) | ਤਕਮਾ। |
| ਤਮੱਨਾ | : | (ਅਫ਼) | ਚਾਹ, ਆਰਜ਼ੂ। |
| ਤਮਾਅ | : | (ਅ) | ਲਾਲਚ। |
| ਤਮਾਸ਼ਬੀਨ | | (ਫ਼) | ਤਮਾਸ਼ਾ ਦੇਖਣ ਵਾਲ਼ਾ। |
| ਤਮਾਸ਼ਾ | | (ਫ਼) | ਨਜ਼ਾਰਾ, ਸੁਆਦ, ਖੇਡ, ਮਜ਼ਾਕ, ਅਦਭੁਤ ਗੱਲ, ਨਾਟਕ, ਸੁਆਂਗ। |
| ਤਮਾਸ਼ਾਈ | | (ਫ਼) | ਤਮਾਸ਼ਾ ਦੇਖਣ ਵਾਲ਼ਾ। |
| ਤਮਾਮ | | (ਅ) | ਕੁੱਲ, ਸਭ, ਸਾਰੇ ਦੇ ਸਾਰੇ। |
| ਤਮੀਜ਼ | | (ਫ਼) | ਫ਼ਰਕ, ਜਾਚ, ਅਕਲ, ਹੋਸ਼, ਅਦਬ, ਪਹਿਚਾਣ, ਲਿਆਕਤ। |
| ਤਮੀਜ਼ਦਾਰ | | (ਫ਼) | ਲਾਇਕ, ਹੁਸ਼ਿਆਰ। |
| ਤਯੱਮਮ | | (ਅ) | ਪਾਣੀ ਅਪ੍ਰਾਪਤ ਹੋਣ 'ਤੇ ਮਿੱਟੀ ਨਾਲ ਵਜ਼ੂ ਕਰਨਾ। |
| ਤਰ | | (ਫ਼) | ਗਿੱਲਾ, ਤਾਜ਼ਾ, ਹਰਾ, ਨਰਮ, ਘੀ ਵਿਚ ਗੜੁੱਚ, ਵਧੀਆ, ਸੁਆਦੀ। |
| ਤਰਹ | : | (ਅ) | ਅੰਦਾਜ਼, ਵਾਂਗ। |
| ਤਰਕ | : | (ਅ) | ਛੱਡਣਾ, ਤਿਆਗਣਾ। |
| ਤਰਕਸ਼ | | (ਫ਼) | ਭੱਥਾ, ਤੀਰ ਰੱਖਣ ਦਾ ਖੋਲ, ਤੀਰ ਦਾਨ। |
| ਤਰਜ਼ | | (ਅ) | ਤੌਰ, ਤਰੀਕਾ, ਢੰਗ। |
| ਤਰਜਮਾ | : | (ਅ) | ਉਲੱਥਾ। |
| ਤਰਜਮਾਨ | : | (ਅ) | ਤਰਜਮਾ ਕਰਨ ਵਾਲ਼ਾ, ਕਿਸੇ ਦਾ ਬੁਲਾਰਾ, ਦੁਭਾਸ਼ੀਆ। |
| ਤਰਜਮਾਨੀ | : | (ਅਫ਼) | ਤਰਜਮੇ ਦਾ ਕੰਮ, ਪ੍ਰਤਿਨਿਧਤਾ। |
| ਤਰੱਦੁਦ | : | (ਅ) | ਫ਼ਿਕਰ, ਮਿਹਨਤ। |
| ਤਰਦੀਦ | : | (ਅ) | ਰੱਦ ਕਰਨਾ, ਕਿਸੇ ਗੱਲ ਦਾ ਉਝਾ ਦੇਣਾ। |
| ਤਰੱਨਮ | : | (ਅ) | ਅਲਾਪ, ਗਾਣਾ। |

| | | |
|---|---|---|
| ਤਰਫ਼ | (ਅ) | ਪਾਸਾ, ਰੁਖ਼, ਲਿਹਾਜ਼, ਪੱਖ। |
| ਤਰਫ਼ਦਾਰ | (ਅਫ਼) | ਹਿਮਾਇਤੀ, ਪੱਖ ਪੂਰਨ ਵਾਲਾ। |
| ਤਰਫ਼ਦਾਰੀ | (ਅਫ਼) | ਹਿਮਾਇਤ। |
| ਤਰਬ | (ਅ) | ਖ਼ੁਸ਼ੀ। |
| ਤਰਹੀ | (ਅ) | ਨਿਸ਼ਚਿਤ ਤਰ੍ਹਾ 'ਤੇ ਕਹੀ ਗਈ ਗ਼ਜ਼ਲ। |
| ਤਰਕ੍ਹਾ | (ਅ) | ਮਰਨ ਉਪਰੰਤ ਛੱਡੀ ਹੋਈ ਜਾਇਦਾਦ, ਵਿਰਾਸਤ। |
| ਤਰੱਕੀ | (ਅ) | ਪ੍ਰਗਤੀ। |
| ਤਰਕੀਬ | (ਅ) | ਢੰਗ, ਤਦਬੀਰ। |
| ਤਰਗ਼ੀਬ | (ਅ) | ਉਕਸਾਉਣਾ, ਬਹਿਕਾਉਣਾ, ਛੂਖਣਾ ਦੇਣੀ, ਬਹਿਕਾਵਾ। |
| ਤਰਜੀਹ | (ਅ) | ਪਹਿਲ ਦੇਣੀ, ਵਧੀਆ ਮੰਨਣਾ, ਉੱਤਮ ਸਮਝਣਾ। |
| ਤਰਤੀਬ | (ਅ) | ਦਰਜਾਵਾਰ ਕਰਨਾ, ਸਜਾਵਟ, ਢੰਗ। |
| ਤਰਦਾਮਨ | (ਫ਼) | ਲਿਬੜਿਆ ਦਾਮਨ, ਗੁਨਾਹਗਾਰ, ਦੋਸ਼ੀ। |
| ਤਰਬੀਅਤ | (ਅ) | ਪਾਲ਼ਣ ਪੋਸਣ। |
| ਤਰਬੂਜ਼ | (ਫ਼) | ਮਤੀਰਾ, ਇਕ ਫ਼ਲ। |
| ਤਰਮੀਮ | (ਅ) | ਸੋਧ, ਦਰੁਸਤੀ। |
| ਤਰਾਸ਼ | (ਫ਼) | ਬਿਉਂਤ, ਕਾਟ ਛਾਂਟ, ਢੰਗ, ਫਾਂਕ। |
| ਤਰਾਜ਼ੂ | (ਫ਼) | ਤੱਕੜੀ, ਕੰਡਾ। |
| ਤਰਾਨਾ | (ਫ਼) | ਨਗ਼ਮਾ, ਲੈ, ਸੁਰ। |
| ਤੱਰਾਰ | (ਅ) | ਤੇਜ਼, ਤੇਜ਼ ਜ਼ੁਬਾਨ, ਚੁਸਤ |
| ਤਰਾਵਤ | (ਅ) | ਠੰਡਕ, ਤਾਜ਼ਗੀ, ਗਿੱਲ। |
| ਤਰੀ | (ਫ਼) | ਨਮੀ, ਗਿੱਲ। |
| ਤਰੀਕਤ : | (ਅ) | ਰਾਹ, ਸੂਫ਼ੀਆਂ ਦੀ ਪਰਿਭਾਸ਼ਾ ਵਿਚ ਰੂਹਾਨੀ ਕਮਾਲ ਪ੍ਰਾਪਤ ਹੋਣਾ। |
| ਤਰੀਕਾ | (ਅ) | ਢੰਗ, ਤਰਜ਼, ਰਾਹ, ਰਿਵਾਜ਼, ਦਸਤੂਰ। |
| ਤਲਖ਼ | (ਫ਼) | ਕੌੜਾ। |
| ਤਲਫ਼ : | (ਅ) | ਤਬਾਹ, ਬਰਬਾਦ, ਨਸ਼ਟ। |
| ਤਲੱਫ਼ਜ਼ : | (ਅ) | ਉਚਾਰਨ। |
| ਤਲਬ : | (ਅ) | ਮੰਗ, ਭਾਲ਼, ਲੋੜ, ਤਨਖ਼ਾਹ, ਚਾਹਤ। |

ਤਲਬਗਾਰ (ਅਫ਼) ਲੋੜਮੰਦ, ਚਾਹਣ ਵਾਲਾ।

ਤਲਖ਼ੀ (ਫ਼) ਕੜਵਾਹਟ, ਤੇਜ਼ੀ, ਵੈਰ।

ਤਲਬੀ (ਅਫ਼) ਸੱਦਾ, ਬੁਲਾਵਾ, ਹਾਜ਼ਰ ਹੋਣ ਦਾ ਹੁਕਮ।

ਤਲਮੀਹ : (ਅ) ਕਲਾਮ ਵਿਚ ਕਿਸੇ ਕਹਾਣੀ ਵੱਲ ਇਸ਼ਾਰਾ ਕਰਨਾ।

ਤਲਾਸ਼ : (ਤੁ) ਭਾਲ਼, ਢੂੰਡ, ਖੋਜ।

ਤਲਾਸ਼ੀ : (ਤੁ) ਖੋਈ ਹੋਈ ਚੀਜ਼ ਦੇ ਲਈ ਘਰ ਆਦਿ ਦੀ ਟਟੋਲ ਪੜਤਾਲ।

ਤਲਾਕ (ਅ) ਨਿਕਾਹ ਦਾ ਤੋੜਨਾ, (ਇਹ ਤਾਏ ਨਾਲ ਹੈ)।

ਤਲਾਕ (ਅ) ਆਪਸ ਵਿਚ ਇਕ ਦੂਜੇ ਨਾਲ ਮੁਲਾਕਾਤ ਕਰਨੀ। ਇਹ ਸ਼ਬਦ ਤਾਏ ਫੋਕਾਨੀ ਨਾਲ ਲਿਖਿਆ ਜਾਂਦਾ ਹੈ (ਤਾਏ ਨਾਲ)।

ਤਲਾਕੇ ਹਸਨ (ਅ) ਇਕ-ਇਕ ਕਰ ਕੇ ਨਿਸ਼ਚਿਤ ਸਮੇਂ ਤੋਂ ਬਾਅਦ ਤਲਾਕ ਦੇਣਾ।

ਤਲਾਕੇ ਕਨਾਇਆ (ਅ) ਉਹ ਤਲਾਕ ਜਿਹੜਾ ਕਿ ਸਪੱਸ਼ਟ ਸ਼ਬਦਾਂ ਵਿਚ ਨਾ ਹੋਵੇ।

ਤਲਾਕੇ ਬਾਇਨ (ਅ) ਵੱਖ ਕਰ ਦੇਣ ਵਾਲ਼ੀ ਤਲਾਕ ਜਿਸ ਉਪਰੰਤ ਪਤਨੀ ਵੱਲ ਨਹੀਂ ਜਾਇਆ ਜਾ ਸਕਦਾ।

ਤਲਾਕੇ ਬਿਦਅਤ (ਅ) ਬੇਕਾਇਦਾ ਤਲਾਕ ਜਿਸ ਵਿਚ ਇੱਕੋ ਵਾਰ ਤਿੰਨ ਤਲਾਕ ਕਹਿ ਦਿਤੇ ਜਾਣ।

ਤਲਾਕੇ ਰਜਈ (ਅ) ਤਲਾਕ ਦਾ ਪਹਿਲਾ ਦਰਜਾ ਜਿਸ ਤੋਂ ਉਪਰੰਤ ਪਤੀ ਪਤਨੀ ਵੱਲ ਮੁੜ ਜਾ ਸਕਦਾ ਹੈ।

ਤਲਾਕਨਾਮਾ (ਅਫ਼) ਉਹ ਲਿਖਤ ਜਿਸ ਵਿਚ ਤਲਾਕ ਦੀਆਂ ਸ਼ਰਤਾਂ ਲਿਖੀਆਂ ਹੋਈਆਂ ਹੋਣ।

ਤਲਾਤਮ (ਅ) ਲਹਿਰਾਂ ਦਾ ਜ਼ੋਰ, ਪਾਣੀ ਦੇ ਥਪੇੜੇ।

ਤਲਾਫ਼ੀ (ਅ) ਨੁਕਸਾਨ ਦੀ ਪੂਰਤੀ।

ਤਲਾਵਤ : (ਅ) ਪੜ੍ਹਨਾ, ਕੁਰਾਨ ਦਾ ਪਾਠ ਕਰਨਾ।

ਤਲਿਸਮ : (ਅ) ਜਾਦੂ।

ਤੁਲੂਅ : (ਅ) ਉੱਗਣ, ਸੂਰਜ ਚੰਨ ਤਾਰਿਆਂ ਦਾ ਨਿਕਲ਼ਣਾ।

ਤਵੱਜੋ : (ਅ) ਰੁਜਹਾਨ, ਧਿਆਨ, ਅਨਾਇਤ।

ਤਵੱਕਲ : (ਅ) ਭਰੋਸਾ, ਨਿਸ਼ਚਾ, ਰੱਬ 'ਤੇ ਭਰੋਸਾ ਰੱਖਣਾ।

| | | |
|---|---|---|
| ਤਵੱਕੋ | (ਅ) | ਆਸ, ਉਮੀਦ, ਭਰੋਸਾ। |
| ਤਵਾਇਫ਼ | (ਅ) | ਕਸਬੀ, ਪੇਸ਼ਾ ਕਰਨ ਵਾਲ਼ੀ ਇਸਤਰੀ। |
| ਤਵਾਜ਼ਅ | (ਅ) | ਸੇਵਾ, ਖ਼ਾਤਿਰ, ਪਰੌਹਣਚਾਰੀ। |
| ਤਵਾਜ਼ਨ | (ਅ) | ਸਮਤੋਲ ਹੋਣਾ, ਸੰਤੁਲਨ। |
| ਤਵਾਨਾ | (ਫ਼) | ਜ਼ੋਰਾਵਰ, ਹੱਟਾ ਕੱਟਾ। |
| ਤਵਾਨਾਈ | (ਫ਼) | ਸ਼ਕਤੀ, ਤਾਕਤ, ਜ਼ੋਰ। |
| ਤਵਾਰੀਖ਼ | (ਅ) | ਤਾਰੀਖ਼ ਦਾ ਬਹੁ ਵਚਨ। |
| ਤਵਾਲਤ | (ਅ) | ਲੰਬਾਈ, ਦੇਰ। |
| ਤਵਾਫ਼ | (ਅ) | ਪਰਕਰਮਾ, ਦੁਆਲ਼ੇ ਫਿਰਨਾ। |
| ਤਵਾਰੁਦ | (ਅ) | ਇਕ ਥਾਂ ਉੱਤਰਨਾਂ, ਦੋ ਕਵੀਆਂ ਨੂੰ ਇਕ ਹੀ ਗੱਲ ਸੁੱਝਣੀ। |
| ਤਵੀਲ | (ਅ) | ਲੰਬਾ, ਅਰੂਜ਼ ਵਿਚ ਇਕ ਬਹਿਰ ਦਾ ਨਾਂ। |
| ਤਵੇਲਾ | (ਅ) | ਘੋੜਿਆਂ ਦਾ ਥਾਨ। |
| ਤਾਕੀਦ | (ਅ) | ਵਾਰ-ਵਾਰ ਕਹਿਣਾ, ਜ਼ੋਰ ਦੇਣਾ। |
| ਤਾਇਰ | (ਅ) | ਪੰਛੀ, ਪੰਖੇਰੂ। |
| ਤਾਈਦ | (ਅ) | ਪੁਸ਼ਟੀ, ਹਿਮਾਇਤ, ਤਰਫ਼ਦਾਰੀ। |
| ਤਾਸੀਰ | (ਅ) | ਅਸਰ, ਖ਼ਾਸੀਅਤ, ਨਤੀਜਾ। |
| ਤਾਕ | (ਅ) | ਮਹਿਰਾਬਦਾਰ ਛਾਟ, ਆਲਾ, ਬੇਮਿਸਾਲ, ਲਾਸਾਨੀ, ਇੱਕੋ ਇਕ, ਉਹ ਕੋਈ ਵੀ ਸੰਖਿਆ ਜਿਹੜੀ ਦੋ ਨਾਲ ਵੰਡੀ ਨਾ ਜਾਵੇ। |
| ਤਾਕਤ | (ਅ) | ਜ਼ੋਰ, ਸ਼ਕਤੀ, ਹੌਸਲਾ, ਬਰਦਾਸ਼ਤ। |
| ਤਾਕੀਦ | (ਅ) | ਤਕਾਜ਼ਾ, ਜ਼ਿੱਦ, ਵਾਰ-ਵਾਰ ਕਹਿਣਾ। |
| ਤਾਖ਼ੀਰ | (ਅ) | ਢਿੱਲ਼, ਦੇਰੀ। |
| ਤਾਜ | (ਅ) | ਮੁਕਟ, ਸ਼ਾਹੀ ਟੋਪੀ। |
| ਤਾਜਰ | (ਅ) | ਵਿਉਪਾਰੀ, ਸੌਦਾਗਰ। |
| ਤਾਜ਼ਗੀ | (ਫ਼) | ਤਰਾਵਤ, ਨਵਾਂਪਣ, ਰੌਣਕ, ਸਰਸਬਜ਼ੀ, ਸੁਰਜੀਤ। |
| ਤਾਜਦਾਰ | : (ਅਫ਼) | ਬਾਦਸ਼ਾਹ, ਰਾਜਾ, ਤਾਜਵਾਲਾ। |
| ਤਾਜ਼ਾ | : (ਫ਼) | ਨਵਾਂ, ਹਰਾ, ਸਰਸਬਜ਼, ਮੋਟਾ। |
| ਤਾਜ਼ਿਆਨਾ | (ਫ਼) | ਕੋਰੜਾ, ਚਾਬਕ। |

ਤਾਜ਼ੀ (ਫ਼) ਅਰਬੀ, ਅਰਬ ਦਾ ਘੋੜਾ ਜਾਂ ਸ਼ਿਕਾਰੀ ਕੁੱਤਾ, ਅਰਬੀ ਭਾਸ਼ਾ, ਜੋ ਬਾਸੀ ਨਾਂਹ ਹੋਵੇ।

ਤਅਜ਼ੀਰ (ਅ) ਸਜ਼ਾ ਦੇਣੀ।

ਤਾਬ (ਫ਼) ਰੌਸ਼ਨੀ, ਰੌਣਕ, ਗਰਮੀ, ਸ਼ਕਤੀ, ਬਰਦਾਸ਼ਤ।

ਤਾਬਨਾਕ (ਫ਼) ਚਮਕੀਲਾ, ਰੌਸ਼ਨ।

ਤਾਬੂਤ (ਅ) ਲਾਸ਼ ਰੱਖੇ ਜਾਣ ਵਾਲ਼ਾ ਸੰਦੂਖ, ਜਨਾਜ਼ਾ।

ਤਾਬਅ : (ਅ) ਅਧੀਨ, ਆਗਿਆਕਾਰ।

ਤਾਬਅਦਾਰ (ਅਫ਼) ਆਗਿਆ ਅਧੀਨ ਰਹਿਣ ਵਾਲ਼ਾ।

ਤਾਬਅਦਾਰੀ : (ਅਫ਼) ਅਧੀਨਗੀ।

ਤਾਫ਼ਤਾ : (ਫ਼) ਇਕ ਪ੍ਰਕਾਰ ਦਾ ਕੱਪੜਾ।

ਤਾਰ : (ਫ਼) ਧਾਤ ਦਾ ਡੋਰਾ, ਸਿਲਸਿਲਾ, ਟੈਲੀਗ੍ਰਾਮ।

ਤਾਰੀ : (ਅ) ਛਾ ਜਾਣ ਵਾਲ਼ਾ।

ਤਾਰੀਕ (ਫ਼) ਕਾਲ਼ਾ।

ਤਾਰੀਕੀ : (ਫ਼) ਨ੍ਹੇਰਾ, ਧੁੰਦਲਾਪਣ।

ਤਾਰੀਖ਼ (ਅ) ਤਿੱਥ, ਮਹੀਨੇ ਦਾ ਦਿਨ, ਇਤਿਹਾਸ।

ਤਾਰੀਖ਼ੀ (ਅਫ਼) ਤਾਰੀਖ਼ ਨਾਲ ਸਬੰਧਿਤ।

ਤਾਰੀਫ਼ (ਅ) ਸਿਫ਼ਤ, ਕਿਸੇ ਚੀਜ਼ ਦਾ ਹੁਲੀਆ ਦੱਸਣਾ।

ਤਾਲਿਬ : (ਅ) ਚਾਹਣ ਵਾਲ਼ਾ, ਉਮੀਦਵਾਰ।

ਤਾਲਾਬ : (ਫ਼) ਸਰੋਵਰ, ਤਾਲ।

ਤਾਵਾਨ (ਫ਼) ਜੁਰਮਾਨਾ, ਦੰਡ।

ਤਿਆਰ (ਅ) ਪੂਰਾ, ਮੋਟਾ, ਤਾਜ਼ਾ, ਵਰਤੋਂ ਦੇ ਲਾਇਕ, ਰਿਧਾ ਹੋਇਆ, ਜੁਆਨ, ਸਜਿਆ ਹੋਇਆ।

ਤਿਆਰੀ (ਅਫ਼) ਪ੍ਰਬੰਧ, ਸਜਾਵਟ, ਦਰੁਸਤੀ।

ਤਿਸ਼ਨਗੀ (ਤਸ਼ਨਗੀ) : (ਫ਼) ਪਿਆਸ।

ਤਿਸ਼ਨਾ (ਤਸ਼ਨਾ) : (ਫ਼) ਪਿਆਸਾ, ਚਾਹਵਾਨ।

ਤਿਜਾਰਤ (ਅ) ਵਿਉਪਾਰ, ਸੌਦਾਗਰੀ।

ਤਿਫ਼ਲ : (ਅ) ਬੱਚਾ, ਮੁੰਡਾ।

ਤਿਫ਼ਲਾਨਾ : (ਅਫ਼) ਬਚਗਾਨਾ, ਬੱਚਿਆਂ ਵਰਗਾ।

| | | |
|---|---|---|
| ਤਿਬ | (ਅ) | ਇਲਾਜ ਦਾ ਗਿਆਨ, ਡਾਕਟਰੀ ਇਲਮ। |
| ਤਿਬੀ | (ਅ) | ਤਿਬ ਨਾਲ ਸਬੰਧਿਤ, ਡਾਕਟਰੀ ਨਾਲ ਸਬੰਧਿਤ। |
| ਤਿਰਯਾਕ | (ਅ) | ਜ਼ਹਿਰ ਮਹੁਰਾ, ਜ਼ਹਿਰ ਦੇ ਤੋੜ ਦੀ ਦਵਾ। |
| ਤੀਮਾਰ | (ਫ਼) | ਮਰੀਜ਼ ਦੀ ਦੇਖ ਭਾਲ, ਬੀਮਾਰ ਪੁਰਸ਼ੀ। |
| ਤੀਮਾਰਦਾਰੀ : | (ਫ਼) | ਬੀਮਾਰ ਦੀ ਸੇਵਾ। |
| ਤੀਰ | (ਫ਼) | ਬਾਣ, ਸਿੱਧੀ ਵਸਤੂ। |
| ਤੀਰਅੰਦਾਜ਼ | (ਫ਼) | ਤੀਰ ਚਲਾਉਣ ਵਾਲ਼ਾ। |
| ਤੀਰਗੀ | (ਫ਼) | ਨ੍ਹੇਰਾ, ਕਾਲ਼ਾਪਣ। |
| ਤੁਅੱਸਬ | (ਅ) | ਹਿਮਾਇਤ, ਤਰਫ਼ਦਾਰੀ, ਨਾਜਾਇਜ਼ ਹਿਮਾਇਤ। |
| ਤੁਅਜੱਬ | (ਅ) | ਹੈਰਤ, ਅਚੰਭਾ। |
| ਤੁਆਕਬ | (ਅ) | ਪਿੱਛਾ ਕਰਨਾ। |
| ਤੁਆਮ | (ਅ) | ਭੋਜਨ, ਖਾਣਾ। |
| ਤੁਆਰਫ਼ | (ਅ) | ਪ੍ਰੀਚਿਯੈ, ਵਾਕਫ਼ੀਅਤ, ਜਾਣ ਪਛਾਣ। |
| ਤੁਆਵਨ | (ਅ) | ਸਹਿਯੋਗ। |
| ਤੁਹਮਤ | (ਅ) | ਇਲਜ਼ਾਮ, ਦੋਸ਼। |
| ਤੁਹਮੱਲ | (ਅ) | ਬਰਦਾਸ਼ਤ, ਸਹਿਣ ਸ਼ਕਤੀ, ਨਰਮੀ। |
| ਤੁਖ਼ਮ | (ਫ਼) | ਬੀਜ, ਸੰਤਾਨ। |
| ਤੁਗਿਆਨੀ | (ਫ਼) | ਹੜ੍ਹ, ਸੈਲਾਬ। |
| ਤੁੰਦ | (ਫ਼) | ਤੇਜ਼, ਸਖ਼ਤ, ਗ਼ਜ਼ਬਨਾਕ। |
| ਤੁਫ਼ | (ਅ) | ਥੁੱਕ, ਮਲਾਮਤ ਵਾਚਕ ਸ਼ਬਦ। |
| ਤੁਫ਼ੰਗ | (ਫ਼) | ਬੰਦੂਕ। |
| ਤੁਫ਼ਰਕਾ | (ਅ) | ਫੁੱਟ, ਨਾਇਤਫ਼ਾਕੀ। |
| ਤੁਫ਼ੈਲ | (ਅ) | ਬਦੌਲਤ, ਸਾਧਨ, ਵਸੀਲਾ। |
| ਤਬਰਕਨ | (ਅ) | ਸ਼ੁੱਭ ਸ਼ਗਨ ਵਜੋਂ, ਬਰਕਤ ਲਈ। |
| ਤੁਮਤੁਰਾਕ | (ਫ਼) | ਸ਼ਾਨ ਸ਼ੌਕਤ, ਰੋਅਬ ਦਾਬ, ਗ਼ਰੂਰ। |
| ਤੁਰਸ਼ | (ਫ਼) | ਖੱਟਾ, ਬਦ ਮਜ਼ਾਜ। |
| ਤੁਰਬਤ | (ਅ) | ਮਜ਼ਾਰਾ। |
| ਤੁਰਸ਼ੀ | (ਫ਼) | ਖਟਾਸ, ਖਟਾਈ। |

| | | | |
|---|---|---|---|
| ਤੁਰੱਾਹ | : | (ਅ) | ਸ਼ਮਲਾ, ਕਲਗ਼ੀ, ਅਨੋਖੀ ਗੱਲ, ਅਜੀਬ। |
| ਤਲੂਅ | : | (ਅ) | ਸੂਰਜ, ਚੰਨ ਜਾਂ ਤਾਰੇ ਦਾ ਚੜ੍ਹਨਾ ਉੱਚਾ ਹੋਣਾ। |
| ਤੂਫ਼ਾਨ | : | (ਅ) | ਸ਼ੋਰ ਸ਼ਰਾਬਾ, ਹੜ੍ਹ ਝੱਖੜ ਝੌਲ਼ਾ, ਝਾਂਜਾ, ਹਨੇਰੀ, ਤੁਹਮਤ। |
| ਤੂਫ਼ਾਨੀ | : | (ਅਫ਼) | ਤੂਫ਼ਾਨ ਨਾਲ ਸਬੰਧਿਤ, ਢੋਲ ਢਮੱਕਾ, ਜ਼ੋਰਦਾਰ। |
| ਤੋਬਰਾ | : | (ਫ਼) | ਘੋੜੇ ਨੂੰ ਦਾਣਾ ਖਿਲਾਉਣ ਦਾ ਝੋਲ਼ਾ। |
| ਤੂਰ | | (ਅ) | ਭਾਵ ਪਰਬਤ, ਉਸ ਪਰਬਤ ਦਾ ਨਾਂ ਜਿਸ 'ਤੇ ਹਜ਼ਰਤ ਮੂਸਾ ਨੂੰ ਨੂਰ ਪ੍ਰਗਟ ਹੋਇਆ ਸੀ, ਇਹ ਸੀਰੀਆ ਦੇਸ਼ ਵਿਚ ਹੈ। |
| ਤੂਲ | | (ਅ) | ਲੰਬਾਈ, ਫੈਲਾਓ। |
| ਤੇਗ਼ | | (ਫ਼) | ਤਲਵਾਰ, ਸ਼ਮਸ਼ੀਰ। |
| ਤੇਗ਼ਾ | | (ਫ਼) | ਨਿੱਕੀ ਤਲਵਾਰ। |
| ਤੇਜ਼ | | (ਫ਼) | ਕੌੜਾ, ਚਾਲਾਕ, ਜੋਸ਼ੀਲਾ, ਮਹਿੰਗਾ, ਤਿੱਖਾ, ਕਾਹਲ਼ੀ ਗਤੀ। |
| ਤੇਜ਼ ਰਫ਼ਤਾਰ | : | (ਫ਼) | ਛੇਤੀ ਚੱਲਣਾ, ਕਾਹਲ਼ੀ ਤੁਰਨਾ। |
| ਤੇਜ਼ਾਬ | : | (ਫ਼) | ਇਕ ਤਰਲ ਪਦਾਰਥ, ਬਹੁਤ ਤੁਰਸ਼, ਏਸਡ। |
| ਤੇਮੱਮ (ਤੇਯਮੱਮ) | : | (ਅ) | ਪਾਣੀ ਨਾ ਮਿਲੇ ਤਾਂ ਵਜ਼ੂ ਦੀ ਥਾਂ 'ਤੇ ਮਿੱਟੀ ਵਰਤ ਕੇ ਨਮਾਜ਼ ਪੜ੍ਹਣ ਲਈ ਤਿਅਰ ਹੋਣਾ। |
| ਤੈਂ | | (ਅ) | ਵਾਟ ਕੱਟਣੀ, ਪੂਰਾ ਕਰਨਾ, ਸਮਾਪਤ ਕਰਨਾ, ਫ਼ੈਸਲਾ, ਬੇਬਾਕੀ, ਨਿਸ਼ਚਿਤ ਕਰਨਾ। |
| ਤੈਸ਼ | | (ਅ) | ਗ਼ੁੱਸਾ, ਜੋਸ਼, ਚਾਲਾਕ। |
| ਤੋਸ਼ਾ | : | (ਫ਼) | ਰਾਹ ਦਾ ਖ਼ਰਚ, ਖ਼ੁਰਾਕ, ਰਾਹ ਲਈ ਭੋਜਨ। |
| ਤੋਹਫ਼ਾ | : | (ਅ) | ਸੁਗਾਤ, ਅਨੋਖਾ, ਬਹੁਤ ਖ਼ੂਬ। |
| ਤੋਹਮਤ | : | (ਅ) | ਇਲਜ਼ਾਮ, ਐਬ ਲਾਉਣਾ, ਬੁਰਾਈ ਕਰਨੀ, ਦੋਸ਼ ਮੜ੍ਹਣਾ। |
| ਤੋਪ | | (ਤੁ) | ਗੋਲ਼ਾ ਚਲਾਉਣ ਦਾ ਯੰਤਰ। |
| ਤੌਸ਼ੀਹ | : | (ਅ) | ਖਜਾਣਾ, ਇਲਮ ਬਿਆਨ ਦੀ ਇਕ ਕਾਰੀਗਰੀ ਜਿਸ ਵਿਚ ਸ਼ਿਅਰਾਂ ਦਾ ਪਹਿਲਾ ਅੱਖਰ ਜਾਂ ਮਿਸਰਿਆਂ ਦੇ ਆਰੰਭ ਦਾ ਇਕ ਇਕ ਸ਼ਬਦ ਲੈਣ ਨਾਲ ਕੋਈ ਵਾਕ ਬਣੇ। |

| | | |
|---|---|---|
| ਤੌਸੀਫ਼ | (ਅ) | ਸਿਫ਼ਤ, ਖ਼ੂਬੀ, ਖ਼ੂਬੀ ਦੱਸਣੀ। |
| ਤੌਕ | (ਅ) | ਹਾਰ, ਗਲੂਬੰਦ। |
| ਤੌਹੀਦ | (ਅ) | ਖ਼ੁਦਾ ਦੇ ਇਕ ਹੋਣ 'ਤੇ ਯਕੀਨ। |
| ਤੌਹੀਨ | (ਅ) | ਹੱਤਕ, ਬੇਇੱਜ਼ਤੀ। |
| ਤੌਹੀਨ ਅਦਾਲਤ | (ਅ) | ਅਦਾਲਤ ਦੀ ਹੱਤਕ। |
| ਤੌਫ਼ੀਕ | (ਅ) | ਰੱਬ ਦੀ ਕਿਰਪਾ, ਤਾਕਤ, ਹੌਸਲਾ। |
| ਤੌਬਾ | (ਅ) | ਬੁਰਾਈ ਤੋਂ ਪਰੇ ਰਹਿਣ ਦਾ ਪਰਨ, ਪਛਤਾਵਾ, ਕਦੇ ਨਹੀਂ। |
| ਤੌਬਾ ਸ਼ਿਕਨ | (ਅਫ਼) | ਤੌਬਾ ਤੋੜਨ ਵਾਲ਼ਾ। |
| ਤੌਰ | (ਅ) | ਢੰਗ, ਹਾਲਤ, ਭਾਂਤ। |
| ਤੌਰੇਤ (ਡ) ਤੌਰਾਤ | (ਅ) | ਆਸਮਾਨੀ ਕਿਤਾਬ ਜਿਹੜੀ ਹਜ਼ਰਤ ਮੂਸਾ 'ਤੇ ਉੱਤਰੀ ਸੀ। |

# ਦ

ਦਸਤ : (ਫ਼) ਹੱਥ, ਪੰਜਾ।

ਦਸ਼ਤ : (ਫ਼) ਜੰਗਲ, ਸਹਿਰਾ।

ਦਸਤ ਅੰਦਾਜ਼ੀ : (ਫ਼) ਦਖ਼ਲ, ਮਦਾਖ਼ਲਤ।

ਦਸਤਕ : (ਫ਼) ਕਿਸੇ ਚੀਜ਼ 'ਤੇ ਹੱਥ ਮਾਰਨਾ ਕਿ ਆਵਾਜ਼ ਨਿਕਲ਼ੇ।

ਦਸਤਕਸ਼ : (ਫ਼) ਸਬੰਧ ਤੋੜ ਲੈਣਾ।

ਦਸਤਕਾਰ : (ਫ਼) ਕਾਰੀਗਰ, ਹੁਨਰਮੰਦ।

ਦਸਤਕਾਰੀ : (ਫ਼) ਕਾਰੀਗਰੀ, ਹੁਨਰਮੰਦੀ।

ਦਸਤਖ਼ਤ : (ਅਫ਼) ਹੱਥ ਲਿਖਤ, ਆਪਣੇ ਹੱਥ ਨਾਲ ਲਿਖਿਆ ਨਾਂ।

ਦਸਤਗੀਰ (ਫ਼) ਸਹਾਈ, ਮੱਦਦਗਾਰ, ਹਾਮੀ।

ਦਸਤ ਗ਼ੈਬ (ਅਫ਼) ਗ਼ੈਬੀ ਹੱਥ, ਗ਼ੈਬੀ ਮੱਦਦ, ਰਿਸ਼ਵਤ, ਹਰਾਮ ਦੀ ਕਮਾਈ, ਉਹ ਆਮਦਨੀ ਜਿਹੜੀ ਅਪ੍ਰੱਖ ਤੌਰ 'ਤੇ ਪ੍ਰਾਪਤ ਹੋਵੇ।

ਦਸਤ ਤਲਬ : (ਅਫ਼) ਹਾਜਤਮੰਦ, ਮੰਗਣਾ, ਲੋੜਮੰਦ।

ਦਸਤ ਦਰਾਜ਼ੀ : (ਫ਼) ਕੁੱਟ ਮਾਰ, ਵਧੀਕੀ।

ਦਸਤ ਪਨਾਹ : (ਫ਼) ਚਿਮਟਾ।

ਦਸਤ ਬਸਤਾ : (ਫ਼) ਹੱਥ ਬੰਨ੍ਹ ਕੇ, ਮਿੰਨਤ ਕਰ ਕੇ।

ਦਸਤ ਬਰਦਾਰ (ਫ਼) ਛੱਡਣ ਵਾਲ਼ਾ।

ਦਸਤਯਾਬ (ਫ਼) ਉਪਲਬਧ, ਪ੍ਰਾਪਤ।

ਦਸਤਰਸ : (ਫ਼) ਪਹੁੰਚ, ਰਸਾਈ, ਮੁਹਾਰਤ।

ਦਸਤਰ ਖ਼ਆਨ : (ਫ਼) ਰੁਮਾਲ ਜਾਂ ਚਾਦਰ ਜਿਸ 'ਤੇ ਭੋਜਨ ਪਰੋਸਿਆ ਜਾਂਦਾ ਹੈ।

ਦਸਤਾ : (ਫ਼) ਮੁੱਠ, ਕਬਜ਼ਾ, ਫ਼ੌਜ ਦੀ ਟੁਕੜੀ, ਕਾਗ਼ਜ਼ ਦੇ ਚੌਵੀ ਵਰਕਿਆਂ ਦੀ ਇਕਾਈ।

| | | |
|---|---|---|
| ਦਸਤਾਨਾ | (ਫ਼) | ਹੱਥ ਦੇ ਪਹਿਨਣ ਵਾਲ਼ਾ ਗ਼ਲਾਫ਼। |
| ਦਸਤਾਰ | (ਫ਼) | ਪੱਗ, ਪਗੜੀ। |
| ਦਸਤਾਵੇਜ਼ | (ਫ਼) | ਤਮੱਸਕ, ਸਨਦ, ਲਿਖਤ। |
| ਦਸਤੀ | (ਫ਼) | ਹੱਥ ਦੁਆਰਾ, ਹੱਥ ਨਾਲ ਸਬੰਧਿਤ। |
| ਦਸਤੂਰ | (ਫ਼) | ਕਾਇਦਾ, ਰਿਵਾਜ਼, ਕਾਨੂੰਨ, ਵਿਧਾਨ। |
| ਦਸਤੂਰੀ | (ਫ਼) | ਕਮੀਸ਼ਨ, ਫ਼ੀਸ, ਕਾਨੂੰਨੀ। |
| ਦਹਨ : | (ਫ਼) | ਮੂੰਹ। |
| ਦਹਮ | (ਫ਼) | ਦਸਵਾਂ। |
| ਦਹਰ | (ਅ) | ਜ਼ਮਾਨਾ। |
| ਦਹਾਨਾ | (ਫ਼) | ਨਦੀ ਦੇ ਸਮੁੰਦਰ ਜਾਂ ਝੀਲ, ਖਾੜੀ ਵਿਚ ਡਿੱਗਣ ਦੀ ਥਾਂ। |
| ਦਹਿ | (ਫ਼) | ਦਸ। |
| ਦਹਿਸ਼ਤ | (ਫ਼) | ਡਰ, ਭੈ। |
| ਦਹਿਸ਼ਤਜ਼ਦਾਹ | (ਫ਼) | ਡਰਿਆ ਹੋਇਆ, ਭੈ ਭੀਤ। |
| ਦਹਿੰਦ | (ਫ਼) | ਦੇਣ ਵਾਲ਼ਾ। |
| ਦਹਿਰ | (ਅ) | ਦੇਖੋ ਦਹਰ। |
| ਦਹਿਰੀਆ | (ਅ) | ਬੇਦੀਨ, ਰੱਬ ਤੋਂ ਮੁਨਕਰ, ਪਦਾਰਥਵਾਦੀ। |
| ਦਹਿਲੀਜ਼ | (ਫ਼) | ਚੌਖਟ, ਦੇਹਲੀ। |
| ਦਕਿਆਨੂਸੀ | (ਅ) | ਪੁਰਾਤਨ, ਪੁਰਾਣਾ। |
| ਦਖ਼ਲ | (ਅ) | ਰਸਾਈ, ਇਖ਼ਤਿਆਰ, ਮਦਾਖ਼ਲਤ। |
| ਦੰਗ | (ਫ਼) | ਹੈਰਾਨ। |
| ਦੰਗਲ | (ਫ਼) | ਅਖਾੜਾ। |
| ਦਗ਼ਾ | (ਫ਼) | ਧੋਖਾ, ਬੇਈਮਾਨੀ। |
| ਦਗ਼ਾਬਾਜ਼ | (ਫ਼) | ਧੋਖੇਬਾਜ਼, ਫ਼ਰੇਬੀ। |
| ਦਗ਼ਾਬਾਜ਼ੀ : | (ਫ਼) | ਮੱਕਾਰੀ। |
| ਦੱਜਾਲ | (ਅ) | ਝੂਠਾ, ਈਸਾ ਵਿਰੋਧੀ, ਉਹ ਝੂਠਾ ਬੰਦਾ ਜੋ ਕਿ ਸੰਸਾਰ ਦੇ ਅੰਤ ਸਮੇਂ ਪੈਦਾ ਹੋਵੇਗਾ ਅਤੇ ਜਿਸ ਨੂੰ ਈਸਾ ਮਸੀਹ ਕਤਲ ਕਰਨਗੇ। |
| ਦਫ਼ | (ਫ਼) | ਡਫ਼ਲੀ, ਇਕ ਸਾਜ਼। |

ਦਫ਼ਤਰ (ਫ਼) ਆਫ਼ਿਸ, ਜਿੱਥੇ ਕਾਰੋਬਾਰ ਕੀਤਾ ਜਾਵੇ, ਉਹ ਥਾਂ ਜਿੱਥੇ ਕਿਸੇ ਵਿਭਾਗ ਦੇ ਕਾਗ਼ਜ਼ ਜਾਂ ਰਜਿਸਟਰ ਕਿਤਾਬਾਂ ਰੱਖੀਆਂ ਜਾਣ।

ਦਫ਼ਤਰੀ : (ਫ਼) ਦਫ਼ਤਰ ਦਰੁਸਤ ਕਰਨ ਵਾਲ਼ਾ, ਇਕ ਅਹਿਲਕਾਰ ਜੋ ਕਿ ਕਲਰਕ ਤੋਂ ਘੱਟ ਪਰ ਚਪੜਾਸੀਉਂ ਵੱਧ ਪਦ 'ਤੇ ਹੁੰਦਾ ਹੈ।

ਦਫ਼ਨ (ਅ) ਗੱਡਣਾ।

ਦਫ਼ਾ : (ਅ) ਵਾਰੀ, ਕਾਨੂੰਨੀ ਧਾਰਾ।

ਦਫ਼ਾਅ : (ਅ) ਹਟਾਣਾ, ਪਰੇ ਕਰਨਾ, ਦੂਰ ਕਰਨਾ।

ਦਫ਼ਾਅਤਨ (ਅ) ਅਚਾਨਕ, ਫੌਰਨ।

ਦਫ਼ੀਨਾ (ਫ਼) ਖ਼ਜ਼ਾਨਾ, ਦੱਬਿਆ ਹੋਇਆ।

ਦਬਦਬਾ (ਫ਼) ਰੋਅਬ, ਸ਼ਾਨ ਸ਼ੌਕਤ।

ਦੱਬਾ : (ਅ) ਪੰਜਾਬੀ ਵਿਚ ਡੱਬਾ ਬਣ ਗਿਆ। ਚਮੜੇ ਦਾ ਕੁੱਪਾ ਜਿਸ ਵਿਚ ਘੀ ਆਦਿ ਰੱਖਿਆ ਜਾਵੇ।

ਦਮ (ਫ਼) ਸਾਹ, ਜ਼ਿੰਦਗੀ, ਹੁੱਕੇ ਦਾ ਘੁੱਟ, ਭੋਜਨ ਧੀਮੀ ਆਂਚ 'ਤੇ ਰੱਖਣਾ, ਮੰਤਰ, ਤਲਵਾਰ ਦੀ ਧਾਰ।

ਦਮਸਾਜ਼ (ਫ਼) ਰਾਜ਼ਦਾਰ, ਭੇਤ ਦਾ ਸਾਂਝੀ, ਮਿੱਤਰ।

ਦਮਖ਼ਮ (ਫ਼) ਤਾਕਤ, ਸ਼ਕਤੀ, ਮਜ਼ਬੂਤੀ।

ਦਮਦਮਾ : (ਫ਼) ਮੋਰਚਾ, ਬਨਾਵਟੀ, ਕਿਲ੍ਹਾ।

ਦਮਬਦਮ : (ਫ਼) ਹਰ ਘੜੀ, ਘੜੀ-ਘੜੀ, ਲਗਾਤਾਰ।

ਦਮਾ : (ਫ਼) ਸਾਹ ਦਾ ਰੋਗ।

ਦਮਾਦਮ : (ਫ਼) ਨਿਰੰਤਰ, ਲਗਾਤਾਰ, ਛੇਤੀ-ਛੇਤੀ।

ਦਮਾਮਾ (ਫ਼) ਨਗਾਰਾ (ਨੱਕਾਰਾ)।

ਦਰ : (ਫ਼) ਬੂਹਾ, ਦਰਵਾਜ਼ਾ, ਫਾਟਕ।

ਦਰ ਅਸਲ (ਅਫ਼) ਅਸਲ ਵਿਚ, ਵਾਸਤਵ ਵਿਚ।

ਦਰਸ : (ਅ) ਸਬਕ, ਨਸੀਹਤ।

ਦਰ ਹਕੀਕਤ : (ਅਫ਼) ਅਸਲ ਵਿਚ, ਹਕੀਕਤ ਵਿਚ।

ਦਰ ਕਨਾਰ : (ਫ਼) ਇਲਾਵਾ, ਵੱਖ, ਜੁਦਾ।

ਦਰਖ਼ਤ : (ਫ਼) ਰੁੱਖ, ਬੂਟਾ, ਪੇੜ।

| | | |
|---|---|---|
| ਦਰਜ | (ਅ) | ਲਿਖਤ, ਅੰਦਰਾਜ, ਲਿਖਿਆ ਹੋਇਆ ਹੋਣਾ। |
| ਦਰਜ਼ | (ਫ਼) | ਦਰਾੜ, ਤਰੇੜ, ਸ਼ਗਾਫ਼। |
| ਦਰਦ | (ਫ਼) | ਪੀੜ, ਕਸਕ, ਤਰਸ, ਰਹਿਮ। |
| ਦਰਦਨਾਕ | (ਫ਼) | ਦਰਦ ਭਰਿਆ, ਦੁੱਖ ਭਰਿਆ। |
| ਦਰਦਮੰਦ | (ਫ਼) | ਹਮਦਰਦ, ਤਰਸਵਾਨ। |
| ਦਰਦਮੰਦੀ | (ਫ਼) | ਹਮਦਰਦੀ, ਰਹਿਮ ਦਿਲੀ, ਤਰਸ। |
| ਦਰਦਰ | (ਫ਼) | ਥਾਂ-ਥਾਂ। |
| ਦਰਪਰਦਾ | (ਫ਼) | ਗੁਪਤ ਤੌਰ 'ਤੇ, ਪਿੱਠ ਪਿੱਛੇ। |
| ਦਰਬੰਦੀ | (ਫ਼) | ਤਲਾਸ਼ੀ ਤੋਂ ਪਹਿਲਾਂ ਘਰ ਦੇ ਬੂਹੇ ਬੰਦ ਕਰ ਦੇਣੇ, ਕਾਰਖ਼ਾਨੇ ਨੂੰ ਮਜ਼ਦੂਰਾਂ ਦੀ ਮਰਜ਼ੀ ਦੇ ਖ਼ਿਲਾਫ਼ ਬੰਦ ਕਰ ਦੇਣਾ। |
| ਦਰਬਦਰ | (ਫ਼) | ਹਰ ਇਕ ਦੇ ਬੂਹੇ 'ਤੇ। |
| ਦਰਕਾਰ | (ਫ਼) | ਲੋੜੀਂਦਾ, ਜ਼ਰੂਰੀ। |
| ਦਰਖ਼ਾਸਤ | (ਫ਼) | ਅਰਜ਼ੀ, ਬੇਨਤੀ। |
| ਦਰਗਾਹ | (ਫ਼) | ਚੌਖਟ, ਖ਼ਨਕਾਹ। |
| ਦਰਗੁਜ਼ਰ | (ਫ਼) | ਮੁਆਫ਼ੀ, ਛੱਡਣਾ। |
| ਦਰਜਾ | (ਫ਼) | ਪੌੜੀ, ਕਲਾਸ। |
| ਦਰਜ਼ੀ | (ਫ਼) | ਛੀਂਬਾ। |
| ਦਰਪੇਸ਼ | (ਫ਼) | ਸਾਹਮਣੇ, ਰੂਬਰੂ, ਬਹਿਸ ਅਧੀਨ। |
| ਦਰਬਾਨ | (ਫ਼) | ਚੌਕੀਦਾਰ, ਸੰਤਰੀ, ਪਹਿਰੇਦਾਰ। |
| ਦਰਬਾਰ | (ਫ਼) | ਬਾਦਸ਼ਾਹ ਦੀ ਮਜਲਿਸ, ਸ਼ਾਹੀ ਕਚਹਿਰੀ। ਮਜਲਿਸ ਜਿਹੜੀ ਵੱਡੇ ਅਧਿਕਾਰੀ ਸਰਕਾਰੀ ਤੌਰ 'ਤੇ ਕਰਨ। |
| ਦਰਬਾਰੀ | (ਫ਼) | ਸ਼ਾਹੀ ਮੁਸਾਹਿਬ, ਦਰਬਾਰ ਨਾਲ ਸਬੰਧਿਤ। |
| ਦਰਬਾਰੇ ਆਮ | (ਅਫ਼) | ਖੁੱਲ੍ਹਾ ਸ਼ਾਹੀ ਦਰਬਾਰ ਜਿੱਥੇ ਹਰ ਕੋਈ ਜਾ ਕੇ ਆਪਣੀ ਦਰਖ਼ਾਸਤ ਜਾਂ ਅਰਜ਼ ਕਰ ਸਕੇ। |
| ਦਰਬਾਰ ਖ਼ਾਸ | (ਅਫ਼) | ਉਹ ਸ਼ਾਹੀ ਦਰਬਾਰ ਜਿੱਥੇ ਖ਼ਾਸ-ਖ਼ਾਸ ਲੋਕ ਹਾਜ਼ਰ ਹੋਣ। ਇਸ ਕਿਸਮ ਦੇ ਦਰਬਾਰ ਦੀ ਥਾਂ। |
| ਦਰਮਾਂਦਾ | (ਫ਼) | ਵਿਚਾਰਾ, ਮੁਸੀਬਤ ਦਾ ਮਾਰਿਆ। |
| ਦਰਮਾਂਦਗੀ | (ਫ਼) | ਮਜਬੂਰੀ, ਲਾਚਾਰੀ। |

| | | | |
|---|---|---|---|
| ਦਰਮਿਆਨ | | (ਫ਼) | ਵਿਚਕਾਰ। |
| ਦਰਮਿਆਨੀ | | (ਫ਼) | ਵਿਚਕਾਰਲਾ। |
| ਦਰਵਾਜ਼ਾ | | (ਫ਼) | ਬੂਹਾ, ਫਾਟਕ। |
| ਦਰਵੇਸ਼ | | (ਫ਼) | ਫ਼ਕੀਰ, ਭਗਤ, ਬਜ਼ੁਰਗ, ਮਸਕੀਨ। |
| ਦਰਵੇਸ਼ੀ | | (ਫ਼) | ਦਰਵੇਸ਼ਾਂ ਦਾ ਢੰਗ, ਫ਼ਕੀਰਾਂ ਵਾਂਗ ਵਿਚਰਨਾ। |
| ਦਰਾਜ਼ | | (ਫ਼) | ਲੰਬਾ। |
| ਦਰਾਜ਼ ਕਦ | | (ਅਫ਼) | ਲੰਬੇ ਜੁੱਸੇ ਵਾਲ਼ਾ। |
| ਦਰਾਜ਼ ਦਸਤ | | (ਫ਼) | ਬੇਇਨਸਾਫ਼, ਜ਼ਾਲਮ, ਲੰਬੇ ਹੱਥਾਂ ਵਾਲ਼ਾ। |
| ਦਰਾਮਦ | | (ਫ਼) | ਆਇਆਤ, ਮੁਲਕ ਵਿਚ ਆਉਣ ਵਾਲ਼ੀ ਚੀਜ਼। |
| ਦਰਾਮਦ ਬਰਾਮਦ | : | (ਫ਼) | ਦੇਸ ਵਿਚ ਆਉਣ ਅਤੇ ਦੇਸ ਤੋਂ ਬਾਹਰ ਜਾਣ ਵਾਲ਼ੀਆਂ ਵਸਤਾਂ ਦਾ ਵਿਓਪਾਰ। |
| ਦਰਿਆ | | (ਫ਼) | ਨਦੀ। |
| ਦਰਿਆ ਦਿਲ | | (ਫ਼) | ਸਖ਼ੀ, ਦਾਨੀ। |
| ਦਰਿਆਫ਼ਤ | | (ਫ਼) | ਤਫ਼ਤੀਸ਼, ਟੋਹ, ਪੁੱਛ ਪੜਤਾਲ। |
| ਦਰਿਆ ਬਰਾਮਦ | | (ਫ਼) | ਬਰੇਤੀ, ਉਹ ਧਰਤੀ ਜਿਹੜੀ ਦਰਿਆ ਦੇ ਰਾਹ ਬਦਲਣ ਨਾਲ ਨਿਕਲ਼ ਆਵੇ। |
| ਦਰਿਆ ਬੁਰਦ | | (ਫ਼) | ਉਹ ਜ਼ਮੀਨ ਜਿਹੜੀ ਦਰਿਆ ਵਿਚ ਆ ਗਈ ਹੋਵੇ। |
| ਦਰਿੰਦਾ | | (ਫ਼) | ਪਾੜ ਖਾਣ ਵਾਲ਼ਾ ਜਾਨਵਰ। |
| ਦਰੀਚਾ | : | (ਫ਼) | ਖਿੜਕੀ, ਝਰੋਖਾ। |
| ਦਰੁਸਤ | : | (ਫ਼) | ਸਹੀ, ਠੀਕ। |
| ਦਰੁਸਤੀ | : | (ਫ਼) | ਇਸਲਾਹ, ਮੁਰੰਮਤ। |
| ਦਰੂਦ | : | (ਫ਼) | ਸਲਾਮ, ਦੁਆ, ਪਰਿਭਾਸ਼ਾ ਵਿਚ ਉਹ ਦੁਆ ਅਤੇ ਸਲਾਮ ਜਿਹੜੀ ਕਿ ਨਬੀ ਮੁਹੰਮਦ ਸਾਹਿਬ 'ਤੇ ਪੜ੍ਹੀ ਜਾਵੇ। |
| ਦਰੇਗ਼ | : | (ਫ਼) | ਇਨਕਾਰ, ਅਫ਼ਸੋਸ। |
| ਦਰੋਗ਼ | : | (ਫ਼) | ਝੂਠ। |
| ਦਲਾਲ | : | (ਅ) | ਸੌਦਾ ਕਰਾਉਣ ਵਾਲ਼ਾ, ਆੜ੍ਹਤੀਆ, ਭੜੂਆ। |
| ਦਲਾਲੀ | : | (ਅ) | ਸੌਦਾ ਕਰਾਉਣ ਦੀ ਉਜਰਤ, ਦਲਾਲ ਦਾ ਕਿੱਤਾ। |
| ਦਲਾਵਰ | : | (ਫ਼) | ਬਹਾਦਰ, ਸੂਰਮਾ। |

ਦਲਾਵਰੀ (ਫ਼) ਬਹਾਦਰੀ।

ਦਲੀਲ (ਅ) ਤਰਕ, ਸਬੂਤ, ਹੁੱਜਤ।

ਦਲੇਰ (ਫ਼) ਬਹਾਦਰ, ਸੂਰਮਾ।

ਦਲੇਰਾਨਾ (ਫ਼) ਦਲੇਰੀ ਭਰਿਆ, ਗੁਸਤਾਖ਼ੀ ਵਾਲ਼ਾ।

ਦਲੇਰੀ : (ਫ਼) ਬਹਾਦਰੀ।

ਦਵਾ (ਅ) ਦਾਰੂ, ਇਲਾਜ, ਦਵਾਈ।

ਦਵਾ ਖ਼ਾਨਾ (ਅਫ਼) ਦਵਾ ਦੀ ਦੁਕਾਨ, ਹਸਪਤਾਲ।

ਦਵਾਤ (ਅ) ਸਿਆਹੀ ਰੱਖਣ ਦੀ ਕੁੱਜੀ ਜਾਂ ਭਾਂਡਾ।

ਦਵਾ ਦਾਰੂ (ਅਫ਼) ਤੀਮਾਰਦਾਰੀ, ਇਲਾਜ ਆਦਿ ਕਰਨਾ।

ਦਵਾਮ (ਅ) ਹਮੇਸ਼ਗੀ, ਸਦੀਵਤਾ,ਅਮਰਤਾ।

ਦਾਅਵਤ (ਅ) ਖਾਣੇ 'ਤੇ ਸੱਦਣਾ, ਬੁਲਾਣਾ, ਸੱਦਾ ਦੇਣਾ।

ਦਾਅਵਤ ਵਲੀਮਾ (ਅ) ਮੁੰਡੇ ਵਾਲ਼ੇ ਪਾਸਿਉਂ ਨਿਕਾਹ ਤੋਂ ਬਾਅਦ ਦੀ ਦਾਅਵਤ ਜਾਂ ਭੋਜ।

ਦਾਅਵਾ (ਅ) ਮਤਾਲਬਾ, ਨਾਲਿਸ਼, ਦਰਖ਼ਾਸਤ, ਹੱਕ ਜਤਾਣਾ।

ਦਾਅਵੇਦਾਰ (ਅਫ਼) ਮੁਦੱਈ, ਦਾਅਵਾ ਕਰਨ ਵਾਲ਼ਾ, ਨਾਲਿਸ਼ੀ, ਹੱਕ ਦਰਸਾਣ ਵਾਲ਼ਾ।

ਦਾਈਆ (ਅ) ਦਾਅਵਾ, ਦਾਅਵਾ ਕਰਨ ਵਾਲ਼ੀ ਇਸਤਰੀ, ਚਾਹ।

ਦਾਇਮ (ਅ) ਹਮੇਸ਼ਾ, ਸਦਾ, ਨਿੱਤ, ਸਦੀਵ।

ਦਾਇਮੀ (ਅ) ਸਦੀਵੀ, ਅਬਦੀ, ਕਦੇ ਨਾ ਬਦਲਣ ਵਾਲ਼ਾ, ਪੱਕਾ।

ਦਾਇਰ (ਅ) ਚੱਲਣ ਵਾਲ਼ਾ, ਤਜਵੀਜ਼ ਅਧੀਨ, ਦਰ ਪੇਸ਼।

ਦਾਇਰਾ (ਅ) ਕੁੰਡਲ, ਡੇਰਾ, ਮੁਹੱਲਾ, ਮਜਲਿਸ, ਚੱਕਰ।

ਦਾਇਰਾ ਇਖ਼ਤਿਆਰ : (ਅ) ਜਿਹੜਾ ਖੇਤਰ ਜਾਂ ਕਾਰਜ ਕਿਸੇ ਦੇ ਇਖ਼ਤਿਆਰ ਵਿਚ ਹੋਵੇ। ਅਮਲਦਾਰੀ ਦਾ ਖੇਤਰ।

ਦਾਸ਼ਤਾ (ਫ਼) ਰਖੇਲ, ਬਿਨਾ ਨਿਕਾਹ ਜਾਂ ਵਿਆਹ ਤੋਂ ਰੱਖੀ ਹੋਈ ਇਸਤਰੀ।

ਦਾਸਤਾਨ (ਫ਼) ਕਿੱਸਾ, ਕਹਾਣੀ, ਬਿਰਤਾਂਤ,ਅਫ਼ਸਾਨਾ।

ਦਾਖ਼ਲਾ (ਅ) ਰਸਾਈ, ਪਹੁੰਚ, ਦਾਖ਼ਲ ਕਰਨ ਦੀ ਫ਼ੀਸ, ਕਿਤੇ ਵੀ ਦਾਖ਼ਲ ਹੋਣਾ। ਅੰਦਰੂਨੀ, ਦੇਖੋ ਦਾਖ਼ਿਲਾ।

ਦਾਖ਼ਲੀ (ਅ) ਅੰਦਰੂਨੀ, ਅੰਦਰ ਨਾਲ ਸਬੰਧਿਤ, ਘਰੇਲੂ।

| | | | |
|---|---|---|---|
| ਦਾਖ਼ਿਲਾ | | (ਅ) | ਦੇਖੋ ਦਾਖ਼ਲਾ। |
| ਦਾਖ਼ਿਲੀ | | (ਅ) | ਦੇਖੋ ਦਾਖ਼ਲੀ। |
| ਦਾਖ਼ਿਲ ਖ਼ਾਰਜ | | (ਅ) | ਸਰਕਾਰੀ ਰਜਿਸਟਰ ਵਿਚ ਜਾਇਦਾਦ ਦੇ ਨਵੇਂ ਮਾਲਕ ਦੇ ਨਾਂ ਦਾ ਅੰਦਰਾਜ। |
| ਦਾਖ਼ਿਲ ਦਫ਼ਤਰ | | (ਅ) | ਮੁਕੱਦਮੇ ਜਾਂ ਦਰਖ਼ਾਸਤ ਦਾ ਖ਼ਾਰਜ ਹੋ ਜਾਣਾ। ਮਿਸਲ ਨਾਲ ਸ਼ਾਮਿਲ ਹੋ ਜਾਣਾ। |
| ਦਾਗ਼ | | (ਫ਼) | ਧੱਬਾ, ਨਿਸ਼ਾਨ, ਐਬ, ਨੁਕਸ, ਰੰਜ। |
| ਦਾਗ਼ੀ | | (ਫ਼) | ਦਾਗ਼ਦਾਰ, ਐਬਦਾਰ, ਸਜ਼ਾਯਾਫ਼ਤਾ। |
| ਦਾਦ | | (ਫ਼) | ਇਨਸਾਫ਼, ਫ਼ਰਿਆਦ, ਬਖ਼ਸ਼ਿਸ, ਆਫ਼ਰੀਨ, ਤਾਰੀਫ਼। |
| ਦਾਦ ਤਲਬ | : | (ਫ਼) | ਫ਼ਰਿਆਦੀ, ਤਾਰੀਫ਼ ਦਾ ਚਾਹਵਾਨ। |
| ਦਾਦ ਫ਼ਰਿਆਦ | | (ਫ਼) | ਨਾਲਿਸ਼, ਫ਼ਰਿਆਦ, ਇਸਤਗਾਸਾ। |
| ਦਾਦੇ ਸੁਖ਼ਨ | | (ਫ਼) | ਗੱਲ ਜਾਂ ਸ਼ਿਅਰ ਦੀ ਸਿਫ਼ਤ। |
| ਦਾਨਾ (ਦਾਨਾਅ) | : | (ਫ਼) | ਅਕਲਮੰਦ। |
| ਦਾਨ੍ਹਾ (ਦਾਣਾ) | : | (ਫ਼) | ਅਨਾਜ, ਬੀਜ। |
| ਦਾਨਾਈ | : | (ਫ਼) | ਸਿਆਣਪ, ਅਕਲਮੰਦੀ, ਸਮਝ ਬੂਝ। |
| ਦਾਨਾ ਬੀਨਾ | : | (ਫ਼) | ਜਾਨਣ ਵਾਲ਼ਾ ਅਤੇ ਦੇਖਣ ਵਾਲ਼ਾ, ਹੁਸ਼ਿਆਰ। |
| ਦਾਨਿਸ਼ | : | (ਫ਼) | ਗਿਆਨ, ਅਕਲ, ਸਮਝ। |
| ਦਾਨਿਸਤਾ | | (ਫ਼) | ਸਮਝਦਾਰੀ ਨਾਲ। |
| ਦਾਨਿਸ਼ਮੰਦ | : | (ਫ਼) | ਅਕਲਮੰਦ। |
| ਦਾਨਿਸ਼ਮੰਦੀ | : | (ਫ਼) | ਅਕਲਮੰਦੀ। |
| ਦਾਮ | : | (ਫ਼) | ਜਾਲ, ਫੰਧਾ। |
| ਦਾਮਨ | : | (ਫ਼) | ਪੱਲ, ਆਂਚਲ। |
| ਦਾਮਨਗੀਰ | : | (ਫ਼) | ਮੱਦਦ ਦਾ ਚਾਹਵਾਨ। |
| ਦਾਮਾਦ | | (ਫ਼) . | ਜਵਾਈ, ਧੀ ਦਾ ਪਤੀ। |
| ਦਾਰ | | (ਫ਼) | ਸੂਲ਼ੀ, ਫਾਂਸੀ। |
| ਦਾਰਮਦਾਰ | : | (ਅਫ਼) | ਨਿਰਭਰਤਾ। |
| ਦਾਰੂ | : | (ਫ਼) | ਦਵਾਈ, ਸ਼ਰਾਬ। |
| ਦਾਰੋਗ਼ਾ | : | (ਫ਼) | ਨਿਗਰਾਨ, ਥਾਣੇਦਾਰ, ਮੁਲਾਜ਼ਮਾਂ ਦਾ ਸਰਦਾਰ। |

| | | | |
|---|---|---|---|
| ਦਾਲਾਨ | | (ਫ਼) | ਦਲਾਨ, ਵੱਡਾ ਕਮਰਾ। |
| ਦਿਆਨਤ | | (ਅ) | ਈਮਾਨਦਾਰੀ, ਅਮਾਨਦਾਰੀ। |
| ਦਿਆਨਤਦਾਰ | : | (ਅਫ਼) | ਈਮਾਨਦਾਰ। |
| ਦਿਆਰ | : | (ਅ) | ਇਲਾਕਾ, ਨਗਰ, ਮੁਲਕ, ਦੇਸ, ਖੇਤਰ। |
| ਦਿਹ | | (ਫ਼) | ਪਿੰਡ। |
| ਦਿਹਾਤ | | (ਫ਼) | ਦਿਹ ਦਾ ਬਹੁਵਚਨ। |
| ਦਿਕ | | (ਅ) | ਇਕ ਰੋਗ, ਬਰੀਕ ਤਾਪ, ਤੰਗ। |
| ਦਿੱਕਤ | | (ਅ) | ਤਕਲੀਫ਼, ਔਖ, ਮੁਸ਼ਕਿਲ। |
| ਦਿੱਕਤ ਪਸੰਦ | | (ਅਫ਼) | ਮੁਸ਼ਕਿਲ ਗੱਲ ਨੂੰ ਪਸੰਦ ਕਰਨ ਵਾਲ਼ਾ। |
| ਦਿਮਾਗ਼ | | (ਅ) | ਮਗ਼ਜ਼, ਭੇਜਾ, ਅਕਲ, ਮਗ਼ਰੂਰ, ਓਸਾਨ। |
| ਦਿਮਾਗ਼ੀ | | (ਅਫ਼) | ਦਿਮਾਗ਼ ਨਾਲ ਸਬੰਧਿਤ। |
| ਦਿਲ | | (ਫ਼) | ਹੌਸਲਾ, ਖ਼ਾਹਿਸ਼, ਮਰਜ਼ੀ, ਗੱਭ, ਇਕ ਅੰਗ। |
| ਦਿਲਸ਼ਾਦ | | (ਫ਼) | ਖ਼ੁਸ਼। |
| ਦਿਲਸ਼ਿਕਨੀ | | (ਫ਼) | ਦਿਲ ਤੋੜਨਾ, ਹਿੰਮਤ ਤੋੜਨੀ। |
| ਦਿਲ ਸੋਜ਼ | | (ਫ਼) | ਦਿਲ ਜਲ਼ਾਉਣ ਵਾਲ਼ਾ। |
| ਦਿਲ ਕਸ਼ | | (ਫ਼) | ਸੁੰਦਰ, ਦਿਲ ਨੂੰ ਆਕਰਸ਼ਤ ਕਰਨ ਵਾਲਾ। |
| ਦਿਲਗੀਰ | | (ਫ਼) | ਗ਼ਮਗੀਨ, ਉਦਾਸ। |
| ਦਿਲਚਸਪ | | (ਫ਼) | ਦਿਲ ਨੂੰ ਲੁਭਾਉਣ ਵਾਲ਼ਾ। |
| ਦਿਲਜੋਈ | | (ਫ਼) | ਤਸੱਲੀ। |
| ਦਿਲ ਦਰਿਆ | | (ਫ਼) | ਸਖ਼ੀ, ਖੁੱਲ੍ਹੇ ਦਿਲ ਵਾਲ਼ਾ। |
| ਦਿਲਦਾਦਾ | | (ਫ਼) | ਆਸ਼ਿਕ, ਫ਼ਰੇਫ਼ਤਾ। |
| ਦਿਲਦਾਰ | | (ਫ਼) | ਪਿਆਰਾ, ਮਹਿਬੂਬ, ਤਸੱਲੀ ਦੇਣ ਵਾਲ਼ਾ। |
| ਦਿਲ ਨਵਾਜ਼ | | (ਫ਼) | ਦੋਸਤ, ਮਿੱਤਰ, ਤਸੱਲੀ ਦੇਣ ਵਾਲ਼ਾ। |
| ਦਿਲ ਪਸੰਦ | | (ਫ਼) | ਮਨਭਾਉਂਦਾ। |
| ਦਿਲਫ਼ਰੇਬ | | (ਫ਼) | ਮਨਮੋਹਨ, ਸੁਹਣਾ, ਦਿਲ ਨੂੰ ਲੁਭਾਉਣ ਵਾਲ਼ਾ। |
| ਦਿਲਬੰਦ | : | (ਫ਼) | ਪਿਆਰਾ, ਮਹਿਬੂਬ, ਪੁੱਤਰ। |
| ਦਿਲਬਰ | | (ਫ਼) | ਦਿਲ ਲੈ ਲੈਣ ਵਾਲ਼ਾ, ਪਿਆਰਾ, ਮਹਿਬੂਬ। |
| ਦਿਲਰੁਬਾ | | (ਫ਼) | ਪ੍ਰੇਮਿਕਾ, ਦਿਲ ਲੈ ਜਾਣ ਵਾਲ਼ਾ। |

| | | | |
|---|---|---|---|
| ਦਿਲਾਵਰ | : | (ਫ਼) | ਬਹਾਦਰ, ਸੂਰਮਾ। |
| ਦਿਲਾਵਰੀ | : | (ਫ਼) | ਬਹਾਦਰੀ, ਸੂਰਮਗਤੀ। |
| ਦੀਦ | | (ਫ਼) | ਨਜ਼ਰ, ਨਿਗਾਹ, ਨਜ਼ਾਰਾ, ਦਰਸ਼ਨ। |
| ਦੀਦਾ | : | (ਫ਼) | ਅੱਖ, ਦੇਖਿਆ ਹੋਇਆ। |
| ਦੀਦਾਰ | : | (ਫ਼) | ਦਰਸ਼ਨ, ਜਲਵਾ, ਨਜ਼ਾਰਾ। |
| ਦੀਨ | | (ਅ) | ਮਜ਼ਹਬ, ਧਰਮ, ਈਮਾਨ। |
| ਦੀਨ ਦਾਰ | : | (ਅਫ਼) | ਮਜ਼ਹਬ ਦਾ ਪਾਬੰਦ, ਧਰਮੀ। |
| ਦੀਨਾਰ | : | (ਅ) | ਅਰਬ ਦੇਸ ਦਾ ਸੋਨੇ ਦਾ ਸਿੱਕਾ। |
| ਦੀਬਾਚਾ | : | (ਫ਼) | ਮੁਖਬੰਦ। |
| ਦੀਵਾਨ | : | (ਫ਼) | ਸ਼ਾਹੀ ਦਰਬਾਰ, ਅਦਾਲਤ, ਵਜ਼ੀਰ, ਕਵੀ ਦੇ ਕਲਾਮ ਦਾ ਸੰਗ੍ਰਹਿ। ਦਰਬਾਰ ਲਗਾਉਣ ਦੀ ਥਾਂ। |
| ਦੀਵਾਨਾ | : | (ਫ਼) | ਸੌਦਾਈ, ਮਜਨੂੰ, ਪਾਗਲ। |
| ਦੀਵਾਨੀ | : | (ਫ਼) | ਦੀਵਾਨ ਦਾ ਪਦ, ਨਿੱਕੀ ਅਦਾਲਤ। |
| ਦੀਵਾਰ | : | (ਫ਼) | ਕੰਧ, ਓਟ, ਹਦ, ਰੁਕਾਵਟ। |
| ਦੁਆ | : | (ਅ) | ਰੱਬ ਤੋਂ ਮੰਗਣਾ, ਪ੍ਰਾਰਥਨਾ। |
| ਦੁਸ਼ਨਾਮ | : | (ਫ਼) | ਗਾਲੀ ਗਲੋਚ। |
| ਦੁਸ਼ਮਨ | : | (ਫ਼) | ਵੈਰੀ, ਵਿਰੋਧੀ। |
| ਦੁਸ਼ਮਨੀ | : | (ਫ਼) | ਵੈਰ, ਵਿਰੋਧ। |
| ਦੁਸ਼ਵਾਰ | : | (ਫ਼) | ਕਠਿਨ, ਮੁਸ਼ਕਿਲ, ਔਖਾ। |
| ਦੁਸ਼ਵਾਰੀ | : | (ਫ਼) | ਮੁਸ਼ਕਿਲ, ਔਖ। |
| ਦੁਕਾਨ | : | (ਅ) | ਹੱਟੀ, ਸੌਦਾ ਵੇਚਣ ਦੀ ਥਾਂ। |
| ਦੁਕਾਨਦਾਰ | : | (ਅਫ਼) | ਹਟਵਾਣੀਆ। |
| ਦੁਕਾਨਦਾਰੀ | : | (ਅਫ਼) | ਸੌਦਾ ਵੇਚਣ ਦਾ ਕਿੱਤਾ। |
| ਦੁਖ਼ਤਰ | : | (ਫ਼) | ਧੀ, ਬੇਟੀ, ਪੁੱਤਰੀ। |
| ਦੁਨੀਆ | : | (ਅ) | ਸੰਸਾਰ। |
| ਦੁਨੀਆਦਾਰ | : | (ਅਫ਼) | ਚਲਾਕ, ਕਬੀਲਦਾਰੀ ਵਾਲ਼ਾ, ਸੰਸਾਰੀ ਕਾਰੋਬਾਰ ਵਾਲ਼ਾ ਵਿਅਕਤੀ। |
| ਦੁਨੀਆਦਾਰੀ | | (ਅਫ਼) | ਸੰਸਾਰਕ ਕਾਰੋਬਾਰ। |

| | | | |
|---|---|---|---|
| ਦੁਨੀਆਵੀ | | (ਅ) | ਸੰਸਾਰਕ, ਦੁਨੀਆ ਨਾਲ ਸਬੰਧਿਤ। |
| ਦੁੰਬਾ | | (ਫ਼) | ਗੋਲ਼ ਭਾਰੀ ਮੋਟੀ ਪੂੰਛ ਵਾਲ਼ਾ ਇਕ ਪ੍ਰਕਾਰ ਦਾ ਮੀਢਾ। |
| ਦੁਮ | | (ਫ਼) | ਪੂੰਛ। |
| ਦੁਮਦਾਰ | | (ਫ਼) | ਪੂੰਛ ਵਾਲ਼ਾ। |
| ਦੁਰ | | (ਅ) | ਮੋਤੀ। |
| ਦੁਰੁਸਤ | | (ਫ਼) | ਠੀਕ, ਸਹੀ। |
| ਦੁਰੁਸਤੀ | | (ਫ਼) | ਇਸਲਾਹ, ਮੁਰੰਮਤ। |
| ਦੁਰੂਦ | | (ਫ਼) | ਸਲਾਮ, ਦੁਆ, ਦੁਆ ਸਲਾਮ ਜੋ ਮੁਹੰਮਦ ਸਾਹਿਬ ਲਈ ਪੜ੍ਹੀ ਜਾਵੇ। |
| ਦੁਲਦੁਲ | | (ਅ) | ਹਜ਼ਰਤ ਅਲੀ ਦੀ ਸਵਾਰੀ ਦਾ ਖ਼ੱਚਰ। |
| ਦੂਰ | | (ਫ਼) | ਵੱਖ, ਅਲੱਗ, ਪਰੇ, ਫ਼ਾਸਲਾ, ਹਟਵਾਂ। |
| ਦੂਰ ਅੰਦੇਸ਼ | | (ਫ਼) | ਦਾਨਾ, ਸਿਆਣਾ, ਦੂਰ ਦੀ ਸੋਚਣ ਵਾਲ਼ਾ। |
| ਦੂਰ ਦਰਾਜ਼ | | (ਫ਼) | ਬਹੁਤ ਦੂਰੀ 'ਤੇ। |
| ਦੂਰਬੀਨ | | (ਫ਼) | ਦੂਰ ਦੀ ਚੀਜ਼ ਨੂੰ ਨੇੜੇ ਕਰ ਕੇ ਅਤੇ ਵੱਡੇ ਆਕਾਰ ਵਿਚ ਦਿਖਾਉਣ ਵਾਲ਼ਾ ਯੰਤਰ। |
| ਦੂਰੀ | | (ਫ਼) | ਫ਼ਾਸਲਾ, ਵਖਰੇਵਾਂ। |
| ਦਹ | | (ਫ਼) | ਦਸ। |
| ਦੇਹਰ | | (ਅ) | ਜ਼ਮਾਨਾ, ਸੰਸਾਰ, ਦੁਨੀਆ। |
| ਦੇਹਰੀਆ | | (ਅ) | ਮਾਦਾ ਪ੍ਰਸਤ, ਅਧਰਮੀ, ਰੱਬ ਤੋਂ ਮੁਨਕਰ। |
| ਦੇਗ | | (ਫ਼) | ਵੱਡਾ ਬਰਤਨ ਖਾਣ ਪਕਾਉਣ ਵਾਲ਼ਾ। |
| ਦੇਗਚਾ | : | (ਫ਼) | ਪਤੀਲਾ, ਦੇਗ ਨਾਲੋਂ ਨਿੱਕਾ ਖਾਣ ਪਕਾਣ ਦਾ ਭਾਂਡਾ। |
| ਦੇਰ | | (ਫ਼) | ਢਿੱਲ਼, ਅਰਸਾ, ਸਮਾਂ, ਵਕਫ਼। |
| ਦੇਰੀਨਾ | | (ਫ਼) | ਪੁਰਾਣਾ, ਦੇਰ ਤੋਂ, ਪੁਰਾਤਨ, ਕਦੀਮ। |
| ਦੇਵ | | (ਫ਼) | ਦਿਓ, ਵੱਡੇ ਆਕਾਰ ਵਾਲ਼ਾ। |
| ਦੈਰ | : | (ਫ਼) | ਬੁੱਤਖ਼ਾਨਾ, ਮੰਦਰ। |
| ਦੋਸਤ | : | (ਫ਼) | ਯਾਰ, ਮਿੱਤਰ, ਮਹਿਬੂਬ, ਆਸ਼ਨਾ। |
| ਦੋਸਤਾਨਾ | : | (ਫ਼) | ਦੋਸਤੀ, ਦੋਸਤ ਵਜੋਂ। |

| | | |
|---|---|---|
| ਦੋਸਤੀ | (ਫ਼) | ਮਿੱਤਰਤਾਈ, ਯਾਰੀ। |
| ਦੋਸ਼ੀਜ਼ਗੀ | (ਫ਼) | ਕੰਵਾਰਪਣ। |
| ਦੋਸ਼ੀਜ਼ਾ | (ਫ਼) | ਕੰਵਾਰੀ। |
| ਦੋਜਹਾਨ | (ਫ਼) | ਲੋਕ ਪ੍ਰਲੋਕ। |
| ਦੋਜ਼ਖ਼ | (ਫ਼) | ਨਰਕ, ਜਹੱਨਮ। |
| ਦੋਜ਼ਖ਼ੀ | (ਫ਼) | ਪਾਪੀ, ਜਹੱਨਾਮੀ। |
| ਦੋਬਾਰਾ | (ਫ਼) | ਦੂਜੀ ਵਾਰ। |
| ਦੁਬਾਲਾ | (ਫ਼) | ਦੁੱਗਣਾ। |
| ਦੋਮ | (ਫ਼) | ਦੂਜਾ। |
| ਦੌਰ | (ਅ) | ਚੱਕਰ, ਵਾਰੀ, ਜ਼ਮਾਨਾ। |
| ਦੌਰਾ | (ਅ) | ਚੱਕਰ, ਗਸ਼ਤ, ਅਧਿਕਾਰੀਆਂ ਦਾ ਆਪਣੇ ਅਧਿਕਾਰ ਖੇਤਰ ਵਿਚ ਫਿਰ ਕੇ ਕੰਮ ਕਰਨਾ। |
| ਦੌਰਾਨ | (ਅ) | ਸਮੇਂ ਵਿਚ, ਚੱਕਰ। |
| ਦੌਲਤ | (ਅ) | ਧਨ, ਮਾਲ। |
| ਦੌਲਤ ਖ਼ਾਨਾ | (ਅ.ਫ਼) | ਘਰ, ਮਕਾਨ, ਮਹਿਲ। |

# ਨ

| | | |
|---|---|---|
| ਨਅਊਜ਼ ਬਿੱਲਾ | (ਅ) | ਰੱਬ ਦੀ ਮਿਹਰ ਮੰਗਣੀ। |
| ਨਸਬ | (ਅ) | ਅਸਲ, ਪਰਿਵਾਰ ਦੀ ਪੀੜ੍ਹੀ। |
| ਨਸਬ ਨਾਮਾ | (ਅਫ਼) | ਕੁਰਸੀ ਨਾਮਾ। |
| ਨਸਰ | (ਅ) | ਗਲਪ, ਵਾਰਤਕ। |
| ਨਸ਼ਰ | (ਅ) | ਬਿਖੇਰਨਾ, ਪ੍ਰਸਾਰ ਕਰਨਾ। |
| ਨਸਲ | (ਅ) | ਖ਼ਾਨਦਾਨ, ਕਬੀਲਾ, ਪਰਿਵਾਰ, ਪੁਸ਼ਤ। |
| ਨਸਰਾਨੀ | (ਅ) | ਈਸਾਈ। |
| ਨਸ਼ਾ | (ਫ਼) | ਮਸਤੀ, ਸਰੂਰ, ਘੁਮੰਡ, ਗ਼ਰੂਰ। |
| ਨਸ਼ਾਤ | (ਅ) | ਖ਼ੁਸ਼ੀ। |
| ਨਸੀਹਤ | (ਅ) | ਨੇਕ ਸਲਾਹ। |
| ਨਸੀਬ | (ਅ) | ਕਿਸਮਤ, ਭਾਗ, ਹਿੱਸਾ ਤਕਦੀਰ। |
| ਨਸੀਬਾ | (ਅ) | ਤਕਦੀਰ, ਕਿਸਮਤ। |
| ਨਸੀਮ | (ਅ) | ਪਿਛਲੀ ਰਾਤ ਦੀ ਸੁਹਾਣੀ ਹਵਾ। |
| ਨਸ਼ੇਬ | (ਫ਼) | ਨਿਚਾਣ, ਨੀਵੀਂ ਥਾਂ, ਗਹਿਰਾਈ। |
| ਨਸ਼ੇਬੋ ਫ਼ਰਾਜ਼ | (ਫ਼) | ਊਚ ਨੀਚ, ਉਤਾਰ ਚੜ੍ਹਾਅ। |
| ਨਸ਼ੇਮਨ | (ਫ਼) | ਆਲ੍ਹਣਾ। |
| ਨਹਸ | (ਅ) | ਨਹਿਸ, ਮਨਹੂਸ, ਅਸ਼ੁੱਭ। |
| ਨਹਿਰ | (ਅ) | ਦਰਿਆ 'ਚੋਂ ਕੱਢੀ ਸ਼ਾਖ਼। |
| ਨਕਸ਼ | (ਅ) | ਬੇਲ ਬੂਟੇ, ਮੁਹਾਂਦਰਾ, ਛਾਪ ਜਾਂ ਠੱਪਾ। ਨਿਸ਼ਾਨ। |
| ਨਕਦ | (ਅ) | ਪੂੰਜੀ, ਪੜਚੋਲ, ਉਹ ਰਕਮ ਜਿਹੜੀ ਮੌਕੇ 'ਤੇ ਦੇ ਦਿੱਤੀ ਜਾਵੇ। |
| ਨਕਬ : | (ਅ) | ਪਾੜ, ਕੰਧ ਵਿਚ ਵੱਡੀ ਮੋਰੀ। |

| | | | |
|---|---|---|---|
| ਨਕਲ | | (ਅ) | ਨਮੂਨਾ, ਉਤਾਰਾ, ਚਰਬਾ, ਸਵਾਂਗ, ਕਿਸੇ ਲਿਖਤ ਦਾ ਉਤਾਰਾ ਕਰਨਾ। |
| ਨਕਸ਼ਾ | | (ਅ) | ਹੁਲੀਆ, ਤਸਵੀਰੀ ਰੂਪ, ਹਾਲਤ, ਬਨਾਵਟ, ਚਿੱਤਰ। |
| ਨੱਕਾਸ਼ | : | (ਅ) | ਚਿਤ੍ਰਕਾਰ, ਨਕਸ਼ ਨਿਗਾਰ ਬਣਾਉਣ ਵਾਲ਼ਾ। |
| ਨੱਕਾਸ਼ੀ | | (ਅ) | ਚਿਤ੍ਰਕਾਰੀ, ਨੱਕਾਸ਼ ਦਾ ਕਿੱਤਾ। |
| ਨੱਕਾਦ | | (ਅ) | ਪੜਚੋਲ ਕਰਨ ਵਾਲ਼ਾ, ਪਰਖਣ ਵਾਲ਼ਾ, ਆਲੋਚਕ। |
| ਨੱਕਾਰਚੀ | | (ਫ਼) | ਨਕਾਰਾ ਵਜਾਉਣ ਵਾਲ਼ਾ। |
| ਨੱਕਾਰਾ | | (ਫ਼) | ਨਗਾਰਾ। |
| ਨਕੀਬ | | (ਅ) | ਖ਼ਬਰ ਦੇਣ ਵਾਲ਼ਾ, ਹਰਕਾਰਾ, ਬਾਦਸ਼ਾਹਾਂ ਦੀ ਸਵਾਰੀ ਦੇ ਅੱਗੇ-ਅੱਗੇ ਆਵਾਜ਼ ਦੇਣ ਵਾਲ਼ਾ। |
| ਨਕੂਸ਼ | : | (ਅ) | ਨਕਸ਼ ਦਾ ਬਹੁ ਵਚਨ। |
| ਨਖ਼ਰਾ | | (ਫ਼) | ਨਾਜ਼, ਅਦਾ, ਚੋਚਲਾ। |
| ਨਗ | | (ਫ਼) | ਨਗੀਨਾ, ਕੀਮਤੀ ਪੱਥਰ। |
| ਨੰਗ | | (ਫ਼) | ਸ਼ਰਮ, ਰੁਸਵਾਈ। |
| ਨਗ਼ਮਾ | : | (ਅ) | ਰਾਗ, ਗੀਤ, ਤਰਾਨਾ। |
| ਨਗੀਨਾ | | (ਫ਼) | ਨਗ, ਕੀਮਤੀ ਪੱਥਰ। |
| ਨਜ਼ਮ | : | (ਅ) | ਕਵਿਤਾ, ਸ਼ਿਅਰ, ਲੜੀ, ਪ੍ਰਬੰਧ, ਤਰਤੀਬ। |
| ਨਜ਼ਰ | : | (ਅ) | ਨਿਗਾਹ, ਦ੍ਰਿਸ਼ਟੀ, ਪਰਖ, ਨਿਗਰਾਨੀ। |
| ਨਜ਼ਰ ਸਾਨੀ | : | (ਅ) | ਸੋਧ ਕਰਨ ਲਈ ਦੋਬਾਰਾ ਦੇਖਣਾ। |
| ਨਜ਼ਰਬੰਦ | : | (ਅਫ਼) | ਕੈਦੀ, ਹਵਾਲਾਤੀ। |
| ਨਜ਼ਰਬਾਜ਼ | : | (ਅਫ਼) | ਹੁਸਨ ਪ੍ਰਸਤ, ਸੁੰਦਰਤਾ ਦਾ ਪਾਰਖੂ। |
| ਨਜ਼ਦੀਕ | : | (ਫ਼) | ਨੇੜੇ, ਲਾਗੇ, ਪਾਸ। |
| ਨਜ਼ਰਾਨਾ | : | (ਫ਼) | ਸੁਗ਼ਾਤ, ਤੋਹਫ਼ਾ, ਭੇਟਾ। |
| ਨਜ਼ਲਾ | : | (ਅ) | ਇਕ ਰੋਗ, ਜ਼ੁਕਾਮ। |
| ਨਜ਼ਾਅ | | (ਅ) | ਜਾਨ ਟੁੱਟਣੀ, ਮੌਤ ਦਾ ਤਰਾਸ। |
| ਨਜ਼ਾਕਤ | : | (ਫ਼) | ਨਾਜ਼ੁਕ ਹੋਣਾ, ਅਦਾ, ਖ਼ੂਬੀ, ਕਮਜ਼ੋਰੀ, ਕੋਮਲਤਾ। |
| ਨਜਾਤ | : | (ਅ) | ਛੁਟਕਾਰਾ, ਮੁਕਤੀ, ਰਿਹਾਈ। |
| ਨਜ਼ਾਰਾ | : | (ਫ਼) | ਦੀਦਾਰ, ਦਰਸ਼ਨ, ਨਜ਼ਰ, ਦੇਖਣਾ, ਦ੍ਰਿਸ਼। |

| | | |
|---|---|---|
| ਨਜ਼ੀਰ | (ਅ) | ਨਮੂਨਾ, ਉਦਾਹਰਨ, ਮਿਸਾਲ। |
| ਨਜ਼ੂਮ | (ਅ) | ਖਗੋਲ ਦਾ ਗਿਆਨ, ਤਾਰਿਆਂ ਦਾ ਇਲਮ, ਨਜਮ ਦਾ ਬਹੁ-ਵਚਨ, ਨਜਮ ਭਾਵ ਤਾਰਾ। |
| ਨਜ਼ੂਲ | (ਅ) | ਉਤਰਨਾ, ਨਾਜ਼ਲ ਹੋਣਾ, ਸਰਕਾਰੀ ਭੋਇੰ, ਜ਼ਬਤ ਕੀਤੀ ਗਈ ਜ਼ਮੀਨ। |
| ਨਤੀਜਾ | (ਅ) | ਸਿੱਟਾ, ਅੰਤ, ਖ਼ਾਤਮਾ। |
| ਨਦਾਮਤ | (ਅ) | ਸ਼ਰਮਿੰਦਗੀ, ਖ਼ਜ਼ਾਲਤ। |
| ਨਦਾਰਦ | (ਫ਼) | ਨਹੀਂ, ਖ਼ਾਲੀ, ਗ਼ੈਰ ਹਾਜ਼ਰੀ। |
| ਨਦੀਦਾ | (ਫ਼) | ਅਣਦੇਖਿਆ। |
| ਨਦੀਮ | (ਅ) | ਮਿੱਤਰ, ਦੋਸਤ, ਸਾਥੀ। |
| ਨਫ਼ਸ | (ਅ) | ਜਾਨ, ਆਤਮਾ, ਰੂਹ, ਵਜੂਦ, ਹਸਤੀ, ਦੁਨੀਆਵੀਂ, ਲੋਚਾ। |
| ਨਫ਼ਰ | (ਫ਼) | ਨੌਕਰ, ਮਜ਼ਦੂਰ, ਇਕ ਜਣਾ ਤਿੰਨ ਤੋਂ ਦਸ ਤਕ ਦੀ ਬੰਦਿਆਂ ਦੀ ਟੋਲੀ, ਨਫ਼ਰੀ। |
| ਨਫ਼ਰਤ | (ਅ) | ਘਿਣ, ਕਰਾਹਤ, ਬੇਜ਼ਾਰੀ, ਨਾਪਸੰਦੀ, ਘਿਰਨਾ। |
| ਨਫ਼ਲ | (ਅ) | ਇਸਲਾਮ ਧਰਮ ਵਿਚ ਉਹ ਇਬਾਦਤ ਜਿਹੜੀ ਕਿ ਲਾਜ਼ਮੀ ਅਰਥਾਤ "ਫ਼ਰਜ਼" ਨਾ ਹੋਵੇ। |
| ਨਫ਼ਸਾਨੀ | (ਅ) | ਨਫ਼ਸ ਦਾ, ਨਫ਼ਸ ਨਾਲ ਸਬੰਧਿਤ। |
| ਨਫ਼ਾ | (ਅ) | ਲਾਭ, ਫ਼ਾਇਦਾ, ਮੁਨਾਫ਼ਾ। |
| ਨਫ਼ਾਸਤ | (ਅ) | ਖ਼ੂਬੀ, ਸਫ਼ਾਈ, ਸਲੀਕਾ। |
| ਨਫ਼ਾਕ | (ਅ) | ਨਾਇਤਫ਼ਾਕੀ, ਦੂਸਰ ਪੈ ਜਾਣੀ। |
| ਨਫ਼ੀ | (ਅ) | ਹਾਂ ਦੀ ਉਲਟ, ਨਾਂਹ, ਘਾਟ। |
| ਨਫ਼ੀਸ | (ਅ) | ਵਧੀਆ, ਪਵਿੱਤਰ, ਮੁੱਲਵਾਨ। |
| ਨਫ਼ੀਰੀ | (ਫ਼) | ਸ਼ਹਿਨਾਈ, ਇਕ ਸਾਜ਼, ਅਲਗ਼ੋਜ਼ਾ। |
| ਨਬਜ਼ | (ਅ) | ਨਾੜੀ, ਗੁੱਟ ਦੀ ਉਹ ਰਗ ਜਿਹੜੀ ਧੜਕਦੀ ਰਹਿੰਦੀ ਹੈ। |
| ਨਬਾਤਾਤ | (ਅ) | ਬਨਸਪਤੀ। |
| ਨਬੀ | (ਅ) | ਰਸੂਲ, ਪੈਗ਼ੰਬਰ, ਇਹ ਅਸਲ ਵਿਚ ਇਬਰਾਨੀ ਅਰਥਾਤ ਯਹੂਦੀ ਭਾਸ਼ਾ 'ਚੋਂ ਆਇਆ ਹੈ। |
| ਨਬੂਵਤ | (ਅ) | ਪੈਗ਼ੰਬਰੀ |

| | | | |
|---|---|---|---|
| ਨਮ | | (ਫ਼) | ਗਿੱਲਾ, ਤਰ। |
| ਨਮਕ | | (ਫ਼) | ਲਵਨ, ਨੂਨ। |
| ਨਮਕ ਹਰਾਮ | | (ਅਫ਼) | ਨਾਸ਼ੁਕਰਾ, ਬੇਵਫ਼ਾਈ ਕਰਨ ਵਾਲ਼ਾ। |
| ਨਮਕ ਹਲਾਲ | : | (ਅਫ਼) | ਸ਼ੁਕਰਗੁਜ਼ਾਰ, ਵਫ਼ਾਦਾਰ। |
| ਨਮਾਜ਼ | : | (ਫ਼) | ਮੁਸਲਮਾਨਾਂ ਦੀ ਇਬਾਦਤ। |
| ਨਮਾਜ਼ੀ | : | (ਫ਼) | ਨਮਾਜ਼ ਪੜ੍ਹਣ ਦਾ ਪਾਬੰਦ। |
| ਨਮੀ | | (ਫ਼) | ਗਿੱਲ, ਤਰੀ। |
| ਨਮੂਦ | | (ਫ਼) | ਨਿਸ਼ਾਨ, ਪ੍ਰਗਟ ਹੋਣਾ, ਚਿੰਨ੍ਹ। |
| ਨਮੂਦਾਰ | | (ਫ਼) | ਜ਼ਾਹਰ, ਪ੍ਰਗਟ। |
| ਨਮੂਨਾ | | (ਫ਼) | ਦਿਖਾਵੇ ਲਈ ਚੀਜ਼, ਨਕਲ, ਨਕਸ਼ਾ। |
| ਨਰਗਿਸ | : | (ਫ਼) | ਇਕ ਫੁੱਲ ਦਾ ਨਾਂ। |
| ਨਰਦ | | (ਫ਼) | ਸ਼ਤਰੰਜ ਦਾ ਮੁਹਰਾ। |
| ਨਰਮ | | (ਫ਼) | ਢਿੱਲ਼ਾ, ਮੁਲਾਇਮ, ਸੁਸਤ। |
| ਨਰਮ ਦਿਲ | | (ਫ਼) | ਰਹਿਮ ਦਿਲ। |
| ਨਰਮੀ | | (ਫ਼) | ਧੀਮਾਪਣ, ਮੇਹਰਬਾਨੀ। |
| ਨਰੀ | | (ਫ਼) | ਬੱਕਰੀ ਜਾਂ ਭੇਡ ਦੀ ਰੰਗੀ ਹੋਈ ਖੱਲ। |
| ਨਵਾਜ਼ਿਸ਼ | | (ਫ਼) | ਕਿਰਪਾ, ਮੇਹਰਬਾਨੀ। |
| ਨਵਾਰ | | (ਫ਼) | ਜਿਸ ਨਾਲ ਪਲੰਘ ਬੁਣਦੇ ਹਨ। |
| ਨੱਵਾਬ | | (ਅ) | ਇਕ ਖ਼ਿਤਾਬ, ਕਿਸੇ ਸ਼ਹਿਰ ਜਾਂ ਇਲਾਕੇ ਦਾ ਹਾਕਮ। |
| ਨਵਾਲਾ | | (ਫ਼) | ਗਰਾਹੀ, ਬੁਰਕੀ। |
| ਨਵੀਸ | : | (ਫ਼) | ਲਿਖਣ ਵਾਲ਼ਾ। |
| ਨਵੀਦ | : | (ਫ਼) | ਖ਼ੁਸ਼ਖ਼ਬਰੀ। |
| ਨਾਉਮੀਦ | : | (ਫ਼) | ਬੇਆਸ, ਮਾਯੂਸ, ਨਾਕਾਮ, ਅਸਫ਼ਲ। |
| ਨਾਅਸ਼ | : | (ਅ) | ਲਾਸ਼, ਮਯੱਤ। |
| ਨਾਅਤ | : | (ਅ) | ਸਿਫ਼ਤ, ਗੁਣਗਾਣ, ਹਜ਼ਰਤ ਮੁਹੰਮਦ ਦੀ ਸ਼ਾਨ ਵਿਚ ਸ਼ਿਅਰ ਕਹਿਣੇ। |
| ਨਾਅਰਾ | : | (ਅ) | ਲਲਕਾਰ। |
| ਨਾਅਲ | : | (ਅ) | ਘੋੜੇ ਦੇ ਸੁੰਮਾਂ 'ਤੇ ਲਗਾਉਣ ਵਾਲ਼ੀ ਲੋਹੇ ਦੀ ਖੁਰੀ। |

| | | | |
|---|---|---|---|
| ਨਾਇਬ | | (ਅ) | ਅਧੀਨ, ਮਾਤਿਹਤ। |
| ਨਾਸ਼ਤਾ | | (ਫ਼) | ਨਿਹਾਰੀ, ਛਾਹ ਵੇਲ਼ਾ। |
| ਨਾਸ਼ਪਾਤੀ | | (ਫ਼) | ਇਕ ਮੇਵਾ, ਨਾਖ। |
| ਨਾਸਾਜ਼ | : | (ਫ਼) | ਬੀਮਾਰ, ਰੋਗੀ। |
| ਨਾਸ਼ਾਦ | : | (ਫ਼) | ਨਾਖ਼ੁਸ਼, ਗ਼ਮਗੀਨ, ਉਦਾਸ। |
| ਨਾਸਿਰ | | (ਅ) | ਹਾਮੀ, ਮੱਦਦਗਾਰ। |
| ਨਾਸੂਰ | | (ਅ) | ਹਮੇਸ਼ਾ ਰਿਸਣ ਵਾਲ਼ਾ ਜ਼ਖ਼ਮ ਜਾਂ ਫੋੜਾ। |
| ਨਾਹਕ | : | (ਅਫ਼) | ਨਾਮੁਨਾਸਬ, ਨਾ ਇਨਸਾਫ਼ੀ, ਬੇਫ਼ਾਇਦਾ, ਖ਼ਾਹਮਖ਼ਾਹ। |
| ਨਾ ਹਮਵਾਰ | | (ਫ਼) | ਉੱਚੀ ਨੀਵੀਂ, ਜਿਹੜੀ ਪੱਧਰ ਨਾ ਹੋਵੇ। |
| ਨਾਕਿਸ | | (ਅ) | ਐਬਦਾਰ, ਖੋਟਾ, ਨੁਕਸ ਵਾਲ਼ਾ, ਘਟੀਆ। |
| ਨਾਕਾ | | (ਅ) | ਸਾਂਡਨੀ, ਬੋਤੀ। |
| ਨਾਕਾਮ | | (ਫ਼) | ਨਾਮੁਰਾਦ, ਨਾਚਾਰ, ਅਸਫ਼ਲ। |
| ਨਾਕਾਰਾ | | (ਫ਼) | ਜੋ ਕੰਮ ਦਾ ਨਾ ਹੋਵੇ। |
| ਨਾਕੂਸ | | (ਅ) | ਸੰਖ। |
| ਨਾ ਖ਼ਲਫ਼ | | (ਫ਼) | ਨਾਲਾਇਕ ਪੁੱਤਰ, ਪੁੱਤਰ ਜਿਹੜਾ ਪਿਤਾ ਦੇ ਕਹਿਣੇ ਵਿਚ ਨਾ ਹੋਵੇ। |
| ਨਾ ਖ਼ੁਆਂਦਾ | | (ਫ਼) | ਅਣਪੜ੍ਹ। |
| ਨਾਖ਼ੁਸ਼ | | (ਫ਼) | ਅਪਰਸਿਨ, ਜੋ ਰਾਜ਼ੀ ਨਾ ਹੋਵੇ। |
| ਨਾਖ਼ੁਦਾ | | (ਫ਼) | ਮਾਂਝੀ, ਮਲਾਹ। |
| ਨਾਖ਼ੁਨ | | (ਫ਼) | ਨੌਂਹ। |
| ਨਾਗਵਾਰ | | (ਫ਼) | ਬੇਸੁਆਦ, ਨਾਪਸੰਦ। |
| ਨਾਗ਼ਾ | : | (ਤੁ) | ਗ਼ੈਰ ਹਾਜ਼ਰੀ, ਖ਼ਾਲੀ, ਬੇਕਾਰ। |
| ਨਾਚਾਰ | | (ਫ਼) | ਅਸਲ ਵਿਚ ਲਾਚਾਰ ਸ਼ਬਦ ਗ਼ਲਤ ਹੈ। ਸਹੀ ਸ਼ਬਦ ਇਹੋ ਹੈ। ਲਾਚਾਰ। |
| ਨਾਚੀਜ਼ | | (ਫ਼) | ਬੇਹਕੀਕਤ, ਘਟੀਆ, ਕਮੀਨਾ। |
| ਨਾਜ਼ | | (ਫ਼) | ਪ੍ਰੇਮਿਕਾ ਦੀ ਬੇਪਰਵਾਹੀ, ਲਾਡ, ਪਿਆਰ, ਨਖ਼ਰਾ। |
| ਨਾਜ਼ਕ | : | (ਫ਼) | ਪਤਲਾ, ਸੁੰਦਰ, ਨਰਮ, ਕੋਮਲ। |
| ਨਾਜ਼ਰ | : | (ਅ) | ਦੇਖਣ ਵਾਲ਼ਾ। |

ਨਾਜ਼ਿਮ (ਅ) ਪ੍ਰਬੰਧਕ।

ਨਾਤਵਾਂ (ਫ਼) ਕਮਜ਼ੋਰ।

ਨਾਦਰ (ਅ) ਤੋਹਫ਼ਾ, ਵਧੀਆ ਵਸਤੂ।

ਨਾਦਰੁਸਤ (ਫ਼) ਜੋ ਠੀਕ ਨਾ ਹੋਵੇ, ਗ਼ਲਤ।

ਨਾਦਾਨ (ਫ਼) ਮੂਰਖ, ਬੇਵਕੂਫ਼, ਬੇਸੂਝ।

ਨਾਦਾਨਿਸਤਾ (ਫ਼) ਅਣਜਾਣ।

ਨਾਦਾਨੀ (ਫ਼) ਮੂਰਖਤਾ, ਬੇਵਕੂਫ਼ੀ।

ਨਾਦਾਰ : (ਫ਼) ਬਹੁਤ ਹੀ ਗ਼ਰੀਬ ਜਿਸ ਦੇ ਪੱਲੇ ਕੁਝ ਵੀ ਨਾਂ ਹੋਵੇ।

ਨਾਦਾਰੀ (ਫ਼) ਗ਼ਰੀਬੀ, ਮੁਹਤਾਜੀ।

ਨਾਦਿਮ (ਅ) ਸ਼ਰਮਿੰਦਾ।

ਨਦੀਮ : (ਅ) ਮਿੱਤਰ, ਸਾਥ ਉੱਠਣ ਬੈਠਣ ਵਾਲ਼ਾ।

ਨਾਨ (ਫ਼) ਰੋਟੀ।

ਨਾਨ ਬਾਈ (ਫ਼) ਦਾਲ ਰੋਟੀ ਵੇਚਣ ਵਾਲ਼ਾ।

ਨਾਪਸੰਦ (ਫ਼) ਜੋ ਪਸੰਦ ਨਾ ਹੋਵੇ।

ਨਾਪਾਇਦਾਰ (ਫ਼) ਜੋ ਦੇਰ ਤੀਕ ਨਾ ਰਹੇ।

ਨਾਪਾਕ (ਫ਼) ਅਪਵਿੱਤਰ, ਗੰਦਾ, ਪਲੀਤ।

ਨਾਫ਼ (ਫ਼) ਧੁੰਨੀ, ਤੁੰਨ।

ਨਾਫ਼ਜ਼ (ਅ) ਜਾਰੀ ਹੋਣ ਵਾਲ਼ਾ, ਹੁਕਮ ਜਾਰੀ ਹੋਣਾ ਜਾਂ ਲਾਗੂ ਹੋਣਾ।

ਨਾਫ਼ਰਮਾਨ (ਫ਼) ਜੋ ਆਗਿਆਕਾਰ ਨਾ ਹੋਵੇ।

ਨਾਫ਼ਰਮਾਨੀ (ਫ਼) ਹੁਕਮ ਨਾ ਮੰਨਣਾ, ਹੁਕਮ ਅਦੂਲੀ ਕਰਨੀ।

ਨਾਫ਼ਿਜ਼ (ਅ) ਦੇਖੋ ਨਾਫ਼ਜ਼।

ਨਾਬੁਕਾਰ (ਫ਼) ਨਿਕੰਮਾ, ਨਾਲਾਇਕ, ਜੋ ਕੰਮ ਦਾ ਨਾ ਹੋਵੇ।

ਨਾਬਾਲਗ਼ (ਅਫ਼) ਜਿਹੜਾ ਗੱਭਰੂ ਨਾ ਹੋਇਆ ਹੋਵੇ।

ਨਾਬੀਨਾ (ਫ਼) ਅੰਨ੍ਹਾ, ਜਿਸ ਨੂੰ ਦਿਖਾਈ ਨਾ ਦੇਵੇ।

ਨਾਬੂਦ (ਫ਼) ਜੋ ਨੇਸਤ ਹੋ ਜਾਵੇ। ਨਾ ਰਹੇ।

ਨਾਮਿਹਰਮ (ਅਫ਼) ਅਣਜਾਣ, ਨਾਵਾਕਿਫ਼।

ਨਾਮਦਾਰ (ਫ਼) ਨਾਮਵਰ, ਇੱਜ਼ਤ ਵਾਲ਼ਾ।

| | | |
|---|---|---|
| ਨਾਮਰਦ | (ਫ਼) | ਜੋ ਮਰਦ ਨਾ ਹੋਵੇ, ਹੀਜੜਾ। |
| ਨਾਮਵਰ | (ਫ਼) | ਪ੍ਰਸਿੱਧ। |
| ਨਾਮਾ | (ਅ) | ਚਿੱਠੀ, ਲਿਖਿਆ ਪੱਤਰ। |
| ਨਾਮਾਅਕੂਲ | (ਅਫ਼) | ਜੋ ਸਮਝ ਵਿਚ ਨਾ ਆਵੇ। ਮੂਰਖਤਾ ਵਾਲ਼ੀ ਗੱਲ, ਬੇਵਕੂਫ਼, ਬੇਅਕਲ। |
| ਨਾਮੀ | (ਫ਼) | ਨਾਮਵਰ, ਪ੍ਰਸਿੱਧ। |
| ਨਾਮੁਬਾਰਕ | (ਅਫ਼) | ਮਨਹੂਸ। |
| ਨਾਮੁਰਾਦ | (ਅਫ਼) | ਬੇਮੁਰਾਦ। |
| ਨਾਮੂਸ | (ਅ) | ਦਸਤੂਰ, ਨੇਕਨਾਮੀ। |
| ਨਾ ਮੇਹਰਬਾਨ | (ਫ਼) | ਜਿਹੜਾ ਮਿਹਰਬਾਨ ਨਾ ਹੋਵੇ। |
| ਨਾਯਾਬ | (ਫ਼) | ਜਿਹੜੀ ਵਸਤੂ ਪ੍ਰਾਪਤ ਨਾ ਹੋਵੇ। |
| ਨਾਰ | (ਅ) | ਅੱਗ। |
| ਨਾਰਵਾ | (ਫ਼) | ਨਾਜਾਇਜ਼। |
| ਨਾਰਾਜ਼ | (ਅਫ਼) | ਨਾਖ਼ੁਸ਼, ਗ਼ੁੱਸੇ। |
| ਨਾਰੀ | (ਅ) | ਦੋਜ਼ਖ਼ੀ, ਜਿਨ, ਪਰੀ, ਅੱਗ ਤੋਂ ਉਪਜੇ ਮਿੱਥੇ ਜਾਂਦੇ। |
| ਨਾਲ | (ਫ਼) | ਨਾਲੀ, ਉਹ ਨੜੀ ਜਿਹਦੀ ਅੰਦਰੋਂ ਖ਼ਾਲੀ ਹੋਵੇ। |
| ਨਾਲਾ | (ਫ਼) | ਫ਼ਰਿਆਦ, ਉੱਚੀ ਆਵਾਜ਼ ਵਿਚ ਪੀੜ ਬਿਆਨ ਕਰਨੀ। |
| ਨਾਲਾਇਕ | (ਅਫ਼) | ਜਿਸ ਨੂੰ ਤਮੀਜ਼ ਨਾ ਹੋਵੇ। ਮੂਰਖ। |
| ਨਾਲਿਸ਼ | (ਫ਼) | ਫ਼ਰਿਆਦ। |
| ਨਾਵਕ | (ਫ਼) | ਤੀਰ। |
| ਨਾਵਾਕਿਫ਼ : | (ਅਫ਼) | ਅਣੋਭੜ, ਅਣਜਾਣ। |
| ਨਿਅਮਤ | (ਅ) | ਮਾਲ, ਬਖ਼ਸ਼ਿਸ। |
| ਨਾਅਈ | (ਅ) | ਮੌਤ ਦੀ ਸੂਚਨਾ ਦੇਣ ਵਾਲ਼ਾ, ਨਾਈ। |
| ਨਿਆਜ਼ | (ਫ਼) | ਲੋੜ, ਪਿਆਰ ਦਾ ਪ੍ਰਗਟਾਵਾ, ਚਾਹ। |
| ਨਿਆਜ਼ਮੰਦ | (ਫ਼) | ਲੋੜਵੰਦ। |
| ਨਿਆਮ | (ਅਫ਼) | ਪੰਜਾਬੀ ਵਿਚ ਇਹ ਮਿਆਨ ਹੋ ਗਿਆ। |
| ਨਿਸ਼ਤਰ | (ਫ਼) | ਜ਼ਖ਼ਮ ਚੀਰਨ ਦਾ ਸੰਦ। |

| | | | |
|---|---|---|---|
| ਨਿਸਫ਼ | | (ਅ) | ਅੱਧਾ। |
| ਨਿਸਬਤ | : | (ਅ) | ਸਬੰਧ। ਕਿਸੇ ਚੀਜ਼ ਦੇ ਨਾਲ ਸਬੰਧਿਤ ਹੋਣਾ। |
| ਨਿਸ਼ਾਤ | : | (ਅ) | ਖ਼ੁਸ਼ੀ। |
| ਨਿਸ਼ਾਨ | | (ਫ਼) | ਸੈਨਾ ਦਾ ਝੰਡਾ, ਧੁੱਜਾ। |
| ਨਿਸ਼ਾਨਾ | : | (ਫ਼) | ਤੀਰ ਜਾਂ ਗੋਲ਼ੀ ਮਾਰਨ ਦੀ ਥਾਂ, ਸਿਸਤ। |
| ਨਿਸ਼ਾਨੀ | : | (ਫ਼) | ਯਾਦਗਾਰ, ਪਹਿਚਾਣ। |
| ਨਿਸਾਰ | : | (ਅ) | ਕੁਰਬਾਨ, ਸਦਕੇ। |
| ਨਿਹਾਇਤ | | (ਅ) | ਬਹੁਤ ਹੀ ਬੇਅੰਤ, ਵਧੀਕ |
| ਨਿਹਾਲ | | (ਫ਼) | ਖ਼ੁਸ਼ਹਾਲ, ਮਾਲਾ ਮਾਲ। |
| ਨਿਕਾਹ | | (ਅ) | ਵਿਆਹ, ਸ਼ਾਦੀ। |
| ਨਿਕਾਹ ਮੁਤਅ | : | (ਅ) | ਇਦਤ ਦੇ ਸਮੇਂ ਤੀਕ ਦੇ ਲਈ ਨਿਕਾਹ ਕਰਨਾ। |
| ਨਿਕਾਬ | : | (ਅ) | ਮੂੰਹ 'ਤੇ ਪਾਉਣ ਵਾਲ਼ਾ ਪਰਦਾ। |
| ਨਿਗਾਹ | : | (ਫ਼) | ਨਜ਼ਰ, ਦ੍ਰਿਸ਼ਟੀ। |
| ਨਿਗਾਹ ਦਾਸ਼ਤ | : | (ਫ਼) | ਖ਼ਬਰਦਾਰੀ, ਹਿਫ਼ਾਜ਼ਤ, ਹੁਸ਼ਿਆਰੀ। |
| ਨਿਗਾਹਬਾਨ | : | (ਫ਼) | ਚੌਕੀਦਾਰ, ਰਾਖਾ। |
| ਨਿਗਰਾਨ | : | (ਫ਼) | ਦੇਖ ਭਾਲ਼ ਕਰਨ ਵਾਲ਼ਾ। |
| ਨਿਗਰਾਨੀ | : | (ਫ਼) | ਦੇਖ ਭਾਲ਼, ਪ੍ਰਬੰਧ, ਹਿਫ਼ਾਜ਼ਤ। |
| ਨਿਗਾਰ | : | (ਅ) | ਮੂਰਤ, ਸਜਾਵਟ। |
| ਨਿਗਾਰਖ਼ਾਨਾ | : | (ਫ਼) | ਮੂਰਤਾਂ, ਤਸਵੀਰਾਂ ਦਾ ਘਰ। |
| ਨਿਜ਼ਾਮ | : | (ਅ) | ਪ੍ਰਬੰਧ ਕਰਨ ਵਾਲ਼ਾ, ਤਰਤੀਬ, ਪ੍ਰਬੰਧ। |
| ਨਿਦਾ | : | (ਅ) | ਆਵਾਜ਼, ਪੁਕਾਰ, ਹਾਕ। |
| ਨਿਰਖ਼ | : | (ਫ਼) | ਭਾ, ਜਿਨਸ ਆਦਿ ਦਾ। |
| ਨਿਵਾਲਾ | : | (ਫ਼) | ਬੁਰਕੀ, ਗਰਾਹੀ। |
| ਨੀਮ | : | (ਫ਼) | ਅੱਧਾ। |
| ਨੀਅਤ | : | (ਅ) | ਨੀਤ, ਇਰਾਦਾ। |
| ਨੀਲਮ | : | (ਅ) | ਨੀਲੇ ਰੰਗ ਦਾ ਕੀਮਤੀ ਪੱਥਰ। |
| ਨੁਸਖ਼ਾ | : | (ਅ) | ਖਰੜਾ, ਕਾਗਜ਼ ਜਿਸ 'ਤੇ ਹਕੀਮ ਦਵਾ ਲਿਖ ਕੇ ਦੇਂਦੇ ਹਨ। |

| | | |
|---|---|---|
| ਨੁਸਰਤ | (ਅ) | ਸਹਾਇਤਾ ਦੇਣੀ। |
| ਨੁਸ਼ਾਦਰ | (ਫ਼) | ਇਕ ਖਾਰ, ਨਮਕ ਭਾਤੀ ਹੁੰਦਾ ਹੈ। |
| ਨਹੁਮ | (ਫ਼) | ਨੌਂਵਾਂ। |
| ਨੁਕਸ | (ਅ) | ਘਾਟ, ਘੌਟ, ਕਮੀ, ਐਬ। |
| ਨੁਕਸਾਨ | (ਅ) | ਕਮੀ, ਘਾਟ, ਹਾਨੀ, ਘਾਟਾ, ਬਰਬਾਦੀ। |
| ਨੁਕਤਾ | (ਅ) | ਬਿੰਦੀ, ਸਿਫ਼ਰ। |
| ਨੁਕਲ | (ਅ) | ਉਹ ਵਸਤੂ ਨਮਕੀਨ ਜਾਂ ਖੱਟੀ ਜੋ ਕਿ ਸ਼ਰਾਬ ਪੀਣ ਦੇ ਨਾਲ ਮੂੰਹ ਦਾ ਸੁਆਦ ਠੀਕ ਰੱਖਣ ਲਈ ਖਾਂਦੇ ਹਨ। |
| ਨੁਮਾਇਸ਼ | (ਫ਼) | ਦਿਖਾਵਾ, ਪ੍ਰਦਰਸ਼ਨ। |
| ਨੂਰ | (ਅ) | ਰੌਸ਼ਨੀ, ਚਾਨਣ। |
| ਨੂਰਾਨੀ | (ਅ) | ਰੌਸ਼ਨ। |
| ਨੂਰੇ ਚਸ਼ਮ | (ਅਫ਼) | ਅੱਖ ਦਾ ਨੂਰ, ਭਾਵ ਪੁੱਤਰ। |
| ਨੇਅਮਤ | (ਅ) | ਬਖ਼ਸ਼ਿਸ਼। |
| ਨੇਸ਼ | (ਫ਼) | ਨੋਕਦਾਰ ਦੰਦ ਜੋ ਕਿ ਊਠਾਂ ਅਤੇ ਮਾਸਾਹਾਰੀ ਜਾਨਵਰਾਂ ਦੇ ਹੁੰਦੇ ਹਨ। |
| ਨੇਸਤ | (ਫ਼) | ਅਣਹੋਂਦ, ਨਾ ਹੋਣਾ। |
| ਨੇਸਤੀ | (ਫ਼) | ਨੇਸਤ ਹੋਣਾ, ਫ਼ਨਾ ਹੋਣਾ। |
| ਨੇਕ | (ਫ਼) | ਭਲਾ, ਚੰਗਾ। |
| ਨੇਕ ਬਖ਼ਤ | (ਫ਼) | ਖ਼ੁਸ਼ ਕਿਸਮਤ। |
| ਨੇਕੀ | (ਫ਼) | ਭਲਾਈ, ਖ਼ੂਬੀ, ਅਹਿਸਾਨ। |
| ਨੇਚਾ | (ਫ਼) | ਹੁੱਕੇ ਦੀ ਨੜੀ। |
| ਨੇਜ਼ਾ | (ਫ਼) | ਬਲੱਮ, ਇਕ ਹਥਿਆਰ ਦਾ ਨਾਂ। |
| ਨੇਫ਼ਾ | (ਫ਼) | ਪਜਾਮੇ ਦੇ ਘੇਰੇ ਦਾ ਉਹ ਭਾਗ ਜਿਸ ਵਿਚ ਨਾਲ਼ਾ ਪਾਇਆ ਜਾਂਦਾ ਹੈ। |
| ਨੇਜ਼ਾ : | (ਫ਼) | ਇਕ ਹਥਿਆਰ, ਬਰਛਾ, ਭਾਲਾ। |
| ਨੋਸ਼ | (ਫ਼) | ਪੀਣਾ। |
| ਨੋਕ | (ਫ਼) | ਕਿਸੇ ਚੀਜ਼ ਦਾ ਬਰੀਕ ਸਿਰਾ। |
| ਨੌਕਰ | (ਫ਼) | ਮੁਲਾਜ਼ਮ, ਸੇਵਾਦਾਰ। |

| | | | |
|---|---|---|---|
| ਨੌਕਰੀ | | (ਫ਼) | ਮੁਲਾਜ਼ਮਤ। |
| ਨੌਜਵਾਨ | | (ਫ਼) | ਗੱਭਰੂ। |
| ਨੌਨਿਹਾਲ | | (ਫ਼) | ਨਵਾਂ ਬੂਟਾ, ਨਵੀਂ ਉਮਰ ਦਾ। |
| ਨੌਬਹਾਰ | : | (ਫ਼) | ਨਵੀਂ ਬਹਾਰ, ਬਸੰਤ। |
| ਨੌਬਤ | : | (ਅ) | ਮੁਸੀਬਤ, ਦਰਜਾ, ਵਾਰੀ, ਨਕਾਰਾ। |
| ਨੌਰੋਜ਼ | | (ਫ਼) | ਵਰ੍ਹੇ ਦਾ ਪਹਿਲਾ ਦਿਨ। |

## ਪ

| | | |
|---|---|---|
| ਪਸਤ | (ਫ਼) | ਨੀਵਾਂ, ਕਮੀਨਾ, ਘਟੀਆ। |
| ਪਸਤ ਹਿੰਮਤ | (ਅ.ਫ਼) | ਬੁਜ਼ਦਿਲ, ਘੱਟ ਹੌਸਲੇ ਵਾਲ਼ਾ। |
| ਪਸੰਦ | (ਫ਼) | ਚਾਹ, ਖ਼ਾਹਿਸ਼। |
| ਪਸ਼ਮ | (ਫ਼) | ਉੱਨ, ਵਾਲ਼, ਰੋਮ। |
| ਪਸੰਦੀਦਾ | (ਫ਼) | ਮਨਪਸੰਦ, ਚੋਣਵਾਂ। |
| ਪਸਪਾ | (ਫ਼) | ਪਿੱਛੇ ਹਟਣਾ। |
| ਪਸ਼ਮੀਨਾ | (ਫ਼) | ਊਨੀ ਕੱਪੜਾ। |
| ਪਸ਼ੇਮਾਨ | (ਫ਼) | ਸ਼ਰਮਿੰਦਾ, ਪਛਤਾਉਣ ਵਾਲ਼ਾ। |
| ਪਸ਼ੇਮਾਨੀ | (ਫ਼) | ਸ਼ਰਮਿੰਦਗੀ, ਅਫ਼ਸੋਸ। |
| ਪਹਨ | (ਫ਼) | ਪੰਜਾਬੀ ਵਿਚ ਪੰਨ੍ਹਾ ਹੋ ਗਿਆ। ਚੌੜਾਈ, ਅਰਜ਼। |
| ਪਹਨਾ | (ਫ਼) | ਚੌੜਾ, ਅਰਜ਼ ਵਾਲ਼ਾ। |
| ਪਹਿਲਵਾਨ | (ਫ਼) | ਘੋਲ਼ ਕਰਨ ਵਾਲ਼ਾ, ਕੁਸ਼ਤੀ ਜਾਨਣ ਵਾਲ਼ਾ। |
| ਪਹਿਲਵਾਨੀ | (ਫ਼) | ਕਸਰਤ, ਘੋਲ਼। |
| ਪੰਜ | (ਫ਼) | ਪੰਜਾਬੀ ਵਿਚ ਵੀ ਅੰਕ ਪੰਜ ਹੀ ਹੈ। |
| ਪੰਜਮ | (ਫ਼) | ਪੰਜਵਾਂ। |
| ਪੰਜਾ | (ਫ਼) | ਹੱਥ ਦੀਆਂ ਉਂਗਲਾਂ, ਚੁੰਗਲ। |
| ਪਨਾਹ | (ਫ਼) | ਹਿਫ਼ਾਜ਼ਤ, ਨਿਗਰਾਨੀ, ਛਾਂ, ਅਮਨ। |
| ਪਨਾਹਗਾਹ | (ਫ਼) | ਹਿਫ਼ਾਜ਼ਤ ਦੀ ਥਾਂ। |
| ਪਨਾਹਗੀਰ | (ਫ਼) | ਹਿਫ਼ਾਜ਼ਤ ਵਿਚ ਆਉਣ ਵਾਲ਼ਾ। |
| ਪਨੀਰ | (ਫ਼) | ਦੁੱਧ ਨੂੰ ਪਾੜ ਕੇ ਬਣਾਇਆ ਹੋਇਆ ਪਦਾਰਥ, ਨਚੋੜਿਆ ਹੋਇਆ ਦਹੀ। |
| ਪੰਬਾ | (ਫ਼) | ਫ਼ੰਬਾ, ਰੂੰ, ਕਪਾਹ। |

ਪਰ : (ਫ਼) ਖੰਭ, ਪੰਖ।

ਪਰਸਤਸ਼ : (ਫ਼) ਪੂਜਾ, ਇਬਾਦਤ, ਦੇਖੋ ਪਰਸਤਿਸ਼।

ਪਰਸਤਾਰ : (ਫ਼) ਪੂਜਾ ਕਰਨ ਵਾਲ਼ਾ, ਪੁਜਾਰੀ।

ਪਰਸਤਿਸ਼ (ਫ਼) ਪੂਜਾ।

ਪਰਗਨਾ (ਫ਼) ਜ਼ਿਲ੍ਹਾ, ਜਾਗੀਰ।

ਪਰਚਮ : (ਫ਼) ਝੰਡਾ, ਧ੍ਵੱਜ।

ਪਰਵਰ : (ਫ਼) ਪਾਲ਼ਣ ਵਾਲ਼ਾ।

ਪਰਵਰਦਿਗਾਰ (ਫ਼) ਪਾਲ਼ਣਹਾਰ, ਰੱਬ।

ਪਰਵਰਿਸ਼ (ਫ਼) ਪਾਲ਼ਣ ਪੋਸ਼ਣ।

ਪਰਹੇਜ਼ (ਫ਼) ਦੂਰੀ, ਬਚ ਕੇ ਰਹਿਣਾ।

ਪਰਹੇਜ਼ਗਾਰ (ਫ਼) ਦੂਰ ਰਹਿਣ ਵਾਲ਼ਾ, ਬਚ ਕੇ ਰਹਿਣ ਵਾਲ਼ਾ।

ਪਰਹੇਜ਼ੀ (ਫ਼) ਜਿਸ ਤੋਂ ਰੋਗ ਅਨੁਸਾਰ ਪ੍ਰਹੇਜ਼ ਕੀਤਾ ਜਾਵੇ।

ਪਰਚਾ (ਫ਼) ਪੱਤਰ, ਚਿੱਠੀ।

ਪਰਤੌ (ਫ਼) ਪਰਛਾਵਾਂ, ਅਕਸ, ਰੌਸ਼ਨੀ।

ਪਰਦਾ : (ਫ਼) ਓਟ, ਓਹਲਾ, ਘੁੰਡ, ਭੇਦ।

ਪਰਦਾਦਾਰ : (ਫ਼) ਭੇਤੀ, ਪਰਦਾ ਕਰਨ ਵਾਲ਼ਾ।

ਪਰਦਾਦਾਰੀ : (ਫ਼) ਐਬਾਂ ਨੂੰ ਲੁਕਾਉਣਾ।

ਪਰਦਾਨਸ਼ੀਨ : (ਫ਼) ਪਰਦੇ ਵਿਚ ਬੈਠਣ ਵਾਲ਼ੀ।

ਪਰਦਾਪੋਸ਼ (ਫ਼) ਬੁਰਾਈ ਨੂੰ ਲੁਕੋ ਲੈਣ ਵਾਲ਼ਾ।

ਪਰਵਾਜ਼ : (ਫ਼) ਉਡਾਣ।

ਪਰਵਾਨਗੀ : (ਫ਼) ਮਨਜ਼ੂਰੀ, ਆਗਿਆ, ਹੁਕਮ।

ਪਰਵਾਨਾ : (ਫ਼) ਪਤੰਗਾ, ਹੁਕਮ ਨਾਮਾ, ਆਗਿਆ ਪੱਤਰ।

ਪਰਿੰਦ : (ਫ਼) ਪੰਛੀ, ਉੱਡਣ ਵਾਲ਼ਾ।

ਪਰਿੰਦਾ : (ਫ਼) ਉੱਡਣ ਵਾਲ਼ਾ ਜਾਨਵਰ, ਪੰਛੀ।

ਪਰੀ : (ਫ਼) ਉੱਡਣ ਵਾਲ਼ੀ ਸੁਹਣੀ ਇਸਤਰੀ।

ਪਰੇਸ਼ਾਨ : (ਫ਼) ਹੈਰਾਨ, ਉਦਾਸ, ਫ਼ਿਕਰਮੰਦ।

ਪਰੇਸ਼ਾਨ ਹਾਲ : (ਫ਼) ਗ਼ਰੀਬ, ਬੇਕਾਰ।

ਪਰੇਸ਼ਾਨੀ : (ਫ਼) ਹੈਰਾਨੀ, ਫ਼ਿਕਰ।

| | | |
|---|---|---|
| ਪੱਲਾ | (ਫ਼) | ਦਰਜਾ, ਰੁਤਬਾ। |
| ਪਲਾਓ | (ਫ਼) | ਮਾਸ ਮਸਾਲੇ ਅਤੇ ਘੀ 'ਚ ਰਿੰਨਿਆ ਚਾਵਲ। |
| ਪਲੀਦ | (ਫ਼) | ਪਲੀਤ, ਮੈਲ਼ਾ, ਗੰਦਾ। |
| ਪਾਇਆ | (ਫ਼) | ਪੈਰ, ਦਰਜਾ, ਰੁਤਬਾ। |
| ਪਾਇਦਾਰ | (ਫ਼) | ਮਜ਼ਬੂਤ, ਪੱਕਾ। |
| ਪਾਇਦਾਰੀ | (ਫ਼) | ਮਜ਼ਬੂਤੀ, ਪਕਿਆਈ। |
| ਪਾਜ਼ੇਬ | (ਫ਼) | ਪੰਜੇਬ, ਪੈਰਾਂ ਦਾ ਗਹਿਣਾ। |
| ਪਾਤਾਬਾ | (ਫ਼) | ਜੁੱਤੀ ਦੇ ਅੰਦਰ ਪੈਰ ਹੇਠਾਂ ਰੱਖਿਆ ਚਮੜਾ ਆਦਿ। |
| ਪਾਖ਼ਾਨਾ | (ਫ਼) | ਸੰਡਾਸ, ਟੱਟੀ ਦੀ ਥਾਂ। |
| ਪਾਜਾਮਾ | (ਫ਼) | ਸਲਵਾਰ। |
| ਪਾਇਦਾਨ | (ਫ਼) | ਜੋੜਾ ਉਤਾਰਨ ਦੀ ਥਾਂ, ਪੈਰ ਟਿਕਾਣ ਦੀ ਥਾਂ। |
| ਪਾਇਦਾਰ | (ਫ਼) | ਮਜ਼ਬੂਤ, ਪੱਕਾ। |
| ਪਾਬੰਦ | (ਫ਼) | ਗ੍ਰਿਫ਼ਤਾਰ, ਬੰਨ੍ਹਿਆ ਹੋਇਆ, ਮਜ਼ਬੂਤ। |
| ਪਾਸ | (ਫ਼) | ਲਿਹਾਜ਼, ਤਰਫ਼ਦਾਰੀ। |
| ਪਾਸ਼ | (ਫ਼) | ਪ੍ਰੇਸ਼ਾਨ, ਟੁਕੜਾ। |
| ਪਾਸੰਗ | (ਫ਼) | ਥੋੜ੍ਹਾ ਜਿਹਾ, ਕੁਝ ਨਹੀਂ, ਤੱਕੜੀ ਦੇ ਪੱਲੜਿਆਂ ਦਾ ਫ਼ਰਕ ਠੀਕ ਕਰਨ ਲਈ ਬੰਨ੍ਹੀ ਚੀਜ਼। |
| ਪਾਸਦਾਰ | (ਫ਼) | ਲਿਹਾਜ਼ ਕਰਨ ਵਾਲ਼ਾ। ਤਰਫ਼ਦਾਰ, ਹਮਾਇਤੀ। |
| ਪਾਸਦਾਰੀ | (ਫ਼) | ਲਿਹਾਜ਼, ਹਮਾਇਤ। |
| ਪਾਸਬਾਨ | (ਫ਼) | ਰਖਵਾਲ਼ਾ, ਚੌਕੀਦਾਰ, ਪਹਿਰੇਦਾਰ। |
| ਪਾਕ | (ਫ਼) | ਪਵਿੱਤਰ, ਸਾਫ਼, ਬੇਗੁਨਾਹ, ਬਰੀ। |
| ਪਾਕਬਾਜ਼ | (ਫ਼) | ਈਮਾਨਦਾਰ, ਸਾਫ਼ ਦਿਲ, ਸੱਚਾ। |
| ਪਾਕੀ : | (ਫ਼) | ਸਫ਼ਾਈ, ਨੇਕੀ। |
| ਪਾਕੀਜ਼ਗੀ | (ਫ਼) | ਪਵਿੱਤਰਤਾ, ਸਫ਼ਾਈ। |
| ਪਾਕੀਜ਼ਾ | (ਫ਼) | ਪਵਿੱਤਰ, ਸਾਫ਼, ਸੁਥਰੀ। |
| ਪਾਜੀ | (ਫ਼) | ਕਮੀਨਾ, ਬਦਮਾਸ਼। |
| ਪਾਦਸ਼ਾਹ | (ਫ਼) | ਰਾਜਾ, ਬਾਦਸ਼ਾਹ। |
| ਪਾਦਸ਼ਾਹੀ | (ਫ਼) | ਹਕੂਮਤ, ਬਾਦਸ਼ਾਹੀ। |

| | | | |
|---|---|---|---|
| ਪਾਮਾਲ | | (ਫ਼) | ਮਿੱਧਿਆ ਹੋਇਆ, ਬਰਬਾਦ, ਵੀਰਾਨ, ਤਬਾਹ। |
| ਪਾਰ | | (ਫ਼) | ਬੀਤਿਆ ਸਾਲ। |
| ਪਾਰਸ | | (ਫ਼) | ਈਰਾਨ ਦੇਸ। |
| ਪਾਰਸਾ | | (ਫ਼) | ਭਗਤ, ਨੇਕ, ਪੂਜਾ ਪਾਠ ਕਰਨ ਵਾਲ਼ਾ। |
| ਪਾਰਸਾਈ | | (ਫ਼) | ਨੇਕੀ, ਭਗਤੀ, ਅੱਛਾਈ। |
| ਪਾਰਸੀ | | (ਫ਼) | ਫ਼ਾਰਸੀ, ਈਰਾਨ ਦਾ ਵਸਨੀਕ, ਈਰਾਨ ਦੀ ਭਾਸ਼ਾ। |
| ਪਾਰਾਰ | | (ਫ਼) | ਪਰਾਰ, ਬੀਤਿਆ ਤੀਜਾ ਵਰ੍ਹਾ। |
| ਪਾਲਾਨ | | (ਫ਼) | ਗੱਦਾ ਜਾਂ ਕੱਪੜਾ ਜਿਹੜਾ ਘੋੜੀ ਜਾਂ ਊਠ ਦੀ ਪਿੱਠ 'ਤੇ ਪਾ ਕੇ ਬੈਠਦੇ ਹਨ। |
| ਪਿਆਮ | | (ਫ਼) | ਸੰਦੇਸ਼ਾ। |
| ਪਿਆਮਬਰ | | (ਫ਼) | ਸੰਦੇਸ਼ਾ ਲਿਆਉਣ ਵਾਲ਼ਾ, ਪੈਗ਼ੰਬਰ। |
| ਪਿਆਮੀ | | (ਫ਼) | ਸੁਨੇਹਾ ਲੈ ਜਾਣ ਵਾਲ਼ਾ। |
| ਪਿਆਦਾ | | (ਫ਼) | ਪੈਦਲ, ਹਰਕਾਰਾ, ਸ਼ਤਰੰਜ ਦਾ ਮੋਹਰਾ, ਚਪੜਾਸੀ। |
| ਪਿਆਲਾ | | (ਫ਼) | ਕਟੋਰਾ, ਕੌਲਾ। |
| ਪਿਸਰ | : | (ਫ਼) | ਪੁੱਤਰ, ਬੇਟਾ। |
| ਪਿਸਤਾ | | (ਫ਼) | ਹਰੇ ਰੰਗ ਦਾ ਇਕ ਮੇਵਾ। |
| ਪਿਸਤਾਨ | : | (ਫ਼) | ਇਸਤਰੀ ਦੇ ਦੁੱਧ। |
| ਪਿਦਰ | : | (ਫ਼) | ਪਿਤਾ, ਬਾਪ। |
| ਪਿਦਰਾਨਾ | : | (ਫ਼) | ਪਿਤਾ ਦੇ ਵਾਂਗ, ਬਾਪ ਵਾਂਗ। |
| ਪਿਦਰੀ | : | (ਫ਼) | ਬਾਪ ਦੀ, ਜੱਦੀ। |
| ਪੀਰ | : | (ਫ਼) | ਬੁੱਢਾ, ਸਿਆਣਾ, ਵਲੀ, ਮੁਰਸ਼ਿਦ, ਚਲਾਕ। |
| ਪੀਰਜ਼ਾਦਾ | : | (ਫ਼) | ਪੀਰ ਦਾ ਪੁੱਤਰ। |
| ਪੀਰੀ | : | (ਫ਼) | ਬੁਢਾਪਾ, ਚਲਾਕੀ। |
| ਪੁਸ਼ਤ | : | (ਫ਼) | ਨਸਲ, ਪੀੜ੍ਹੀ, ਪਿੱਠ, ਪਿੱਛਾ। |
| ਪੁਸ਼ਤਾ | : | (ਫ਼) | ਉਹ ਕੱਪੜਾ ਜਾਂ ਚਮੜਾ ਜੋ ਪੁਸਤਕ ਦੀ ਜਿਲਦ ਦੇ ਪਿੱਛੇ ਲਗਾਇਆ ਹੁੰਦਾ ਹੈ। |
| ਪੁਸ਼ਤੀਨੀ | : | (ਫ਼) | ਜੱਦੀ, ਖ਼ਾਨਦਾਨੀ, ਕਦੀਮੀ। |
| ਪੋਸ਼ਾਕ | | (ਫ਼) | ਪਹਿਰਾਵਾ, ਵਸਤਰ, ਲਿਬਾਸ। |

| | | |
|---|---|---|
| ਪੁਖ਼ਤਗੀ | (ਫ਼) | ਪਕਿਆਈ, ਮਜ਼ਬੂਤੀ। |
| ਪੁਖ਼ਤਾ | (ਫ਼) | ਮਜ਼ਬੂਤ, ਤਜਰਬੇਕਾਰ। |
| ਪੁਦੀਨਾ | (ਫ਼) | ਪੂਦਨਾ, ਇਕ ਖ਼ੁਸ਼ਬੂਦਾਰ ਬੂਟੀ। |
| ਪੁਰ | (ਫ਼) | ਭਰਿਆ ਹੋਇਆ, ਭਰਪੂਰ। |
| ਪੁਰਦਰਦ | (ਫ਼) | ਦਰਦ ਨਾਲ ਭਰਿਆ ਹੋਇਆ। |
| ਪੁਰਨਮ | (ਫ਼) | ਭਿੱਜਿਆ ਹੋਇਆ, ਨਮੀ ਵਾਲ਼ਾ। |
| ਪੁਰਸੋਜ਼ | (ਫ਼) | ਦਰਦ ਦਾ ਭਰਿਆ ਹੋਇਆ। |
| ਪੁਰਸ਼ੋਰ | (ਫ਼) | ਸ਼ੋਰ ਭਰਿਆ। |
| ਪੁਰਜ਼ਾ | (ਫ਼) | ਟੁਕੜਾ, ਕਿਸੇ ਮਸ਼ੀਨ ਦਾ ਨਿੱਕਾ ਹਿੱਸਾ। |
| ਪੁਲ | (ਫ਼) | ਨਦੀ ਜਾਂ ਦਰਿਆ ਉੱਪਰ ਤੋਂ ਲੰਘਣ ਲਈ ਲਾਂਘਾ। |
| ਪੁਲਸਰਾਤ | (ਫ਼) | ਇਸਲਾਮ ਧਰਮ ਅਨੁਸਾਰ ਦੋਜ਼ਖ਼ ਦੇ ਉੱਪਰ ਦਾ ਉਹ ਪੁਲ਼ ਜਿਹੜਾਂ ਵਾਲੋਂ ਬਾਰੀਕ ਅਤੇ ਤਲਵਾਰੋਂ ਤਿੱਖਾ ਹੈ। ਨੇਕ ਲੋਕ ਉਸ ਪਰ ਦੀ ਲੰਘ ਕੇ ਬਹਿਸ਼ਤ ਵਿਚ ਚਲੇ ਜਾਣਗੇ ਅਤੇ ਬੁਰੇ ਬੰਦੇ ਦੋਜ਼ਖ਼ ਵਿਚ ਡਿਗ ਜਾਣਗੇ। |
| ਪੇਸ਼ | (ਫ਼) | ਸਾਹਮਣੇ, ਪਹਿਲਾ। |
| ਪੇਸ਼ਕਸ਼ | (ਫ਼) | ਸੌਗ਼ਾਤ, ਤੋਹਫ਼ਾ, ਭੇਟ। |
| ਪੇਸ਼ਤਰ | (ਫ਼) | ਬਹੁਤ ਪਹਿਲਾਂ, ਪਹਿਲਾਂ। |
| ਪੇਸ਼ਬੰਦੀ | (ਫ਼) | ਦੂਰ ਅੰਦੇਸ਼ੀ। |
| ਪੇਸ਼ਕਾਰ | (ਫ਼) | ਸਹਾਇਕ, ਅਸਿਸਟੈਂਟ, ਪੇਸ਼ ਕਰਨ ਵਾਲ਼ਾ, ਅੱਗੇ ਰੱਖਣਾ। |
| ਪੇਸ਼ ਖ਼ਿਦਮਤ | (ਫ਼) | ਸੇਵਾਦਾਰ, ਹਰਕਾਰਾ, ਨੌਕਰ। |
| ਪੇਸ਼ਗੀ | (ਫ਼) | ਸਾਈ, ਬਿਆਨਾ, ਉਹ ਰਕਮ ਜਿਹੜੀ ਪਹਿਲਾਂ ਦੇ ਦਿੱਤੀ ਗਈ। |
| ਪੇਸ਼ਰੌ | (ਫ਼) | ਅੱਗੇ ਚੱਲਣ ਵਾਲ਼ਾ, ਮੁਹਰੀ। |
| ਪੇਸ਼ਵਾ | (ਫ਼) | ਆਗੂ, ਰਹਿਨੁਮਾ, ਅਮਾਮ। |
| ਪੇਸ਼ਾ | (ਫ਼) | ਕੰਮ, ਹੁਨਰ, ਧੰਦਾ, ਰੋਜ਼ਗਾਰ, ਕਾਰੋਬਾਰ। |
| ਪੇਸ਼ਾਨੀ | (ਫ਼) | ਮੱਥਾ। |
| ਪੇਸ਼ਾਬ | (ਫ਼) | ਮੂਤਰ, ਪਿਸ਼ਾਬ। |
| ਪੇਸ਼ਾਵਰ | (ਫ਼) | ਪੇਸ਼ਾ ਜਾਂ ਕੋਈ ਧੰਦਾ ਕਰਨ ਵਾਲ਼ਾ, ਦੁਕਾਨਦਾਰ, |

ਹੁਨਰਮੰਦ।

| | | |
|---|---|---|
| ਪੇਸ਼ੀ | (ਫ਼) | ਹਾਜ਼ਰੀ, ਮੁਕੱਦਮੇ ਦੀ ਸੁਣਵਾਈ ਦੀ ਤਰੀਕ। |
| ਪੇਸ਼ੀਨ ਗੋਈ | (ਫ਼) | ਭਵਿੱਖਬਾਣੀ। |
| ਪੇਚ | (ਫ਼) | ਚੂੜੀ, ਲਪੇਟ, ਚੱਕਰ, ਮਰੋੜਾ, ਪਗੜੀ ਦੀ ਲਪੇਟ, ਪਤੰਗਾਂ ਦੀ ਖੇਡ। |
| ਪੇਚਤਾਬ | (ਫ਼) | ਗ਼ੁੱਸਾ, ਬੇਚੈਨੀ। |
| ਪੇਚਦਾਰ : | (ਫ਼) | ਮੁਸ਼ਕਿਲ, ਵਲ਼ਦਾਰ। |
| ਪੇਚਿਸ਼ | (ਫ਼) | ਮਰੋੜ, ਟੱਟੀਆਂ ਲੱਗਣੀਆਂ। |
| ਪੇਚੀਦਗੀ | (ਫ਼) | ਬਿਖੇੜਾ, ਉਲਝਾਓ, ਵਲ, ਲਪੇਟ। |
| ਪੇਚੀਦਾ | (ਫ਼) | ਲਿਪਟਿਆ ਹੋਇਆ, ਗੁੰਝਲਦਾਰ, ਮੁਸ਼ਕਿਲ। |
| ਪੈਕਰ | (ਫ਼) | ਸੂਰਤ, ਚੇਹਰਾ। |
| ਪੈਗ਼ੰਬਰ | (ਫ਼) | ਰਸੂਲ, ਨਬੀ। |
| ਪੈਗੰਬਰੀ : | (ਫ਼) | ਰਸਾਲਤ, ਨਬੂਬਤ। |
| ਪੈਗ਼ਾਮ : | (ਫ਼) | ਸੰਦੇਸਾ, ਸਨੇਹਾ। |
| ਪੈਦਾ | (ਫ਼) | ਉਪਜਿਆ, ਜਨਿਆ, ਆਮਦਨ, ਕਮਾਈ। |
| ਪੈਦਾਇਸ਼ | (ਫ਼) | ਜਨਮ। |
| ਪੈਦਾਇਸ਼ੀ : | (ਫ਼) | ਜਨਮ ਤੋਂ, ਅਸਲੀ। |
| ਪੈਦਾਵਾਰ : | (ਫ਼) | ਉਪਜ। |
| ਪੈਮਾਇਸ਼ : | (ਫ਼) | ਨਾਪ। |
| ਪੈਮਾਨਾ : | (ਫ਼) | ਪਿਆਲਾ, ਨਾਪ, ਨਾਪਣ ਦਾ ਸੰਦ। |
| ਪੈਰਵੀ : | (ਫ਼) | ਮੁਕੱਦਮੇ ਦੀ ਪੈਰਵੀ, ਕੋਸ਼ਿਸ਼, ਨਕਲ, ਆਗਿਆਕਾਰੀ। |
| ਪੈਰਹਨ : | (ਫ਼) | ਲਿਬਾਸ, ਵਸਤਰ। |
| ਪੈਵੰਦ : | (ਫ਼) | ਪਿਉਂਦ, ਜੋੜ, ਬੰਦਸ਼। |
| ਪੈਵੰਦੀ | (ਫ਼) | ਪਿਉਂਦੀ, ਪਿਉਂਦ ਵਾਲ਼ੇ ਰੁੱਖ ਦਾ ਫ਼ਲ, ਦੋਗਲਾ। |
| ਪੋਸਤ | (ਫ਼) | ਛਿਲਕਾ, ਖੱਲ, ਚਮੜਾ, ਖ਼ਸਖ਼ਸ ਦਾ ਡੋਡਾ। |
| ਪੋਸਤੀ : | (ਫ਼) | ਸੁਸਤ, ਡੋਡੇ ਪੀਣ ਵਾਲ਼ਾ। |
| ਪੋਸਤੀਨ : | (ਫ਼) | ਖੱਲ ਦਾ ਕੋਟ। |

| | | |
|---|---|---|
| ਪੋਸ਼ਾਕ | (ਫ਼) | ਪਹਿਰਾਵਾ, ਪਹਿਰਾਵਾ, ਵਸਤਰ, ਲਿਬਾਸ। |
| ਪੋਸ਼ੀਦਗੀ | (ਫ਼) | ਇਕਾਂਤ, ਵੱਖਰਾਪਣ, ਛੁਪਾਣਾ। |
| ਪੋਸ਼ੀਦਾ | (ਫ਼) | ਛੁਪਿਆ ਹੋਇਆ, ਖ਼ੁਫ਼ੀਆ। |

# ਫ਼

| | | |
|---|---|---|
| ਫ਼ਸਦ | (ਅ) | ਰਗ ਤੋਂ ਲਹੂ ਕੱਢਣਾ। |
| ਫ਼ਸਲ | (ਅ) | ਪੈਦਾਵਾਰ। |
| ਫ਼ਸਲ ਖ਼ਰੀਫ਼ | (ਅ) | ਸਾਉਣੀ ਦੀ ਫ਼ਸਲ। |
| ਫ਼ਸਲ ਰਬੀਅ | (ਅ) | ਹਾੜ੍ਹੀ ਦੀ ਫ਼ਸਲ। |
| ਫ਼ਸਲੀ | (ਅਫ਼) | ਮੌਸਮੀ, ਫ਼ਸਲ ਨਾਲ ਸਬੰਧਿਤ। |
| ਫ਼ਸਾਹਤ | (ਅ) | ਖ਼ੁਸ਼ ਕਲਾਮੀ, ਖ਼ੁਸ਼ ਬਿਆਨੀ। |
| ਫ਼ਸਾਦ | (ਅ) | ਸ਼ਰਾਰਤ, ਤਬਾਹੀ, ਝਗੜਾ। |
| ਫ਼ਸਾਨਾ | (ਫ਼) | ਅਫ਼ਸਾਨਾ, ਕਹਾਣੀ। |
| ਫ਼ਸੀਲ | (ਅ) | ਚਾਰਦੀਵਾਰੀ, ਸ਼ਹਿਰ ਪਨਾਹ। |
| ਫ਼ਹਮ | (ਅ) | ਸੂਝ, ਸਮਝ, ਅਕਲ, ਦਾਨਾਈ। |
| ਫ਼ਹਿਰਿਸਤ | (ਫ਼) | ਸੂਚੀ, ਫ਼ਰਦ, ਲਿਸਟ। |
| ਫ਼ਕ | (ਅ) | ਡਰ ਕਾਰਨ ਰੰਗ ਉੱਡ ਜਾਣਾ। |
| ਫ਼ਕ : | (ਅ) | ਦੋ ਚੀਜ਼ਾਂ ਨੂੰ ਵਖਰਿਆਣਾ, ਰਹਿਣ ਚੀਜ਼ ਨੂੰ ਛੁਡਾਉਣਾ। |
| ਫ਼ਕਤ | (ਅ) | ਕੇਵਲ, ਬਸ, ਖ਼ਤਮ, ਇਕੱਲਾ। |
| ਫ਼ਕਰ | (ਅ) | ਦਰਵੇਸ਼ੀ। |
| ਫ਼ਕ੍ਹਾ | (ਅ) | ਜਾਣਕਾਰੀ, ਸ਼ਰਾਅ ਦੀ ਜਾਣਕਾਰੀ। |
| ਫ਼ਕੀਆਤ | (ਅ) | ਫ਼ਕ੍ਹ, ਦਾ ਜਾਣਕਾਰ, ਸ਼ਰਾਅ ਦਾ ਜਾਣਕਾਰ, ਮੁਫ਼ਤੀ। |
| ਫ਼ਕੀਰ | (ਅ) | ਦਰਵੇਸ਼, ਮੰਗਤਾ, ਭਿਖਾਰੀ। |
| ਫ਼ਕੀਰਾਨਾ : | (ਅਫ਼) | ਦਰਵੇਸ਼ਾਂ ਵਾਂਗ। |
| ਫ਼ਖ਼ਰ : | (ਅ) | ਨਾਜ਼, ਗ਼ਰੂਰ, ਘੁਮੰਡ, ਸ਼ੇਖ਼ੀ। |
| ਫ਼ਖ਼ਰੀਆ | (ਅ) | ਫ਼ਖ਼ਰ ਵਜੋਂ। |

| | | |
|---|---|---|
| ਫ਼ਜਰ | (ਅ) | ਸਵੇਰਾ, ਤੜਕਾ। |
| ਫ਼ਜ਼ਲ | (ਅ) | ਕਿਰਪਾ, ਮੇਹਰਬਾਨੀ, ਇਲਮ, ਹੁਨਰ, ਬਜ਼ੁਰਗੀ। |
| ਫ਼ਜ਼ਾ | (ਅ) | ਖੁੱਲ੍ਹਾ ਮੈਦਾਨ, ਰੌਣਕ, ਮੈਦਾਨ, ਬਹਾਰ। |
| ਫ਼ਜ਼ੀਲਤ | (ਅ) | ਵਡਿਆਈ, ਵਡੱਪਣ, ਕਮਾਲ। |
| ਫ਼ਜ਼ੂਲ | (ਅ) | ਜ਼ਿਆਦਤੀ, ਵਧੀਕੀ, ਬੇਕਾਰ, ਬੇਫ਼ਾਇਦਾ, ਫ਼ਾਲਤੂ। |
| ਫ਼ਿਤਰ | (ਅ) | ਰੋਜ਼ਾ ਖੋਲ੍ਹਣਾ, ਇਫ਼ਤਾਰ ਕਰਨਾ। |
| ਫ਼ਤਵਾ | (ਅ) | ਸ਼ਰਈ ਹੁਕਮ, ਮੁਫ਼ਤੀ ਦਾ ਫ਼ੈਸਲਾ। |
| ਫ਼ਤਿਹ | (ਅ) | ਜਿੱਤ, ਕਾਮਯਾਬੀ, ਸਫ਼ਲਤਾ। |
| ਫ਼ਤਿਹਯਾਬ | (ਅਫ਼) | ਜੇਤੂ। |
| ਫ਼ਤਿਹਯਾਬੀ | (ਅਫ਼) | ਜਿੱਤ। |
| ਫ਼ਤਿਹਨਾਮਾ | (ਅਫ਼) | ਜਿੱਤ ਦੀ ਅਤੇ ਕਾਮਯਾਬੀ ਦੀ ਲਿਖਤ। |
| ਫ਼ਤੂਹੀ | (ਅ) | ਸਦਰੀ, ਰੂੰ ਭਰੀ ਜਾਕਟ, ਰੂੰ ਭਰੀ ਝੱਗੀ। |
| ਫ਼ਤੂਰ | (ਅ) | ਖ਼ਰਾਬੀ, ਬੁਰਾਈ, ਵਿਗਾੜ, ਫ਼ਸਾਦ। |
| ਫ਼ੱਨ | (ਅ) | ਹੁਨਰ, ਕਲਾ। |
| ਫ਼ੱਨਕਾਰ | (ਅਫ਼) | ਕਲਾਕਾਰ, ਕਾਰੀਗਰ। |
| ਫ਼ੱਨਕਾਰੀ | (ਅਫ਼) | ਹੁਨਰਮੰਦੀ, ਕਲਾਕਾਰੀ। |
| ਫ਼ਨਾ | (ਫ਼) | ਨੇਸਤੀ, ਮੌਤ, ਖ਼ਤਮ। |
| ਫ਼ੱਨੀ | (ਅ) | ਫ਼ੱਨ ਨਾਲ ਸਬੰਧਿਤ। |
| ਫ਼ਯਾਜ਼ | (ਅ) | ਸਖੀ, ਦਰਿਆ ਦਿਲ। |
| ਫ਼ਰਸ਼ | (ਅ) | ਵਿਛੌਣਾ, ਵਿਛਾਉਣ ਦੀ ਵਸਤੂ, ਬਿਸਤਰਾ, ਧਰਤੀ, ਚੂਨੇ ਇੱਟਾਂ ਨਾਲ ਪੱਕੀ ਕੀਤੀ ਹੋਈ ਧਰਤੀ। |
| ਫ਼ਰਕ | (ਅ) | ਅੰਤਰ, ਜੁਦਾਈ, ਫ਼ਾਸਲਾ, ਦੂਰੀ, ਮਤਭੇਦ, ਘਾਟ, ਕਸਰ। |
| ਫ਼ੁਰਕਤ | (ਅ) | ਜੁਦਾਈ, ਹਿਜਰ। |
| ਫ਼ੁਰਜ | (ਅ) | ਦਰਜ, ਭਗ, ਇਸਤਰੀ ਲਿੰਗ। |
| ਫ਼ਰਜ਼ | (ਅ) | ਜ਼ਿੰਮੇਦਾਰੀ। |
| ਫ਼ਰਜ਼ੰਦ | (ਫ਼) | ਪੁੱਤਰ, ਬੇਟਾ। |

| | | | |
|---|---|---|---|
| ਫ਼ਰਜ਼ੰਦਅਰਜਮੰਦ | | (ਫ਼) | ਲਾਇਕ ਪੁੱਤਰ। |
| ਫ਼ਰਜ਼ੰਦੀ | | (ਫ਼) | ਪੁੱਤਰ, ਹੋਣ ਦੀ ਅਵਸਥਾ, ਪਿਤਾ-ਪੁੱਤਰ ਸਬੰਧ। |
| ਫ਼ਰਦ | | (ਅ) | ਫ਼ਹਿਰਿਸਤ, ਸੂਚੀ, ਇਕ ਜਣਾ, ਇਕੱਲਾ। |
| ਫ਼ਰਸੂਦਾ | | (ਫ਼) | ਘਸਿਆ ਹੋਇਆ, ਪੁਰਾਣਾ, ਖ਼ਸਤਾ। |
| ਫ਼ਰੰਗੀ | : | (ਫ਼) | ਯੂਰਪ ਵਾਸੀ। |
| ਫ਼ਰਜ਼ੀ | : | (ਅ) | ਖ਼ਿਆਲੀ। |
| ਫ਼ਰਦੌਸ | : | (ਅ) | ਬਾਗ਼, ਜੰਨਤ, ਸੁਵਰਗ। |
| ਫ਼ਰਬਾ | : | (ਫ਼) | ਮੋਟਾ। |
| ਫ਼ਰਮਾਇਸ਼ | : | (ਫ਼) | ਮੰਗ, ਤਲਬ, ਹੁਕਮ ਅਧੀਨ ਮੰਗ। |
| ਫ਼ੁਰਮਾਇਸ਼ੀ | : | (ਫ਼) | ਹੁਕਮ ਅਧੀਨ ਬਣਵਾਈ ਹੋਈ, ਵਧੀਆ, ਨਫ਼ੀਸ। |
| ਫ਼ਰਮਾਨ | : | (ਫ਼) | ਸ਼ਾਹੀ ਹੁਕਮ, ਹੁਕਮ ਨਾਮਾ। |
| ਫ਼ਰਮਾ ਬਰਦਾਰ | | (ਫ਼) | ਆਗਿਆਕਾਰ। |
| ਫ਼ਰਮਾ ਬਰਦਾਰੀ | : | (ਫ਼) | ਆਗਿਆਕਾਰੀ, ਹੁਕਮ ਮੰਨਣਾ। |
| ਫ਼ਰਮਾਂਰਵਾ | : | (ਫ਼) | ਰਾਜਾ, ਹੁਕਮਰਾਨ। |
| ਫ਼ਰਾਸ਼ | : | (ਅ) | ਫ਼ਰਸ਼ 'ਤੇ ਵਿਛਾਉਣ ਵਾਲ਼ਾ, ਤੰਬੂ ਲਗਾਉਣ ਉਖਾੜਣ ਵਾਲ਼ਾ, ਝਾੜੂ ਮਾਰਨ ਵਾਲ਼ਾ। |
| ਫ਼ਰਾਹਮ | : | (ਫ਼) | ਇਕੱਠਾ, ਉਪਲਬਤ। |
| ਫ਼ਰਾਹਮੀ | | (ਫ਼) | ਉਪਲਬਤੀ, ਇਕੱਠੀ ਕਰਨੀ। |
| ਫ਼ਰਾਕ | : | (ਅ) | ਜੁਦਾਈ, ਹਿਜਰ, ਫ਼ਿਕਰ। |
| ਫ਼ਰਾਖ਼ | | (ਫ਼) | ਵੱਡਾ, ਚੌੜਾ, ਖੁੱਲ੍ਹਾ। |
| ਫ਼ਰਾਮੋਸ਼ | | (ਫ਼) | ਭੁਲਾਇਆ ਹੋਇਆ, ਭੁੱਲਣਾ, ਚੇਤੇ ਨਾ ਰਿਹਾ ਹੋਇਆ। |
| ਫ਼ਰਾਮੋਸ਼ੀ | | (ਫ਼) | ਭੁੱਲ ਚੁੱਕ। |
| ਫ਼ਰਾਰ | : | (ਫ਼) | ਭੱਜਣਾ, ਦੌੜਨਾ। |
| ਫ਼ਰਿਆਦ | : | (ਫ਼) | ਦੁਹਾਈ ਰੋਣਾ, ਪਿੱਟਣਾ, ਵਧੀਕੀ ਦੀ ਸ਼ਿਕਾਇਤ, ਨਾਲਿਸ਼। |
| ਫ਼ਰਿਆਦ ਰਸੀ | | (ਫ਼) | ਇਨਸਾਫ਼ ਕਰਨਾ। |
| ਫ਼ਰਿਆਦੀ | | (ਫ਼) | ਦੁਹਾਈ ਦੇਣ ਵਾਲ਼ਾ, ਇਨਸਾਫ਼ ਦੀ ਮੰਗ ਕਰਨ ਵਾਲ਼ਾ। |

| | | |
|---|---|---|
| ਫ਼ਰਿਸ਼ਤਾ | (ਫ਼) | ਇਸਲਾਮੀ ਮਨੌਤ ਮੁਤਾਬਿਕ ਇਕ ਮਖ਼ਲੂਕ ਜਿਹੜੀ ਕਿ ਨੂਰ ਤੋਂ ਪੈਦਾ ਹੋਈ ਹੈ। ਨੇਕ, ਭਲਾ। |
| ਫ਼ਰੀਕ | (ਅ) | ਧਿਰ, ਮੁਦੱਈ। |
| ਫ਼ਰੀਕ ਅਵੱਲ | (ਅ) | ਉਹ ਵਿਅਕਤੀ ਜਿਸ ਨੇ ਦਾਅਵਾ ਕੀਤਾ ਹੋਵੇ। |
| ਫ਼ਰੀਕ ਸਾਨੀ | (ਅ) | ਉਹ ਵਿਅਕਤੀ ਜਿਸ 'ਤੇ ਦਾਅਵਾ ਕੀਤਾ ਗਿਆ ਹੋਵੇ। |
| ਫ਼ਰੀਕੈਨ | (ਅ) | ਦੋਨੋਂ ਧਿਰਾਂ। |
| ਫ਼ਰੀਜ਼ਾ | (ਅ) | ਵਾਜਬ ਅਤੇ ਜ਼ਰੂਰੀ। |
| ਫ਼ਰੀਦ | (ਅ) | ਬੇਮਿਸਾਲ, ਲਾਸਾਨੀ। |
| ਫ਼ਰੇਫ਼ਤਾ | (ਫ਼) | ਆਸ਼ਿਕ। |
| ਫ਼ਰੇਬ | (ਫ਼) | ਦਗ਼ਾ, ਮਕਰ, ਚਾਲਬਾਜ਼ੀ, ਧੋਖਾ। |
| ਫ਼ਰੇਬੀ | (ਫ਼) | ਦਗ਼ਾਬਾਜ਼, ਮੱਕਾਰ, ਧੋਖੇਬਾਜ਼। |
| ਫ਼ਰੋਸ਼ | (ਫ਼) | ਵੇਚਣ ਵਾਲ਼ਾ। |
| ਫ਼ਰੋਖ਼ਤ | (ਫ਼) | ਵਿਕਰੀ, ਵੇਚਣਾ। |
| ਫ਼ਰੋਜ਼ਾ | (ਫ਼) | ਰੌਸ਼ਨ। |
| ਫ਼ਲਕ | (ਅ) | ਆਕਾਸ਼, ਆਸਮਾਨ। |
| ਫ਼ਲਕੀ | (ਅ) | ਆਸਮਾਨੀ। |
| ਫ਼ਲਾਂ | (ਅ) | ਫਲਾਣਾ, ਨਾ ਪਤਾ ਵਿਅਕਤੀ। |
| ਫ਼ੱਵਾਰਾ | (ਅ) | ਪੁਹਾਰ, ਪਿਚਕਾਰੀ, ਪਾਣੀ ਛਿੜਕਣ ਵਾਲ਼ਾ ਸੰਦ। |
| ਫ਼ਾਇਦਾ | (ਅ) | ਲਾਭ, ਨਫ਼ਾ, ਪ੍ਰਾਪਤੀ, ਅਸਰ, ਖ਼ੁਸ਼ੀ। |
| ਫ਼ਾਸ਼ | (ਅ) | ਜ਼ਾਹਰ, ਪ੍ਰਗਟ ਰੂਪ ਵਿਚ। |
| ਫ਼ਾਸਿਦ | (ਅ) | ਖ਼ਰਾਬੀ, ਨਾਕਿਸ। |
| ਫ਼ਾਸਿਲਾ | (ਅ) | ਦੂਰੀ। |
| ਫ਼ਾਹਿਸ਼ | (ਅ) | ਸ਼ਰਮਨਾਕ, ਭੈੜਾ। |
| ਫ਼ਾਹਿਸ਼ਾ | (ਅ) | ਬਦਕਾਰ ਇਸਤਰੀ। |
| ਫ਼ਾਕਾ | (ਅ) | ਬਰਤ, ਵਰਤ, ਭੁੱਖਾ ਰਹਿਣਾ, ਭੋਜਨ ਨਾ ਕਰਨਾ। |
| ਫ਼ਾਕਾ ਕਸ਼ | (ਅਫ਼) | ਭੁੱਖਾਂ ਕੱਟਣ ਵਾਲ਼ਾ, ਗ਼ਰੀਬ। |
| ਫ਼ਾਕਾ ਕਸ਼ੀ | (ਅਫ਼) | ਗ਼ਰੀਬੀ, ਤੰਗੀ, ਭੁੱਖਾ ਰਹਿਣਾ। |

| | | | |
|---|---|---|---|
| ਫ਼ਾਕਾ ਮਸਤ | | (ਅਫ਼) | ਤੰਗੀ ਵਿਚ ਵੀ ਮਗਨ ਰਹਿਣ ਵਾਲ਼ਾ। |
| ਫ਼ਾਖ਼ਤਾ | | (ਅ) | ਘੁੱਗੀ, ਇਕ ਪੰਛੀ। |
| ਫ਼ਾਜ਼ਿਲ | | (ਅ) | ਵਧੀਕ, ਵਿਦਵਾਨ, ਦਾਨਾ, ਵਧਿਆ ਹੋਇਆ। |
| ਫ਼ਾਤਮਾ | | (ਅ) | ਹਜ਼ਰਤ ਮੁਹੰਮਦ ਜੀ ਦੀ ਧੀ ਦਾ ਨਾਂ। |
| ਫ਼ਤਿਹਾ | : | (ਅ) | ਮੁੱਢ, ਨਿਆਜ਼, ਕੁਰਾਨ ਪੜ੍ਹ ਕੇ ਮੁਰਦੇ ਦੀ ਰੂਹ ਨੂੰ ਨੇਕੀ ਪੁਚਾਣੀ। |
| ਫ਼ਾਨ੍ਹ | | (ਫ਼) | ਫਾਨਾ, ਲੱਕੜੀ ਦੇ ਚੀਰ ਨੂੰ ਵੱਖ ਰੱਖਣ ਲਈ ਵਰਤੀਦਾ ਸੱਕ। |
| ਫ਼ਾਨੀ | | (ਅ) | ਨਾਸ ਹੋਣ ਵਾਲ਼ਾ। |
| ਫ਼ਾਨੂਸ | | (ਫ਼) | ਇਕ ਪ੍ਰਕਾਰ ਦਾ ਸ਼ਮਾਦਾਨ। |
| ਫ਼ਾਰਿਗ਼ | | (ਅ) | ਮੁਕੱਤ, ਆਜ਼ਾਦ, ਖ਼ਾਲੀ। |
| ਫ਼ਾਰਿਗ਼ ਖ਼ੱਤੀ | : | (ਅ) | ਬੇਬਾਕੀ ਦੀ ਲਿਖਤ, ਤਲਾਕਨਾਮਾ। |
| ਫ਼ਾਰੂਕ | : | (ਅ) | ਸੱਚ ਝੂਠ ਵਿਚ ਫ਼ਰਕ ਕਰਨ ਵਾਲ਼ਾ, ਅਮਾਮ ਉਮਰ ਦਾ ਖ਼ਿਤਾਬ। |
| ਫ਼ਾਰੂਕੀ | | (ਅ) | ਅਮਾਮ ਉਮਰ ਨਾਲ ਸਬੰਧਿਤ। |
| ਫ਼ਾਲ | : | (ਅ) | ਸ਼ਗਨ, ਭਵਿੱਖ ਦੱਸਣਾ। |
| ਫ਼ਾਲਿਜ | : | (ਅ) | ਅਧਰੰਗ, ਇਕ ਰੋਗ। |
| ਫ਼ਾਲੂਦਾ | | (ਫ਼) | ਦੁੱਧ ਖੰਡ ਅਤੇ ਬਰਫ਼ ਵਿਚ ਬਣਿਆ ਸੇਵੀਆਂ ਦਾ ਪਦਾਰਥ। |
| ਫ਼ਿਕਰ | | (ਅ) | ਸੋਚ ਵਿਚਾਰ, ਚਿੰਤਾ, ਧਿਆਨ, ਤਦਬੀਰ, ਗ਼ੌਰ, ਰੰਜ। |
| ਫ਼ਿਕਰਮੰਦ | : | (ਅਫ਼) | ਚਿੰਤਾਵਾਨ, ਉਦਾਸ। |
| ਫ਼ਿਕਰਾ | | (ਅ) | ਵਾਕ। |
| ਫ਼ਿਕ੍ਹਾ | | (ਅ) | ਜਾਣਕਾਰੀ, ਗਿਆਨ, ਦੀਨ ਦਾ ਵਿਦਵਾਨ, ਸ਼ਰਾਅ ਦਾ ਜਾਣਕਾਰ। |
| ਫ਼ਿਤਰ | : | (ਅ) | ਰੋਜ਼ਾ ਖੋਲ੍ਹਣਾ। |
| ਫ਼ਿਤਰਤ | : | (ਅ) | ਕੁਦਰਤ, ਜ਼ਮੀਰ, ਅਸਲ, ਜਨਮ, ਸੁਭਾ। |
| ਫ਼ਿਤਰਤਨ | : | (ਅ) | ਕੁਦਰਤੀ। |
| ਫ਼ਿਤਨਾ | : | (ਅ) | ਝਗੜ, ਫ਼ਸਾਦ, ਸ਼ਰੀਰ, ਬਗ਼ਾਵਤ। |

| | | |
|---|---|---|
| ਫ਼ਿਤਰੀ | (ਅ) | ਜਨਮ ਤੋਂ, ਪੈਦਾਇਸ਼ੀ, ਫ਼ਿਤਰਤ ਨਾਲ ਸਬੰਧਿਤ। |
| ਫ਼ਿਦਵੀ | (ਅ) | ਕੁਰਬਾਨ ਹੋ ਜਾਣ ਵਾਲ਼ਾ, ਤਾਬੇਦਾਰ, ਅਰਜ਼ ਕਰਨ ਵਾਲ਼ਾ। |
| ਫ਼ਿਦਾ | (ਅ) | ਕੁਰਬਾਨ, ਸਦਕੇ, ਆਸ਼ਿਕ। |
| ਫ਼ਿਦਾਈ | (ਅ) | ਆਸ਼ਿਕ। |
| ਫ਼ਿਰਕਾ | (ਅ) | ਸੰਪਰਦਾ। |
| ਫ਼ਿਰਨੀ | (ਫ਼) | ਚੌਲਾਂ ਦੇ ਆਟੇ ਤੋਂ ਬਣੀ ਇਕ ਪ੍ਰਕਾਰ ਦੀ ਖੀਰ। |
| ਫ਼ਿਰਾਕ | (ਅ) | ਜੁਦਾਈ, ਦੇਖੋ ਫ਼ਰਾਕ, ਹਿਜਰ। |
| ਫ਼ਿਲਹਕੀਕਤ | (ਅ) | ਅਸਲ ਵਿਚ ਬੇਸ਼ੱਕ। |
| ਫ਼ਿਲਬਦੀਅ | (ਅ) | ਝਟਪਟ, ਬੇਸੋਚੇ, ਫ਼ੌਰਨ। |
| ਫ਼ਿਲਹਾਲ | (ਅ) | ਫੌਰਨ, ਹੁਣੇ। |
| ਫ਼ਿਲਵਾਕਿਆ | (ਅ) | ਅਸਲ ਵਿਚ, ਵਾਕਈ। |
| ਫ਼ੀਲ | (ਅ) | ਹਾਥੀ, ਸ਼ਤਰੰਜ ਦਾ ਇਕ ਮੋਹਰਾ। |
| ਫ਼ੁਹਸ਼ | (ਫ਼) | ਗਾਲ੍ਹ, ਸ਼ਰਮ ਵਾਲ਼ੀ ਗੱਲ, ਬੇਹੂਦਾ ਗੱਲ। |
| ਫ਼ੁਗ਼ਾਂ | (ਅ) | ਰੋਣਾ, ਪਿੱਟਣਾ, ਫ਼ਰਿਆਦ। |
| ਫ਼ਜਰ | (ਅ) | ਸਵੇਰਾ, ਤੜਕਾ। |
| ਫ਼ਨ | (ਅ) | ਕਲਾ, ਹੁਨਰ, ਕਾਰੀਗਰੀ। |
| ਫ਼ੁਰਸਤ | (ਅ) | ਆਰਾਮ ਵਿਚ ਹੋਣਾ, ਵਿਹਲ ਹੋਣਾ, ਮੁਹਲਤ। |
| ਫ਼ੁਰਕਤ | (ਅ) | ਜੁਦਾਈ, ਹਿਜਰ। |
| ਫ਼ੁਰਕਾਨ | (ਅ) | ਸੱਚ ਝੂਠ ਵਿਚ ਫ਼ਰਕ ਕਰਨ ਵਾਲ਼ਾ ਅਰਥਾਤ ਕੁਰਾਨ ਸ਼ਰੀਫ਼। |
| ਫ਼ੁਰ ਫ਼ੁਰ | (ਫ਼) | ਛੇਤੀ, ਫਟਾਫਟ। |
| ਫੇਅਲ | (ਅ) | ਕੰਮ, ਕਾਰਜ। |
| ਫ਼ੈਸਲਾ | (ਅ) | ਨਿਰਣਾ, ਨਿਪਟਾਰਾ, ਹੁਕਮ। |
| ਫ਼ੈਜ਼ | (ਅ) | ਲਾਭ, ਸਖ਼ਾਵਤ, ਭਲਾਈ, ਨੇਕੀ। |
| ਫ਼ੌਜ | (ਅ) | ਸੈਨਾ, ਲਸ਼ਕਰ। |
| ਫ਼ੌਜਦਾਰੀ | (ਅਫ਼) | ਲੜਾਈ ਝਗੜੇ ਕਤਲ ਦੇ ਮੁਕੱਦਮੇ, ਇਨ੍ਹਾਂ ਦਾ ਫ਼ੈਸਲਾ ਕਰਨ ਵਾਲ਼ੀ ਅਦਾਲਤ। |

| | | | |
|---|---|---|---|
| ਫ਼ੌਜੀ | : | (ਅ.ਫ) | ਫ਼ੌਜ ਨਾਲ ਸਬੰਧਿਤ, ਸੈਨਕ। |
| ਫ਼ੌਤ | : | (ਅ) | ਨੇਸਤ, ਨਾਸ, ਮਰਗ, ਮਰਨਾ। |
| ਫ਼ੌਰਨ | : | (ਅ) | ਝੱਟਪਟ, ਹੁਣੇ-ਹੁਣੇ, ਬਿਨਾ ਦੇਰ ਤੋਂ। |
| ਫ਼ੌਲਾਦ | : | (ਫ਼) | ਅਸਲੀ ਲੋਹਾ, ਬਹੁਤ ਸਖ਼ਤ ਜਾਂ ਮਜ਼ਬੂਤ। |

## ਬ

| | | |
|---|---|---|
| ਬਅਜ਼ | (ਅ) | ਕੋਈ ਕੁਝ। |
| ਬਸ | (ਫ਼) | ਕਾਫ਼ੀ, ਬਹੁਤ, ਫ਼ਕਤ, ਚੁੱਪ ਰਹਿਣ ਲਈ ਵੀ ਵਰਤਿਆ ਜਾਂਦਾ। |
| ਬਸ਼ਰ | (ਅ) | ਮਾਨਵ, ਇਨਸਾਨ, ਮਨੁੱਖ, ਆਦਮੀ, ਬੰਦਾ। |
| ਬਸਰ | (ਫ਼) | ਗੁਜ਼ਾਰਨਾ। |
| ਬਸਤਾ | (ਫ਼) | ਬੰਨ੍ਹਿਆ ਹੋਇਆ। |
| ਬਸਾਤੀ | (ਫ਼) | ਨਿੱਕੀਆਂ ਮੋਟੀਆਂ ਵਸਤਾਂ ਵੇਚਣ ਵਾਲ਼ਾ, ਕਰਿਆਨਾ ਫਰੋਸ਼, ਮਨਿਆਰੀ ਵਾਲ਼ਾ। |
| ਬਸਾਰਤ | (ਅ) | ਨਜ਼ਰ, ਅੱਖਾਂ ਦੀ ਰੌਸ਼ਨੀ। |
| ਬਸ਼ਾਰਤ | (ਅ) | ਖ਼ੁਸ਼ਖ਼ਬਰੀ, ਅਲਹਾਮ। |
| ਬਹਰ | (ਅ) | ਸਮੁੰਦਰ, ਸਾਗਰ, ਸ਼ਿਅਰ ਦਾ ਵਜ਼ਨ। |
| ਬਹਰ ਹਾਲ | (ਫ਼) | ਹਰ ਹਾਲ ਵਿਚ, ਜਿਵੇਂ ਕਿਵੇਂ ਵੀ। |
| ਬਹਾਦੁਰ | (ਤੁ) | ਸੂਰਮਾ, ਵੀਰ। |
| ਬਹਾਨਾ | (ਫ਼) | ਹੀਲਾ, ਟਾਲ ਮਟੋਲ, ਕਾਰਨ, ਸਬੱਬ। |
| ਬਹਾਰ | (ਫ਼) | ਬਸੰਤ ਰੁੱਤ, ਰੌਣਕ। |
| ਬਹਾਲ | (ਫ਼) | ਅਸਲੀ ਹਾਲਤ ਵਿਚ, ਪਹਿਲਾਂ ਵਾਂਗੂੰ। |
| ਬਹਾਲੀ | (ਫ਼) | ਤਬੀਅਤ ਦੀ ਦਰੁਸਤੀ। ਕਬਜ਼ੇ ਦੀ ਵਾਪਸੀ, ਮੁੜ ਉਸੇ ਪਦ 'ਤੇ ਲੱਗਣਾ। |
| ਬਹਿਸ | (ਅ) | ਝਗੜਾ, ਤਕਰਾਰ, ਹੁੱਜਤ, ਗੋਸ਼ਟੀ। |
| ਬਹਿਸ਼ਤ | (ਫ਼) | ਸਵਰਗ, ਜੰਨਤ। |
| ਬਹਿਤਰ | (ਫ਼) | ਵਧੀਆ, ਬਹੁਤ ਅੱਛੀ। |
| ਬਹਿਬੂਦ : | (ਫ਼) | ਭਲਾਈ। |
| ਬਹਿਰ | (ਅ) | ਦੇਖੋ ਬਹਰ। |

| | | |
|---|---|---|
| ਬਹਿਰੀ | (ਅ) | ਸਮੁੰਦਰੀ। |
| ਬਹੁਤਾਨ | (ਅ) | ਦੋਸ਼, ਇਲਜ਼ਾਮ ਲਾਉਣਾ, ਤੁਹਮਤ ਲਾਣਾ। |
| ਬਕਾ | (ਅ) | ਸਦੀਵਤਾ, ਪਾਇਦਰੀ, ਹਮੇਸ਼ਗੀ, ਜ਼ਿੰਦਗੀ। |
| ਬਕਾਇਆ | (ਅ) | ਬਾਕੀ, ਬਚਿਆ ਹੋਇਆ। |
| ਬਖ਼ਸ਼ | (ਫ਼) | ਦੇਣ ਵਾਲ਼ਾ, ਮਾਫ਼ ਕਰਨ ਵਾਲ਼ਾ। |
| ਬਖ਼ਤ | (ਫ਼) | ਨਸੀਬਾ, ਭਾਗ, ਕਿਸਮਤ। |
| ਬਖ਼ਸ਼ਿਸ਼ | (ਫ਼) | ਇਨਾਮ, ਮਾਫ਼ੀ। |
| ਬਖ਼ਸ਼ੀ | (ਫ਼) | ਫ਼ੌਜ ਦੀ ਤਨਖ਼ਾਹ ਦੇਣ ਵਾਲ਼ਾ ਅਤੇ ਹਿਸਾਬ ਰੱਖਣ ਵਾਲ਼ਾ ਅਹੁਦੇਦਾਰ। ਫ਼ੌਜ ਦਾ ਆਗੂ। |
| ਬਖ਼ਤਾਵਰ | (ਫ਼) | ਖ਼ੁਸ਼ ਨਸੀਬ, ਭਾਗਸ਼ਾਲੀ। |
| ਬਖ਼ੀਲ | (ਅ) | ਕੰਜੂਸ, ਤੰਗਦਿਲ। |
| ਬਖ਼ੁਦਾ | (ਫ਼) | ਰੱਬ ਦੀ ਸੌਹ। |
| ਬਖ਼ੂਬੀ | (ਫ਼) | ਭਲੀ ਭਾਂਤ, ਪੂਰੀ ਤਰ੍ਹਾਂ। |
| ਬਖ਼ੈਰ | (ਫ਼) | ਚੰਗੀ ਤਰ੍ਹਾਂ ਨਾਲ। |
| ਬਗ਼ਲ | (ਫ਼) | ਕੱਛ, ਬਾਂਹ ਦੇ ਹੇਠ ਦਾ ਹਿੱਸਾ। |
| ਬਗ਼ਾਵਤ | (ਅ) | ਫਿਰ ਜਾਣਾ, ਰਾਜੇ ਵਿਰੁੱਧ ਹੋ ਜਾਣਾ, ਵਿਰੋਧ, ਨਾਫ਼ਰਮਾਨੀ। |
| ਬਗ਼ੈਰ | (ਫ਼) | ਸਿਵਾਏ, ਇਲਾਵਾ, ਬਿਨਾ। |
| ਬੱਚਾ | (ਫ਼) | ਨਿਆਣਾ, ਕਮ ਅਕਲ। |
| ਬਜ਼ਮ : | (ਫ਼) | ਸਭਾ, ਮਹਿਫ਼ਿਲ। |
| ਬਜਾ | (ਫ਼) | ਠੀਕ, ਦਰੁਸਤ, ਮੁਨਾਸਬ। |
| ਬਜਾਏ | (ਫ਼) | ਬਦਲੇ ਵਿਚ। |
| ਬਜ਼ੁਰਗ : | (ਫ਼) | ਵੱਡਾ, ਵੱਡੀ ਉਮਰ ਦਾ, ਸਿਆਣਾ। |
| ਬਜ਼ੁਰਗਵਾਰ : | (ਫ਼) | ਬਜ਼ੁਰਗ ਦਾ ਆਦਰ ਵਾਲ਼ਾ ਸ਼ਬਦ। |
| ਬਜ਼ੁਰਗੀ : | (ਫ਼) | ਵੱਡਾਪਣ। ਇੱਜ਼ਤ। |
| ਬਜ਼ੋਰ | (ਫ਼) | ਤਾਕਤ ਨਾਲ, ਜਬਰ ਨਾਲ। |
| ਬਤਨ | (ਅ) | ਕੁੱਖ, ਪੇਟ। |
| ਬਦ | (ਫ਼) | ਭੈੜਾ, ਬੁਰਾ, ਸ਼ਰਾਰਤੀ। |

| | | |
|---|---|---|
| ਬੰਦ | (ਫ਼) | ਜੋੜ ਅੰਗ ਦਾ, ਗੰਢ, ਰੋਕ, ਪੁਸ਼ਤਾ, ਕੈਦ, ਘਿਰਿਆ ਹੋਇਆ। |
| ਬਦਸੂਰਤ | (ਅਫ਼) | ਭੈੜੀ ਸ਼ਕਲ ਵਾਲ਼ਾ। |
| ਬਦਸਤੂਰ | (ਫ਼) | ਦਸਤੂਰ ਦੇ ਅਨੁਸਾਰ। |
| ਬਦਨ | (ਅ) | ਤਨ, ਸਰੀਰ। |
| ਬਦਬਖ਼ਤ | (ਫ਼) | ਬਦਨਸੀਬ। |
| ਬਦਮਸਤ | (ਫ਼) | ਮਦਹੋਸ਼, ਨਸ਼ੇ ਵਿਚ ਗੜੂੱਚ, ਸ਼ਰੀਰ। |
| ਬਦਮਜ਼ਾ | (ਫ਼) | ਭੈੜੇ ਸੁਆਦ ਵਾਲ਼ਾ। |
| ਬਦਲ | (ਅ) | ਵੱਟੇ। |
| ਬਦਕਾਰ | (ਫ਼) | ਬਦਚਲਣ। |
| ਬਦ-ਕਰਦਾਰ | (ਫ਼) | ਬਦਮਾਸ਼। |
| ਬੰਦਗੀ | (ਫ਼) | ਇਬਾਦਤ, ਪੂਜਾ, ਸੇਵਾ। |
| ਬਦਦਿਆਨਤ | (ਅਫ਼) | ਬੇਈਮਾਨ, ਅਮਾਨਤ 'ਚ ਧਰੋਹ ਕਮਾਉਣ ਵਾਲ਼ਾ। |
| ਬਦਬੂ | (ਫ਼) | ਸੜਹਾਂਦ, ਭੈੜਾ ਮੁਸ਼ਕ। |
| ਬਦਫ਼ੈਅਲੀ | (ਫ਼) | ਹਰਾਮਕਾਰੀ, ਬਦ ਚਲਨੀ। |
| ਬਦਮਾਸ਼ | (ਅਫ਼) | ਹਰਾਮਖ਼ੋਰ, ਭੈੜੇ ਕੰਮਾਂ ਨਾਲ ਜੀਵਨ ਨਿਰਬਾਹ ਕਰਨ ਵਾਲ਼ਾ। |
| ਬੰਦਾ | (ਫ਼) | ਦਾਸ, ਤਾਬੇਦਾਰ, ਨੌਕਰ, ਮਨੁਖ। |
| ਬੰਦਾਨਵਾਜ਼ | (ਫ਼) | ਦਾਸ ਨੂੰ ਮਾਣ ਦੇਣ ਵਾਲਾ, ਮਾਲਕ, ਹਾਕਮ। |
| ਬੰਦਾ ਪਰਵਰ | (ਫ਼) | ਦਾਸ ਨੂੰ ਪਾਲ਼ਣ ਵਾਲ਼ਾ। |
| ਬੰਦਿਸ਼ | (ਫ਼) | ਗੰਢ, ਪਾਬੰਦੀ, ਰੋਕ, ਅੱਖਰਾਂ ਦੀ ਤਰਤੀਬ। |
| ਬਦੀ | (ਫ਼) | ਬੁਰਾਈ। |
| ਬੰਦੀ | (ਫ਼) | ਰੁਕਾਵਟ, ਰੋਕ, ਬੰਨ੍ਹਣਾ, ਜੜ੍ਹਨਾ। |
| ਬੰਦੂਕ | (ਅ) | ਪ੍ਰਸਿੱਧ ਹਥਿਆਰ। |
| ਬੰਦੋਬਸਤ | (ਫ਼) | ਪ੍ਰਬੰਧ, ਜ਼ਮੀਨ ਦੀ ਹੱਦਬੰਦੀ ਅਤੇ ਪ੍ਰਬੰਧ। |
| ਬਦੌਲਤ | (ਫ਼) | ਆਸਰਾ, ਆਸਰੇ ਨਾਲ। |
| ਬਨਫ਼ਸ਼ਾ | (ਫ਼) | ਨਜ਼ਲੇ ਜ਼ੁਕਾਮ ਵਿਚ ਵਰਤੇ ਜਾਣ ਵਾਲ਼ੀ ਇਕ ਬੂਟੀ। |
| ਬਨਾਮ | (ਫ਼) | ਨਾਂ ਉੱਤੇ, ਨਾਂ ਨਾਲ। |

| | | | |
|---|---|---|---|
| ਬਰਹਕ | | (ਅਫ਼) | ਸੱਚ। |
| ਬਰਹਨਾ | | (ਫ਼) | ਨੰਗਾ, ਲੁੱਚਾ। |
| ਬਰਕ | : | (ਅ) | ਬਿਜਲੀ। |
| ਬਰਕਤ | : | (ਅ) | ਬਹੁਤ ਹੋਣਾ, ਨੇਕ ਬਖ਼ਤੀ। |
| ਬਰਕਰਾਰ | : | (ਫ਼) | ਠਹਿਰਿਆ ਹੋਇਆ, ਕਾਇਮ। |
| ਬਰਜ਼ਖ਼ | : | (ਅ) | ਨਰਕ ਅਤੇ ਸਵਰਗ ਦੇ ਵਿਚਕਾਰ ਇਕ ਮੰਨੀ ਜਾਂਦੀ ਥਾਂ ਜਿੱਥੇ ਵਿਅਕਤੀ ਮੌਤ ਤੋਂ ਕਿਆਮਤ ਤਕ ਠਹਿਰਨਗੇ। |
| ਬਰਤਰਫ਼ | | (ਫ਼) | ਕੰਮ ਤੋਂ ਹਟਾ ਦੇਣਾ। |
| ਬਰਫ਼ | : | (ਫ਼) | ਜੰਮਿਆ ਹੋਇਆ ਪਾਣੀ, ਬਹੁਤ ਠੰਡਾ। |
| ਬਰਖ਼ਾਸਤ | | (ਫ਼) | ਖ਼ਤਮ, ਰੱਦ, ਨੌਕਰੀ ਤੋਂ ਵੱਖ। |
| ਬਰਖ਼ਿਲਾਫ਼ | | (ਫ਼) | ਵਿਰੋਧ ਵਿਚ। |
| ਬਰਖ਼ੁਰਦਾਰ | | (ਫ਼) | ਪੁੱਤਰ। |
| ਬਰਦਾਹ | | (ਤੁ) | ਕੈਦੀ, ਗ਼ੁਲਾਮ। |
| ਬਰਦਾਸ਼ਤ | | (ਫ਼) | ਕਿਸੇ ਚੀਜ਼ ਨੂੰ ਚੁੱਕਣਾ, ਸਹਿਣਾ, ਭਾਰ ਝੱਲਣਾ। |
| ਬਰਬਾਦ | | (ਫ਼) | ਤਬਾਹ, ਵੀਰਾਨ, ਨਸ਼ਟ। |
| ਬਰਬਾਦੀ | | (ਫ਼) | ਤਬਾਹੀ, ਖ਼ਰਾਬੀ, ਵੀਰਾਨੀ। |
| ਬਰਾਏ | | (ਫ਼) | ਲਈ, ਵਸੀਲੇ ਨਾਲ, ਵਾਸਤੇ। |
| ਬਰਾਏਨਾਮ | : | (ਫ਼) | ਨਾਂ ਮਾਤਰ। |
| ਬਰਾਦਰ | : | (ਫ਼) | ਭਰਾ। |
| ਬਰਾਬਰ | : | (ਫ਼) | ਮੁਕਾਬਲੇ ਦਾ, ਇਕਸਾਰ। |
| ਬਰਾਮਦ | : | (ਫ਼) | ਨਿਕਾਸੀ, ਬਾਹਰ ਆਉਣਾ। |
| ਬਰੀ | : | (ਅ) | ਰਿਹਾ, ਆਜ਼ਾਦ, ਮੁਕਤ, ਬੇਕਸੂਰ। |
| ਬਲਗ਼ਮ | : | (ਅ) | ਕਫ਼, ਮੂੰਹ 'ਚੋਂ ਨਿਕਲਣ ਵਾਲ਼ਾ ਗਾਹੜਾ ਤੱਤ। |
| ਬਲਕਿਹ | : | (ਅਫ਼) | ਫੇਰ ਵੀ, ਸਗੋਂ। |
| ਬਲਾ | : | (ਅ) | ਮੁਸੀਬਤ, ਚੁੜੇਲ, ਚਲਾਕ। |
| ਬਲਾਗ਼ਤ | : | (ਅ) | ਵਧੀਆ ਕਾਵਿ, ਮੌਕੇ ਅਨੁਸਾਰ ਬਾਤ ਚੀਤ। |
| ਬਲਾਨੋਸ਼ | : | (ਫ਼) | ਬਹੁਤ ਸ਼ਰਾਬ ਪੀਣ ਵਾਲ਼ਾ, ਸਰਬ ਭੱਖੀ। |
| ਬਵਾਸੀਰ | | (ਅ) | ਗੁਦਾ ਦਾ ਇਕ ਰੋਗ। |

| ਸ਼ਬਦ | | ਮੂਲ | ਅਰਥ |
|---|---|---|---|
| ਬਾਅਜ਼ | : | (ਅ) | ਕੋਈ, ਬਾਅਜ਼ੇ, ਕੁਝ। |
| ਬਾਅਦ | : | (ਅ) | ਮਗਰੋਂ, ਆਖ਼ਿਰ ਵਿਚ, [illegible] |
| ਬਾਇਸ | : | (ਅ) | ਕਾਰਨ, ਕਰ ਕੇ, ਹਕੀਕਤ, [illegible] |
| ਬਾਸ਼ਿੰਦਾ | | (ਫ਼) | ਵਾਸੀ, ਵਸਨੀਕ, ਰਹਿਣ ਵਾਲਾ |
| ਬਾਹਮ | | (ਫ਼) | ਆਪੋ ਵਿਚ, ਨਾਲ-ਨਾਲ, [illegible] ਸੰਗ। |
| ਬਾਹਮੀ | | (ਫ਼) | ਆਪੋ ਵਿਚਕਾਰਲਾ, [illegible] |
| ਬਾਕੀ | | (ਅ) | ਬਚੀ ਹੋਈ ਚੀਜ਼। |
| ਬਾਕੀਦਾਰ | | (ਅਫ਼) | ਜਿਸ ਵੱਲ ਕੁਝ ਬਕਾਇਆ [illegible] |
| ਬਾਖ਼ਬਰ | | (ਫ਼) | ਖ਼ਬਰ ਰੱਖਣ ਵਾਲਾ, [illegible] |
| ਬਾਗ਼ | | (ਫ਼) | ਫੁਲਵਾੜੀ, ਚਮਨ। |
| ਬਾਂਗ | | (ਫ਼) | ਅਵਾਜ਼, ਅਜ਼ਾਨ, [illegible] |
| ਬਾਗ਼ਬਾਨ | | (ਫ਼) | ਮਾਲੀ। |
| ਬਾਗ਼ੀ | | (ਅ) | ਬਗ਼ਾਵਤ ਕਰਨ ਵਾਲਾ, [illegible] ਵਿਦਰੋਹੀ। |
| ਬਾਗ਼ੀਚਾ | : | (ਫ਼) | ਨਿੱਕੀ ਫੁਲਵਾੜੀ। |
| ਬਾਜ਼ | : | (ਫ਼) | ਸ਼ਿਕਰਾ, ਇਕ ਪੰਛੀ |
| ਬਾਜ਼ਾਰ | | (ਫ਼) | ਵੇਚਣ ਖ਼ਰੀਦਣ ਦੀ [illegible] |
| ਬਾਜ਼ਾਰੀ | | (ਫ਼) | ਬਾਜ਼ਾਰ ਨਾਲ ਸਬੰਧਿਤ |
| ਬਾਜ਼ੀ | | (ਫ਼) | ਖੇਡ ਤਮਾਸ਼ਾ, [illegible] |
| ਬਾਜ਼ੂ | | (ਫ਼) | [illegible] |
| ਬਾਜ਼ੂਬੰਦ | | (ਫ਼) | [illegible] |
| ਬਾਤਨ | | (ਅ) | [illegible] |
| ਬਾਤਿਲ | : | (ਅ) | [illegible] |
| ਬਾਦ | : | (ਫ਼) | [illegible] |
| ਬਾਦਸ਼ਾਹ | : | (ਫ਼) | [illegible] |
| ਬਾਦਸ਼ਾਹਤ | : | (ਫ਼) | [illegible] |
| ਬਾਦਸ਼ਾਹੀ | : | (ਫ਼) | [illegible] |

| | | | |
|---|---|---|---|
| ਬਾਦਬਾਨ | | (ਫ਼) | ਜਹਾਜ਼ ਦੀ ਪਾਲ਼, ਜਿਸ ਵਿਚ ਹਵਾ ਭਰਨ ਨਾਲ ਉਹ ਚੱਲਦਾ ਹੈ। |
| ਬਾਦਾਮ | | (ਫ਼) | ਇਕ ਮੇਵਾ। |
| ਬਾਦਾਮੀ | : | (ਫ਼) | ਬਾਦਾਮ ਦੇ ਰੰਗ ਦਾ। |
| ਬਾਦੀ | | (ਫ਼) | ਹਵਾ ਪੈਦਾ ਕਰਨ ਵਾਲ਼ਾ, ਵਾਦੀ। |
| ਬਾਦੇਸਬਾ | | (ਅਫ਼) | ਪੂਰੇ ਦੀ ਹਵਾ, ਪੁਰਵਾਈ। |
| ਬਾਨੀ | | (ਅ) | ਮੋਢੀ, ਬਣਾਉਣ ਵਾਲ਼ਾ, ਬੁਨਿਆਦ ਰੱਖਣ ਵਾਲ਼ਾ। |
| ਬਾਨੋਂ | : | (ਫ਼) | ਸਰਦਾਰਨੀ, ਬੇਗਮ, ਅਮੀਰ ਦੀ ਪਤਨੀ। |
| ਬਾਬਤ | : | (ਫ਼) | ਵਾਸਤੇ, ਲਈ, ਸਬੰਧ ਵਿਚ। |
| ਬਾਬਾ | | (ਫ਼) | ਦਾਦਾ। |
| ਬਾਮ | | (ਫ਼) | ਛੱਤ, ਅਟਾਰੀ। |
| ਬਾਰ | : | (ਫ਼) | ਭਾਰ, ਬੋਝ। |
| ਬਾਰਗਾਹ | | (ਫ਼) | ਦਰਬਾਰ ਦੀ ਥਾਂ, ਅਦਾਲਤ। |
| ਬਾਰਾਨੀ | | (ਫ਼) | ਮੀਂਹ 'ਤੇ ਨਿਰਭਰ। |
| ਬਾਰਿਸ਼ | | (ਫ਼) | ਵਰਖਾ। |
| ਬਾਰੀਕ | | (ਫ਼) | ਪਤਲਾ, ਮਹੀਨ। |
| ਬਾਰੀਕੀ | | (ਫ਼) | ਪਤਲਾਪਣ, ਨੁਕਤਾ। |
| ਬਾਰੂਦ | : | (ਫ਼) | ਜਿਸ ਦੀ ਵਰਤੋਂ ਗੋਲ਼ੀ ਸਿੱਕੇ ਵਿਚ ਕੀਤੀ ਜਾਂਦੀ ਹੈ। |
| ਬਾਲਗ਼ | | (ਅ) | ਗੱਭਰੂ, ਜੁਆਨ। |
| ਬਾਲਾ | | (ਫ਼) | ਉੱਚਾ, ਸਿਖ਼ਰ। |
| ਬਾਵਰਚੀ | | (ਤੁ) | ਰਸੋਈਆ। |
| ਬਿਆਨ | | (ਅ) | ਕੌਲ, ਗਵਾਹੀ। |
| ਬਿਆਨਾ | : | (ਫ਼) | ਸਾਈ, ਉਹ ਰਕਮ ਜਿਹੜੀ ਕਿ ਕਿਸੇ ਸੌਦੇ ਨੂੰ ਪੱਕਾ ਕਰ ਕੇ ਸਾਈ ਵਜੋਂ ਦਿੱਤੀ ਜਾਂਦੀ ਹੈ ਅਤੇ ਹਿਸਾਬ ਬੇਬਾਕ ਹੋ ਜਾਣ ਸਮੇਂ ਮੁਜਰੇ ਹੋ ਜਾਂਦੀ ਹੈ। |
| ਬਿਸਤਰ | : | (ਫ਼) | ਵਿਛੌਣਾ। |
| ਬਿਸਮਲ | : | (ਫ਼) | ਫੱਟੜ। |
| ਬਿਸਮਿਅਲ੍ਹਾ | | (ਅ) | ਰੱਬ ਦੇ ਨਾਂ ਨਾਲ ਆਰੰਭ ਕਰਨਾ। |

| | | |
|---|---|---|
| ਬਿਹਤਰ | (ਫ਼) | ਬਹੁਤ ਵਧੀਆ। |
| ਬਿਦਅਤ | (ਅ) | ਨਵੀਂ ਰਸਮ, ਦੀਨ ਵਿਚ ਕਿਸੇ ਨਵੀਂ ਗੱਲ ਦਾ ਰਲਾ ਕਰਨਾ। |
| ਬਿਲੌਰ | (ਅ) | ਸਾਫ਼ ਸ਼ਫ਼ਾਫ਼, ਚਮਕਦਾਰ, ਇਕ ਚਮਕਦਾਰ ਖਣਜ ਪਦਾਰਥ। |
| ਬੀਨਾ | (ਫ਼) | ਦੇਖਣ ਵਾਲਾ, ਦਾਨਾ, ਹੁਸ਼ਿਆਰ। |
| ਬੀਨਾਈ | (ਫ਼) | ਨਜ਼ਰ, ਅੱਖਾਂ ਦੀ ਰੌਸ਼ਨੀ, ਦਾਨਾਈ। |
| ਬੀਬੀ | (ਅ) | ਹਜ਼ਰਤ ਮੁਹੰਮਦ ਦੀ ਸਾਹਿਬਜ਼ਾਦੀ ਫ਼ਾਤਮਾ ਜੀ ਦਾ ਲਕਬ, ਸ਼ਰੀਫ਼ਜ਼ਾਦੀ। |
| ਬੀਮਾ | (ਫ਼) | ਜ਼ਮਾਨਤ, ਠੇਕਾ, ਨਿਸ਼ਚਿਤ ਮੁੱਦਤ ਜਾਂ ਮੌਤ ਹੋ ਜਾਣ 'ਤੇ ਬੀਮੇ ਦੀ ਰਕਮ ਭਰ ਦੇਣ ਦੀ ਜ਼ਿੰਮੇਵਾਰੀ, ਇਨਸ਼ੋਰੈਂਸ। |
| ਬੀਮਾਰ | (ਫ਼) | ਰੋਗੀ। |
| ਬੀਮਾਰੀ | (ਫ਼) | ਰੋਗ, ਆਦਤ। |
| ਬੁਸ਼ਾਰਤ | (ਅ) | ਦੇਖੋ ਬਸ਼ਾਰਤ, ਖ਼ੁਸ਼ਖ਼ਬਰੀ, ਅਲਹਾਮ। |
| ਬੁਖ਼ਾਰ | (ਅ) | ਹਰਾਰਤ, ਤਾਪ, ਭਾਫ਼। |
| ਬੁਖ਼ਾਰਾਤ | (ਅ) | ਬੁਖ਼ਾਰ ਦਾ ਬਹੁਵਚਨ। |
| ਬੁਗ਼ਚਾ | (ਤੁ) | ਗਠੜੀ। |
| ਬੁੰਗਾ | (ਫ਼) | ਮਕਾਨ, ਸਮਾਨ ਰੱਖਣ ਦੀ ਥਾਂ। |
| ਬੁਜ਼ਦਿਲ | (ਫ਼) | ਡਰਪੋਕ, ਡਰੂ, ਬੇਹਿੰਮਤ। |
| ਬੁਤ | (ਫ਼) | ਮੂਰਤੀ, ਖ਼ਾਮੋਸ਼, ਮੂਰਖ, ਪ੍ਰੇਮਿਕਾ। |
| ਬੁਤ ਸ਼ਿਕਨ | (ਫ਼) | ਬੁੱਤ ਤੋੜਨ ਵਾਲਾ। |
| ਬੁਤ ਖ਼ਾਨਾ | (ਫ਼) | ਮੰਦਰ, ਮੂਰਤੀ ਪੂਜਾ ਦੀ ਥਾਂ। |
| ਬੁਤ ਤਰਾਸ਼ | (ਫ਼) | ਮੂਰਤੀ ਘਾੜਾ। |
| ਬੁਤ ਪਰਸਤ | (ਫ਼) | ਮੂਰਤੀ ਪੂਜਕ। |
| ਬੁਨਿਆਦ | (ਫ਼) | ਨੀਂਹ, ਜੜ੍ਹ, ਆਧਾਰ। |
| ਬੁਨਿਆਦੀ | (ਫ਼) | ਹਕੀਕੀ, ਮੁੱਢਲੀ। |
| ਬੁਰਜ | (ਅ) | ਗੁੰਬਦ। |
| ਬੁਰਕਾ | (ਅ) | ਨਕਾਬ, ਉਹ ਵਸਤਰ ਜਿਹੜਾ ਕਿ ਮੁਸਲਮਾਨ |

ਤ੍ਰੀਮਤਾਂ ਸਿਰ ਤੋਂ ਲੈ ਕੇ ਪੈਰਾਂ ਤੀਕ ਪਹਿਨਦੀਆਂ ਹਨ।

| | | | |
|---|---|---|---|
| ਬੁਰਾਦਾ | | (ਫ਼) | ਚੂਰਾ। |
| ਬੁਲੰਦ | : | (ਫ਼) | ਉੱਚਾ, ਵੱਡਾ। |
| ਬੁਲੰਦੀ | : | (ਫ਼) | ਉਚਾਈ, ਵਡੱਪਣ। |
| ਬੁਲਾਕ | : | (ਤੁ) | ਨੱਕ ਦਾ ਇਕ ਗਹਿਣਾ। |
| ਬੁਲਬੁਲ | : | (ਫ਼) | ਇਕ ਗਾਉਣ ਵਾਲ਼ਾ ਪੰਛੀ। |
| ਬੂ | : | (ਫ਼) | ਬਦਬੂ, ਮਹਿਕ, ਖ਼ਬਰ, ਭੇਤ, ਪ੍ਰਭਾਵ, ਮੁਸ਼ਕ। |
| ਬੂਮ | : | (ਫ਼) | ਉੱਲੂ, ਇਕ ਪੰਛੀ। |
| ਬੇ | : | (ਫ਼) | ਨਾ, ਨਾਂਹ ਵਾਚਕ ਅਗੇਤ, ਬਿਨਾ, ਸਿਵਾਏ। |
| ਬੈਤ | | (ਅ) | ਸ਼ਿਅਰ, ਘਰ। |
| ਬੈਅਤ | | (ਅ) | ਮੁਰੀਦ ਬਣਨਾ। |
| ਬੇਸ਼ੀ | : | (ਫ਼) | ਵਧੀਕੀ। |
| ਬੇਹਤਰ | : | (ਫ਼) | ਵਧੀਆ, ਬਹੁਤ ਚੰਗੀ ਚੀਜ਼। |
| ਬੇਹੂਦਾ | | (ਫ਼) | ਗ਼ਲਤ। |
| ਬੇਖ਼ | | (ਫ਼) | ਜੜ੍ਹ, ਮੇਖ਼ ਨੂੰ ਵੀ ਕਿਹਾ ਜਾਂਦਾ ਹੈ। |
| ਬੇਗ | | (ਤੁ) | ਅਮੀਰ, ਸਰਦਾਰ, ਪਤੀ। |
| ਬੇਗਮ | | (ਤੁ) | ਨੇਕ ਇਸਤਰੀ, ਬੇਗ ਦੀ ਪਤਨੀ। |
| ਬੇਗਾਨਾ | : | (ਫ਼) | ਓਪਰਾ, ਪਰਾਇਆ। |
| ਬੇਗਾਨਗੀ | : | (ਫ਼) | ਓਪਰਾਪਨ। |
| ਬੇਗਾਰ | : | (ਫ਼) | ਬਿਨਾ ਪੈਸੇ ਦੇਣ ਤੋਂ ਜਬਰੀ ਕੰਮ ਲੈਣਾ। |
| ਬੇਜ਼ਾਰ | : | (ਫ਼) | ਨਾਖ਼ੁਸ਼, ਨਾਰਾਜ਼। |
| ਬੇਦ | : | (ਫ਼) | ਬੈਂਤ, ਇਕ ਲਚਕਦਾਰ ਰੁੱਖ ਜਾਂ ਬੇਲ। |
| ਬੇਦਾਰ | : | (ਫ਼) | ਜਾਗਦਾ ਹੋਇਆ। |
| ਬੇਰੋਜ਼ਾ | : | (ਫ਼) | ਗੰਦਾ ਬਰੋਜ਼ਾ। |
| ਬੇਵਾ | : | (ਫ਼) | ਵਿਧਵਾ। |
| ਬੇਹੂਦਾ | : | (ਫ਼) | ਝੂਠਾ, ਫਜ਼ੂਲ, ਬੇਫ਼ਾਇਦਾ, ਨਾਹੱਕ। |
| ਬੈਅ | : | (ਅ) | ਵੇਚਣਾ, ਮੁੱਲ ਲੈ ਲੈਣਾ। |

| | | |
|---|---|---|
| ਬੋਸਾ | (ਫ਼) | ਚੁੰਮਣ, ਪਿਆਰ,ਚੁੰਮੀ। |
| ਬੋਸੀਦਾ | (ਫ਼) | ਟੁੱਟਾ ਭੱਜਾ, ਗਲ਼ਿਆ ਸੜਿਆ, ਪਾਟਿਆ ਪੁਰਾਣਾ। |
| ਬੌਂਲ | (ਅ) | ਮੂਤਰ, ਪੇਸ਼ਾਬ। |

## ਮ

| | | | |
|---|---|---|---|
| ਮਅਰਕਾ | | (ਅ) | ਜੰਗ, ਭੀੜ, ਭਾੜ, ਮੈਦਾਨੇ ਜੰਗ। |
| ਮਅਰਫ਼ਤ | | (ਅ) | ਰੱਬ ਦੀ ਪਹਿਚਾਣ, ਵਸੀਲਾ, ਸਾਧਨ। |
| ਮਅਸ਼ੂਕ | | (ਅ) | ਪ੍ਰੇਮਿਕਾ, ਜਿਸ 'ਤੇ ਕੋਈ ਆਸ਼ਿਕ ਹੋਵੇ, ਮਾਸ਼ੂਕ। |
| ਮਾਅਸ਼ੂਕਾ | : | (ਅ) | ਪ੍ਰੇਮਿਕਾ, ਮਸ਼ੂਕਾ। |
| ਮਅਸੂਮ | : | (ਅ) | ਬੇਗੁਨਾਹ, ਬੱਚਾ, ਭੋਲ਼ਾ, ਮਾਸੂਮ। |
| ਮਅਕੂਲ | : | (ਅ) | ਮਾਕੂਲ, ਮੁਨਾਸਬ, ਦਰੁਸਤ। |
| ਮਅਜ਼ੂਰ | : | (ਅ) | ਮਜਬੂਰ। |
| ਮਅਨੀ | : | (ਅ) | ਅਰਥ, ਮਕਸਦ, ਮੁੱਦਾ, ਕਾਰਨ, ਸਬੱਬ। |
| ਮਅਬੂਦ | | (ਅ) | ਰੱਬ, ਜਿਸ ਦੀ ਇਬਾਦਤ ਕੀਤੀ ਜਾਵੇ। |
| ਮਅਮੂਲੀ | : | (ਅਫ਼) | ਰਸਮੀ, ਨਿੱਕੀ ਜਿਹੀ। |
| ਮਅਰਾਜ | : | (ਅ) | ਪੌੜੀ, ਉੱਚ ਰੁਤਬਾ, ਮੁਹਮਦ ਸਾਹਿਬ ਦਾ ਆਸਮਾਨਾਂ ਤੋਂ ਉੱਪਰ ਜਾ ਕੇ ਰੱਬੀ ਨੂਰ ਦੇ ਦਰਸ਼ਨ ਕਰਨੇ। |
| ਮਅਰੂਫ਼ | | (ਅ) | ਪ੍ਰਸਿੱਧ, ਮਸ਼ਹੂਰ। |
| ਮਅਲੂਮ | : | (ਅ) | ਪਤਾ, ਪ੍ਰਗਟ, ਜਾਣਿਆ ਗਿਆ, ਮਲੂਮ। |
| ਮਸ | : | (ਅ) | ਲਗਾਓ। |
| ਮਸ਼ਅਲ | | (ਅ) | ਮੋਟੀ ਬੱਤੀ। |
| ਮਸ਼ਅਲਚੀ | : | (ਅਫ਼) | ਮਸ਼ਾਲ ਚੁੱਕਣ ਵਾਲ਼ਾ। |
| ਮਸ਼ਕ | : | (ਅ) | ਮਿਹਨਤ, ਮੁਹਾਰਤ, ਰਿਆਜ਼। |
| ਮਸ਼ਕ | : | (ਫ਼) | ਪਾਣੀ ਭਰਨ ਦੀ ਖੱਲ। |
| ਮੁਸ਼ੱਕਤ | : | (ਅ) | ਮਿਹਨਤ, ਮਜ਼ਦੂਰੀ, ਕਸ਼ਟ। |
| ਮਸਖ਼ | | (ਅ) | ਸੂਰਤ ਵਿਗੜ ਜਾਣੀ। |
| ਮਸਖ਼ਰਾ | | (ਅ) | ਮਖ਼ੌਲੀਆ। |

| | | |
|---|---|---|
| ਮਸਤ | (ਫ਼) | ਬੇਖ਼ੁਦ, ਦੀਵਾਨਾ, ਮਤਵਾਲਾ, ਮਗਨ। |
| ਮਸਨਦ | (ਅ) | ਤਕੀਆ ਲਗਾ ਕੇ ਬੈਠਣ ਦੀ ਥਾਂ, ਤਖ਼ਤ, ਪੰਜਾਬੀ ਦਾ ਸ਼ਬਦ ਮਸੰਦ ਇਹੋ ਸ਼ਬਦ ਹੈ। |
| ਮਸਨਵੀ : | (ਅ) | ਕਿੱਸਾ ਕਾਵਿ, ਕਿਸੇ ਕਹਾਣੀ ਨੂੰ ਕਾਵਿ ਵਿਚ ਪੇਸ਼ ਕਰਨਾ। |
| ਮਸਲ | (ਅ) | ਕਹਾਵਤ, ਅਖਾਣ। |
| ਮਸਲਹਤ | (ਅ) | ਚੰਗੀ ਸਲਾਹ, ਮੁਨਾਸਿਬ ਤਜਵੀਜ਼, ਹਿਕਮਤ, ਨੀਤੀ। |
| ਮਸਲਨ | (ਅ) | ਜਿਵੇਂ ਕਿ, ਉਦਾਹਰਨ ਵਜੋਂ। |
| ਮਸ਼ਹੂਰ | (ਅ) | ਪ੍ਰਸਿੱਧ। |
| ਮਸ਼ਹੂਰੋ ਮਾਅਰੂਫ | (ਅ) | ਬਹੁਤ ਪ੍ਰਸਿੱਧ। |
| ਮਸਕਾ | (ਫ਼) | ਮੱਖਣ। |
| ਮਸਕੀਨ | (ਅ) | ਗ਼ਰੀਬ। |
| ਮਸ਼ਕੂਕ | (ਅ) | ਸ਼ੱਕੀ, ਸੁਬ਼ਤਭਾ। |
| ਮਸ਼ਕੂਰ | (ਅ) | ਜਿਸ ਦਾ ਧੰਨਵਾਦ ਕੀਤਾ ਜਾਵੇ। |
| ਮਸ਼ਗ਼ਲਾ | (ਅ) | ਸ਼ੁਗਲ, ਹਾਸਾ ਤਮਾਸ਼ਾ। |
| ਮਸ਼ਗ਼ੂਲ | (ਅ) | ਮਸਰੂਫ਼, ਰੁਝਿਆ ਹੋਇਆ। |
| ਮਸਤਾਨਾ | (ਫ਼) | ਮਸਤ ਵਾਂਗ, ਆਪਣੀ ਧੁਨ 'ਚ ਰਹਿਣ ਵਾਲ਼ਾ, ਨਸ਼ੇ ਵਿਚ। |
| ਮਸਤੀ | (ਫ਼) | ਨਸ਼ਾ, ਬੇਹੋਸ਼ੀ। |
| ਮਸਰੂਕਾ | (ਅ) | ਚੁਰਾਈ ਹੋਈ ਵਸਤੂ। |
| ਮਸਰੂਫ | (ਅ) | ਰੁਝਿਆ ਹੋਇਆ। |
| ਮਸਰੂਰ | (ਅ) | ਖ਼ੁਸ਼। |
| ਮਸਲਾ | (ਅ) | ਸਵਾਲ, ਘੁੰਡੀ, ਬਹਿਸ ਵਾਲ਼ੀ ਗੱਲ ਦਾ ਮੁੱਢ। |
| ਮਸਲਹਤ : | (ਅ) | ਖ਼ੂਬੀ, ਮੁਨਾਸਬ, ਤਜਵੀਜ਼। |
| ਮਸ਼ਵਰਾ | (ਅ) | ਰਾਏ ਪੁੱਛਣੀ, ਕਿਸੇ ਕੰਮ ਦੇ ਸਿੱਟੇ ਬਾਰੇ ਪੁੱਛਣਾ। |
| ਮਸਾਨਾ | (ਅ) | ਸਰੀਰ ਵਿਚ ਮੂਤਰ ਦੀ ਥੈਲੀ। |
| ਮਹਲ | (ਅ) | ਮੰਜ਼ਿਲ, ਰਾਜ-ਘਰ, ਮੌਕਾ, ਵਕਤ। |
| ਮਹੱਲਾ | (ਅ) | ਨਗਰ ਦਾ ਕੋਈ ਭਾਗ। |

| | | | |
|---|---|---|---|
| ਮਹਸ਼ਰ | | (ਅ) | ਕਿਆਮਤ, ਹਸ਼ਰ ਦਾ ਮੈਦਾਨ। |
| ਮਹਸੂਸ | | (ਅ) | ਅਨੁਭਵ, ਉਹ ਵਸਤੂ ਜਿਹੜੀ ਕਿਸੇ ਵੀ ਗਿਆਨ ਇੰਦਰੀ ਦੁਆਰਾ ਪਤਾ ਲੱਗੇ, ਪ੍ਰਗਟ, ਪਤਾ। |
| ਮਹਸੂਲ | | (ਅ) | ਟੈਕਸ, ਲਗਾਨ, ਚੁੰਗੀ, ਮਾਲੀਆ। |
| ਮਹਕਮਾ | | (ਅ) | ਹੁਕਮ ਕਰਨ ਦੀ ਥਾਂ, ਵਿਭਾਗ। |
| ਮਹਿਜ਼ | | (ਅ) | ਕੇਵਲ, ਨਿਰਾ। |
| ਮਹਿਦੂਦ | | (ਅ) | (ਮਹਦੂਦ), ਘਿਰਿਆ ਹੋਇਆ, ਸੀਮਤ। |
| ਮਹਿਫ਼ਿਲ | | (ਅ) | (ਮਹਿਫ਼ਿਲ), ਸਭਾ। |
| ਮਹਿਫ਼ੂਜ਼ | | (ਅ) | (ਮਹਫ਼ੂਜ਼), ਹਿਫ਼ਾਜ਼ਤ ਵਿਚ ਕੀਤਾ ਹੋਇਆ, ਸਹੀ ਸਲਾਮਤ। |
| ਮਹਿਬੂਬ | | (ਅ) | (ਮਹਿਬੂਬ), ਦੋਸਤ, ਪ੍ਰੇਮਿਕਾ। |
| ਮਹਿਬੂਬਾ | | (ਅ) | (ਮਹਿਬੂਬਾ), ਪਿਆਰੀ, ਪ੍ਰੇਮਿਕਾ। |
| ਮਹਿਮਲ | | (ਅ) | (ਮਹਮਲ), ਕੁਜਾਵਾ, ਊਠ ਦਾ ਹੌਦਾ। |
| ਮਹਿਮਾਨ | | (ਫ਼) | ਪ੍ਰਾਹੁਣਾ, ਅਤਿਥੀ, ਦਾਅਵਤ ਵਿਚ ਆਉਣ ਵਾਲ਼ਾ। |
| ਮਹਿਰਾਬ | : | (ਅ) | ਡਾਟ। |
| ਮਹਿਰੂਮ | : | (ਅ) | (ਮਹਰੂਮ) ਖ਼ਾਲੀ ਰਹਿ ਗਿਆ ਹੋਇਆ, ਬੇਨਸੀਬ, ਨਾ ਉਮੀਦ। |
| ਮਕਸਦ | | (ਅ) | ਭਾਵ, ਮਤਲਬ, ਮੁਰਾਦ। |
| ਮਕਤਬ | | (ਅ) | ਮਦਰਸਾ, ਸਕੂਲ, ਪਾਠਸ਼ਾਲਾ। |
| ਮਕਤਲ | | (ਅ) | ਕਤਲਗਾਹ। |
| ਮਕਬਰਾ | : | (ਅ) | ਕਬਰ। |
| ਮਕਰ | : | (ਅ) | ਦਗ਼ਾ, ਫ਼ਰੇਬ, ਧੋਖਾ, ਚਾਲਬਾਜ਼ੀ। |
| ਮਕਸੂਦ | : | (ਅ) | ਇਰਾਦਾ ਕੀਤਾ ਗਿਆ, ਲੋੜੀਂਦਾ ਮੰਨਿਆ ਗਿਆ। |
| ਮਕਤਾਅ | : | (ਅ) | ਰਟਿਆ ਗਿਆ, ਗ਼ਜ਼ਲ ਦੇ ਅੰਤ ਦਾ ਮੁਕਾਮ, ਕਸੀਦੇ ਦੀ ਅਖ਼ੀਰ ਜਿਸ ਵਿਚ ਕਵੀ ਦਾ ਨਾਂ ਵੀ ਹੋਵੇ। |
| ਮਕਤੂਬ | | (ਅ) | ਲਿਖਿਆ ਹੋਇਆ, ਲਿਖਿਆ ਗਿਆ। |
| ਮਕਦੂਰ | : | (ਅ) | ਸ਼ਕਤੀ, ਜ਼ੋਰ, ਤਾਕਤ, ਵਸ। |

| | | | |
|---|---|---|---|
| ਮਕਬੂਜ਼ਾ | | (ਅ) | ਕਬਜ਼ੇ ਵਿਚ ਲਿਆ ਹੋਇਆ। |
| ਮਕਬੂਲ | | (ਅ) | ਕਬੂਲ ਕੀਤਾ ਗਿਆ। ਪਿਆਰਾ, ਪਸੰਦਦੀ ਦਾ। |
| ਮਕਰੂਹ | | (ਅ) | ਘਿਰਨਾ ਯੋਗ, ਬਦਸ਼ਕਲ, ਘਿਣਾਉਣਾ। |
| ਮਕਰੂਜ਼ | : | (ਅ) | ਕਰਜ਼ਾਈ, ਦੇਣਦਾਰ। |
| ਮਕਾਨ | | (ਅ) | ਰਹਿਣ ਵਾਲ਼ੀ ਥਾਂ, ਵਾਸ ਵਾਲ਼ੀ ਥਾਂ। |
| ਮੱਕਾਰ | | (ਅ) | ਮਕਰ ਕਰਨ ਵਾਲ਼ਾ, ਧੋਖੇਬਾਜ਼, ਫ਼ਰੇਬੀ। |
| ਮੱਕਾਰੀ | | (ਅ) | ਧੋਖੇਬਾਜ਼ੀ, ਦਗ਼ਾਬਾਜ਼ੀ। |
| ਮਕੂਲਾ | : | (ਅ) | ਕਥਨ, ਕੌਲ, ਕਹਾਵਤ। |
| ਮਖ਼ਮਲ | | (ਅ) | ਇਕ ਵਧੀਆ ਪ੍ਰਕਾਰ ਦਾ ਕੱਪੜਾ। |
| ਮਖ਼ਸੂਸ | | (ਅ) | ਖ਼ਾਸ ਕੀਤਾ ਗਿਆ, ਰਾਖਵਾਂ ਕੀਤਾ ਗਿਆ। |
| ਮਖ਼ਦੂਮ | | (ਅ) | ਬਜ਼ੁਰਗ, ਮਾਲਕ, ਜਿਸ ਦੀ ਸੇਵਾ ਕੀਤੀ ਗਈ। |
| ਮਖ਼ਮੂਰ | | (ਅ) | ਨਸ਼ੇ ਵਿਚ ਚੂਰ, ਮਦਹੋਸ਼, ਮਸਤ। |
| ਮਖ਼ਲੂਕ | | (ਅ) | ਪੈਦਾ ਕੀਤਾ ਹੋਇਆ, ਦੁਨੀਆ, ਖ਼ਲਕਤ। |
| ਮਗ਼ਜ਼ | | (ਅ) | ਭੇਜਾ, ਦਿਮਾਗ਼, ਗੁਦਾ, ਗਿਰੀ, ਅਕਲ। |
| ਮਗ਼ਫ਼ਿਰਤ | | (ਅ) | ਨਿਜਾਤ, ਮੁਕਤੀ, ਬਖ਼ਸ਼ਿਸ। |
| ਮਗਰ | : | (ਫ਼) | ਲੇਕਿਨ, ਪਰ, ਪਰੰਤੂ, ਸ਼ਾਇਦ, ਇਸ ਦੇ ਬਾਵਜੂਦ। |
| ਮਗ਼ਫ਼ੂਰ | | (ਅ) | ਬਖ਼ਸ਼ਿਆ ਗਿਆ। |
| ਮਗ਼ਮੂਮ | | (ਅ) | ਗ਼ਮਗ਼ੀਨ, ਪ੍ਰੇਸ਼ਾਨ, ਫ਼ਿਕਰਮੰਦ, ਉਦਾਸ। |
| ਮਗ਼ਰੂਰ | | (ਅ) | ਘੁਮੰਡੀ। |
| ਮਗ਼ਲੂਬ | : | (ਅ) | ਹਾਰਿਆ ਹੋਇਆ। |
| ਮਚਲਕਾ | | (ਤੁ) | ਦੋਸੀ ਦਾ ਲਿਖਤੀ ਇਕਰਾਰਨਾਮਾ। |
| ਮਜ਼ਹਬ | : | (ਅ) | ਰਾਹ, ਈਮਾਨ, ਧਰਮ, ਪੰਥ। |
| ਮੰਜ਼ਿਲ | : | (ਅ) | ਟੀਚਾ, ਪੜਾ, ਮਕਾਨ ਦਾ ਇਕ ਦਰਜਾ। |
| ਮਜਜ਼ੂਬ | | (ਅ) | ਰੱਬੀ ਪਿਆਰ ਕਰਨ ਵਿਚ ਮਸਤਾਨਾ। |
| ਮਜ਼ਦੂਰ | | (ਫ਼) | ਮਜ਼ਦੂਰੀ ਕਰਨ ਵਾਲ਼ਾ, ਕਿਰਤੀ, ਕਾਮਗਾਰ। |
| ਮਜਨੂੰ | | (ਅ) | ਦੀਵਾਨਾ, ਇਸ਼ਕ ਵਿਚ ਮਸਤਾਨਾ। |
| ਮਜ਼ਬੂਤ | | (ਅ) | ਸ਼ਕਤੀਸ਼ਾਲੀ, ਪਾਏਦਾਰ, ਹੱਟਾ ਕੱਟਾ। |
| ਮਜਬੂਰ | | (ਅ) | ਬੇਬਸ, ਤੰਗ, ਲਾਚਾਰ। |

ਮਜ਼ਰਾਅ (ਅ) ਖੇਤੀ, ਵਾਹੀ।

ਮਜਰੂਹ (ਅ) ਜ਼ਖ਼ਮੀ, ਫੱਟੜ।

ਮਜਲਿਸ (ਅ) ਬੈਠਣ ਦੀ ਥਾਂ, ਸਭਾ ਸਥਾਨ।

ਮਜ਼ਲੂਮ (ਅ) ਸਤਾਇਆ ਹੋਇਆ, ਜਿਸ 'ਤੇ ਜ਼ੁਲਮ ਕੀਤਾ ਗਿਆ ਹੋਵੇ।

ਮਜ਼ਾ (ਫ਼) ਸੁਆਦ, ਲੱਜ਼ਤ, ਚਸਕਾ, ਚਾਟ, ਐਸ਼, ਤਮਾਸ਼ਾ।

ਮਜ਼ਾਕ : (ਅ) ਦਿਲ ਲਗੀ, ਮਖ਼ੌਲ, ਸੁਆਦ, ਸਲੀਕਾ।

ਮਜਾਜ਼ : (ਅ) ਸਚਾਈ ਦੇ ਵਿਪਰੀਤ ਗੱਲ। ਅਸਲ ਦਾ ਵਿਰੋਧ।

ਮਜਾਜ਼ੀ (ਅ) ਜੋ ਅਸਲ ਨਾ ਹੋਵੇ, ਫ਼ਰਜ਼ੀ, ਨਕਲੀ।

ਮਜ਼ਾਰ (ਅ) ਦਰਗਾਹ, ਕਬਰ, ਆਸਤਾਨਾ, ਜ਼ਿਆਰਤ ਕਰਨ ਦੀ ਥਾਂ।

ਮਜਾਲ (ਅ) ਹੌਸਲਾ, ਤਾਕਤ, ਸ਼ਕਤੀ।

ਮੁਜਾਵਰ (ਅ) ਕਿਸੇ ਖ਼ਾਨਗਾਹ ਜਾਂ ਦਰਗਾਹ 'ਤੇ ਝਾੜੂ ਦੇਣ ਵਾਲ਼ਾ।

ਮਤਲਬ (ਅ) ਮਨਸ਼ਾ, ਮਕਸਦ, ਖ਼ਾਹਿਸ਼।

ਮਤਰੂਕ (ਅ) ਤਰਕਿਆ ਹੋਇਆ, ਛੱਡਿਆ ਹੋਇਆ।

ਮਤਲਾਅ (ਅ) ਗ਼ਜ਼ਲ ਜਾਂ ਕਸੀਦੇ ਦੇ ਆਰੰਭ ਦਾ ਸ਼ਿਅਰ ਜਿਸ ਦੇ ਦੋਵੇਂ ਮਿਸਰੇ ਹਮਕਾਫ਼ੀਆ ਹੋਣ।

ਮਤਲੂਬ (ਅ) ਤਲਬ ਕੀਤਾ ਗਿਆ, ਚਾਹਿਆ ਗਿਆ, ਮਹਿਬੂਬ।

ਮਤਾਅ : (ਅ) ਪੂੰਜੀ, ਅਸਾਸਾ, ਸਮਾਨ।

ਮੁਤਾਲਬਾ (ਅ) ਦਾਅਵਾ, ਮੰਗ, ਤਕਾਜ਼ਾ ਕਰਨਾ।

ਮਤੀਅ (ਅ) ਅਧੀਨ, ਆਗਿਆ ਪਾਲ਼ਣਹਾਰ।

ਮੱਦ (ਅ) ਅਨਵਾਨ, ਵਿਭਾਗ, ਦਫ਼ਤਰ।

ਮੱਦਦ (ਅ) ਸਹਾਇਤਾ, ਹਮਾਇਤ।

ਮਦਫ਼ਨ : (ਅ) ਕਬਰਸਤਾਨ।

ਮਦਰਸਾ : (ਅ) ਪਾਠਸ਼ਾਲਾ, ਸਕੂਲ।

ਮੁੱਦਾ ਅਲੀਆ : (ਅ) ਉਹ ਜਿਸ 'ਤੇ ਦਾਅਵਾ ਕੀਤਾ ਜਾਵੇ।

ਮੁੱਦਹੋਸ਼ : (ਫ਼) ਬਦਮਸਤ, ਬੇਹੋਸ਼।

ਮੱਦਾਹ (ਅ) ਸਿਫ਼ਤ ਕਰਨ ਵਾਲ਼ਾ, ਚੰਗਾ ਕਹਿਣ ਵਾਲ਼ਾ।

| | | |
|---|---|---|
| ਮਦਾਖ਼ਲਤ | (ਅ) | ਦਖ਼ਲ ਦੇਣਾ। |
| ਮਦਾਮ | (ਅ) | ਹਮੇਸ਼ਾ, ਸਦਾ। |
| ਮਨਸਬ | (ਅ) | ਪਦ, ਅਹੁਦਾ, ਰੁਤਬਾ, ਦਰਜਾ। |
| ਮਨਜ਼ਰ | (ਅ) | ਨਜ਼ਾਰਾ। |
| ਮਨਸ਼ਾ | (ਅ) | ਇਰਾਦਾ, ਮਕਸਦ। |
| ਮਨਸੂਖ਼ | (ਅ) | ਰੱਦ ਕੀਤਾ ਗਿਆ। |
| ਮਨਸੂਬਾ | (ਅ) | ਤਜਵੀਜ਼, ਤਦਬੀਰ, ਮਕਸਦ। |
| ਮਨਹੂਸ | (ਅ) | ਨਹਿਸ, ਭੈੜਾ, ਬੁਰਾ। |
| ਮਨਕੂਲਾ | (ਅ) | ਇਕ ਥਾਂ ਤੋਂ ਦੂਜੀ ਥਾਂ 'ਤੇ ਲੈ ਜਾਣ ਯੋਗ। |
| ਮਨਜ਼ੂਰ | (ਅ) | ਪਸੰਦੀਦਾ, ਮਕਬੂਲ। |
| ਮਨਾਅ | (ਅ) | ਮਨ੍ਹਾ, ਰੋਕਣਾ, ਵਰਜਿਤ। |
| ਮਨਾਹੀ | (ਅ) | ਮਨ੍ਹਾ ਕੀਤੀਆਂ ਹੋਈਆਂ, ਨਾਜ਼ਾਇਜ਼ ਕਰਾਰ ਦਿੱਤੀਆਂ। |
| ਮਨਾਜਾਤ | (ਅ) | ਦੁਆ, ਅਰਜ਼। |
| ਮਨਾਦੀ | (ਅ) | ਐਲਾਨ ਕਰਨ ਵਾਲਾ, ਦੰਡੋਰਚੀ, ਡੌਂਡੀ। |
| ਮਨੀ : | (ਅ) | ਵੀਰਜ। |
| ਮਫ਼ਰੂਰ | (ਅ) | ਭੱਜਿਆ ਹੋਇਆ। |
| ਮਫ਼ਾਦ | (ਅ) | ਲਾਭ, ਨਫ਼ਾ। |
| ਮਬਨੀ | (ਅ) | ਬੁਨਿਆਦ ਰੱਖਣ ਦੀ ਥਾਂ, ਨਿਰਭਰਤਾ। |
| ਮਮਲਕਤ | (ਅ) | ਸਲਤਨਤ, ਹਕੂਮਤ, ਰਾਜ। |
| ਮਮਨੂਅ | (ਅ) | ਮਨ੍ਹਾ ਕੀਤਾ ਹੋਇਆ, ਵਰਜਿਤ, ਨਾਜਾਇਜ਼। |
| ਮਮਨੂਨ | (ਅ) | ਸ਼ੁਕਰ ਗੁਜ਼ਾਰ, ਅਹਿਸਾਨ ਮੰਦ। |
| ਮਮਾਲਿਕ | (ਅ) | ਮੁਲਕ ਦਾ ਬਹੁ ਵਚਨ। |
| ਮਰਹਮ | (ਅ) | ਮਲ੍ਹਮ, ਜ਼ਖ਼ਮ ਤੇ ਲਾਣ ਵਾਲੀ ਦਵਾ। |
| ਮਰਹਲਾ | (ਅ) | ਮੰਜ਼ਿਲ, ਸਫ਼ਰ ਉਪਰੰਤ ਮੁਸਾਫ਼ਿਰਾਂ ਦੇ ਆਰਾਮ ਕਰਨ ਦੀ ਥਾਂ, ਦਰਜਾ। |
| ਮਰਕਜ਼ | (ਅ) | ਕੇਂਦਰ, ਮੱਧ, ਦਰਮਿਆਨ ਦੀ ਥਾਂ। |
| ਮਰਗ | (ਫ਼) | ਮੌਤ। |
| ਮਰਜ਼ | (ਅ) | ਰੋਗ। |

| | | | |
|---|---|---|---|
| ਮਰਤਬਾ | : | (ਫ਼) | ਰੁਤਬਾ, ਦਰਜਾ, ਵਾਰ, ਅਹੁਦਾ। |
| ਮਰਦ | | (ਫ਼) | ਨਰ, ਪਤੀ, ਬਹਾਦਰ, ਸੂਰਮਾ, ਦਲੇਰ। |
| ਮਰਦਮੀ | : | (ਫ਼) | ਬਹਾਦਰੀ, ਸਦਲੇਰੀ। |
| ਮਰਮਰ | | (ਅ) | ਚਿੱਟਾ, ਕੂਲ਼ਾ ਪੱਥਰ। |
| ਮਰਸੀਆ | | (ਅ) | ਉਹ ਕਵਿਤਾ ਜਿਸ ਵਿਚ ਮੁਰਦੇ ਦੀਆਂ ਸਿਫ਼ਤਾਂ ਦਾ ਬਿਆਨ ਹੋਵੇ। |
| ਮਰਹੂਮ | : | (ਅ) | ਰਹਿਮਤ ਕੀਤਾ ਗਿਆ, ਮਰਿਆ ਹੋਇਆ। |
| ਮਰਗ਼ੂਬ | : | (ਅ) | ਮਨਪਸੰਦ, ਮਨਭਾਉਂਦਾ, ਪਸੰਦੀਦਾ। |
| ਮਰਜ਼ੀ | | (ਅ) | ਰਜ਼ਾ, ਮਨਜ਼ੂਰੀ, ਆਗਿਆ, ਖ਼ਾਹਿਸ਼, ਇਕਰਾਰ। |
| ਮਰਤੂਬ | : | (ਅ) | ਗਿੱਲਾ, ਸਿੱਲ੍ਹਾ ਭਿੱਜਿਆ ਹੋਇਆ। |
| ਮਰਦਾਨਗੀ | : | (ਫ਼) | ਬਹਾਦਰੀ, ਸੂਰਮਗਤੀ। |
| ਮਰਦਾਨਾ | | (ਫ਼) | ਮਰਦ ਨਾਲ ਸਬੰਧਿਤ, ਦਲੇਰੀ ਨਾਲ, ਮਰਦਾਂ ਲਈ ਕੋਈ ਨਿਸਚਿਤ ਥਾਂ। |
| ਮਰਦਾਨਾਵਾਰ | | (ਫ਼) | ਬਹਾਦਰਾਂ ਵਾਂਗ। |
| ਮਰਦੂਦ | | (ਅ) | ਰੱਦ ਕੀਤਾ ਗਿਆ, ਭੈੜਾ। |
| ਮਰਿਹਮਤ | | (ਅ) | ਕਿਰਪਾ, ਮਿਹਰਬਾਨੀ। |
| ਮਰੀਜ਼ | | (ਅ) | ਰੋਗੀ, ਬੀਮਾਰ। |
| ਮਰਯਮ | | (ਅ) | ਕੰਵਾਰੀ, ਨੇਕ, ਈਸਾ ਜੀ ਦੀ ਮਾਤਾ। |
| ਮਲਕ | : | (ਅ) | ਫ਼ਰਿਸ਼ਤਾ। |
| ਮਲਖ਼ | : | (ਫ਼) | ਟਿੱਡੀ। |
| ਮਲਊਨ | | (ਅ) | ਮਰਦੂਦ, ਲਾਅਣਤ ਕੀਤਾ ਗਿਆ। |
| ਮਲਿਕਾ | | (ਅ) | ਰਾਣੀ, ਬਾਦਸ਼ਾਹ ਦੀ ਪਤਨੀ। |
| ਮਲਕੀਅਤ | | (ਅ) | ਜਾਇਦਾਦ। |
| ਮਲਾਇਕ | | (ਅ) | ਫ਼ਰਿਸ਼ਤੇ, ਮਲਕ ਦਾ ਬਹੁ-ਵਚਨ। |
| ਮਲਾਹ | : | (ਅ) | ਮਾਂਝੀ, ਕਿਸ਼ਤੀਬਾਨ। |
| ਮਲਾਹਜ਼ਾ | : | (ਅ) | ਦੇਖਣਾ, ਨਿਰੀਖਣ। |
| ਮਲਾਜ਼ਮਤ | : | (ਅ) | ਨੌਕਰੀ। |
| ਮਲਾਮਤ | : | (ਅ) | ਡਾਂਟ, ਡਪਟ, ਬੁਰਾ ਭਲਾ। |

| | | |
|---|---|---|
| ਮਲਾਲ | (ਅ) | ਰੰਜ, ਅਫ਼ਸੋਸ। |
| ਮਵਾਦ : | (ਅ) | ਮਾਦਾ ਦਾ ਬਹੁ ਵਚਨ, ਰਾਧ, ਰਧੌੜਾ। |
| ਮਾਇਲ | (ਅ) | ਝੁਕਿਆ ਹੋਇਆ, ਥੋੜ੍ਹਾ ਜਿਹਾ, ਆਸ਼ਿਕ, ਤਵੱਜੋ ਦੇਣ ਵਾਲ਼ਾ। |
| ਮਾਸ਼ਾ | (ਫ਼) | ਅੱਠ ਰੱਤੀ ਵਜਨ। |
| ਮਾਹਰ | (ਫ਼) | ਤਜਰਬੇਕਾਰ। |
| ਮਾਜਦ | (ਅ) | ਆਦਰਯੋਗ, ਸਤਿਕਾਰਯੋਗ, ਬਜ਼ੁਰਗ। |
| ਮਾਜਰਾ | (ਅ) | ਵਾਰਦਾਤ, ਬੀਤੇ ਦਾ ਹਾਲ। |
| ਮਾਜ਼ੀ | (ਅ) | ਭੂਤ ਕਾਲ, ਬੀਤਿਆ ਹੋਇਆ। |
| ਮਾਤ | (ਫ਼) | ਹਾਰ, ਸ਼ਿਕਸਤ। |
| ਮਾਤਮ | (ਅ) | ਸੋਗ। |
| ਮਾਦਰ | (ਫ਼) | ਮਾਂ, ਮਾਤਾ। |
| ਮਾਦਰਜ਼ਾਦ | (ਫ਼) | ਜਨਮ ਤੋਂ। |
| ਮਾਂਦਗੀ | (ਫ਼) | ਥਕਾਨ, ਰੋਗ। |
| ਮਾਦਰੀ | (ਫ਼) | ਮਾਤਰੀ, ਜਨਮ ਤੋਂ, ਮਾਂ ਨਾਲ ਸਬੰਧਿਤ। |
| ਮਾਦਾ | (ਫ਼) | ਮਦੀਨ, ਇਸਤਰੀ। |
| ਮਾਦਾਹ | (ਅ) | ਹਰ ਚੀਜ਼ ਦੀ ਅਸਲ ਜਿਸ ਤੋਂ ਕੋਈ ਸ਼ੈ ਬਣਾਈ ਜਾਵੇ, ਯੋਗਤਾ, ਜੌਹਰ। |
| ਮਾਨੰਦ | (ਫ਼) | ਜੈਸਾ। |
| ਮਾਨੂਸ | (ਅ) | ਪਸੰਦ, ਹਿੱਲਿਆ ਰਲ਼ਿਆ, ਜਾਣਕਾਰ। |
| ਮਾਬੈਨ | (ਅ) | ਵਿਚ, ਦਰਮਿਆਨ, ਵਿਚਾਲੇ। |
| ਮਾਯੂਸ | (ਅ) | ਨਾਉਮੀਦ, ਨਿਰਾਸ਼। |
| ਮਾਲ | (ਅ) | ਧਨ, ਦੌਲਤ, ਵਿਓਪਾਰ ਦੀਆਂ ਚੀਜ਼ਾਂ, ਡੰਗਰ, ਅਸਬਾਬ। |
| ਮਾਲਿਕ | (ਅ) | ਸਾਹਿਬ, ਪਤੀ, ਰੱਬ, ਕਾਬਜ਼, ਮੁਖ਼ਤਿਆਰ। |
| ਮਾਲਿਕਾਨਾ | (ਅਫ਼) | ਬਤੌਰ ਮਾਲਿਕ ਦੇ। |
| ਮਾਲਗੁਜ਼ਾਰੀ | (ਅਫ਼) | ਮਾਲੀਆ, ਢਾਲ਼। |
| ਮਾਲਦਾਰ | (ਅਫ਼) | ਧਨੀ, ਦੌਲਤਮੰਦ। |
| ਮਾਲਾ ਮਾਲ | (ਫ਼) | ਬਹੁਤ, ਲਬਾ ਲਬ ਭਰਿਆ ਹੋਇਆ। |

| | | |
|---|---|---|
| ਮਾਲਿਸ਼ | (ਫ਼) | ਮਲ਼ਣਾ, ਰਗੜਨਾ। |
| ਮਾਲੀਅਤ | (ਫ਼) | ਪੂੰਜੀ, ਸਰਮਾਇਆ, ਕੀਮਤ। |
| ਮਿਆਦ | (ਅ) | ਮੁੱਦਤ, ਵਾਇਦੇ ਦੀ ਮੁੱਦਤ, ਨਿਸਚਿਤ ਕੀਤਾ ਸਮਾਂ। |
| ਮਿਆਨਾ | (ਫ਼) | ਦਰਮਿਆਨਾ, ਵਿਚਕਾਰਲਾ। |
| ਮਿਸਰਅ | (ਅ) | ਮਿਸਰਾ, ਸ਼ਿਅਰ ਦਾ ਅੱਧਾ ਭਾਗ। |
| ਮਿਸਾਲ | (ਅ) | ਨਮੂਨਾ, ਉਦਾਹਰਨ। |
| ਮਿਹਤਰ | (ਫ਼) | ਅਮੀਰ, ਵੱਡਾ ਸਰਦਾਰ। |
| ਮਿਹਨਤ | (ਅ) | ਕਸ਼ਟ, ਕੋਸ਼ਿਸ਼, ਮਜ਼ਦੂਰੀ, ਮੁਸ਼ੱਕਤ, ਕੰਮ ਦਾ ਭਾੜਾ। |
| ਮਿਹਰਬਾਨ | (ਫ਼) | ਪਿਆਰ ਕਰਨ ਵਾਲ਼ਾ, ਦਿਆਲੂ, ਦੋਸਤ, ਯਾਰ, ਕਿਰਪਾਲੂ। |
| ਮਿਹਰਬਾਨੀ | (ਫ਼) | ਧਿਆਨ, ਕਿਰਪਾ, ਪਿਆਰ। |
| ਮਿਹਮਾਨ | (ਫ਼) | ਜੋ ਵਿਅਕਤੀ ਕੁਝ ਸਮੇਂ ਦੇ ਲਈ ਕਿਸੇ ਦੇ ਪਾਸ ਠਹਿਰੇ, ਦਾਅਵਤ 'ਤੇ ਆਉਣ ਵਾਲ਼ਾ, ਪ੍ਰਾਹੁਣਾ। |
| ਮਿਹਰਾਬ | (ਅ) | ਡਾਟ, ਉਹ ਕਮਾਨੀਦਾਰ ਥਾਂ ਜਿੱਥੇ ਖੜ੍ਹੋ ਕੇ ਅਮਾਮ ਨਮਾਜ਼ ਪੜ੍ਹਾਉਂਦਾ ਹੈ। |
| ਮਿਹਰ | (ਅ) | ਉਹ ਧਨ ਜਿਹੜਾ ਮੁਸਲਮਾਨ ਨਿਕਾਹ ਦੇ ਸਮੇਂ 'ਤੇ ਇਸਤਰੀ ਨੂੰ ਦੇਣਾ ਨਿਸਚਿਤ ਕੀਤਾ ਜਾਵੇ। |
| ਮਿਹਰ | (ਫ਼) | ਮੁਹੱਬਤ, ਦੋਸਤੀ, ਕਿਰਪਾ। |
| ਮਿਕਦਾਰ | (ਅ) | ਅੰਦਾਜ਼ਾ, ਭਾਰ, ਸੰਖਿਆ। |
| ਮਿਕਰਾਜ਼ | (ਅ) | ਕੈਂਚੀ, ਕਤਰੀ। |
| ਮਿਜ਼ਰਾਬ | (ਅ) | ਸਾਜ਼ ਵਜਾਉਣ ਦਾ ਛੱਲਾ। |
| ਮਿਜ਼ਾਜ | (ਅ) | ਤਬੀਅਤ, ਆਦਤ, ਨਾਜ਼ ਨਖ਼ਰਾ। |
| ਮਿਜਾਜ਼ | (ਅ) | ਮਾਇਆ, ਸਚਾਈ ਤੋਂ ਉਲਟ, ਝੂਠ। |
| ਮਿਜਾਜ਼ੀ | (ਅ) | ਫ਼ਰਜ਼ੀ, ਝੂਠੀ, ਨਕਲੀ। |
| ਮਿੰਨਤ | (ਅ) | ਖ਼ੁਸ਼ਾਮਦ, ਅਹਿਸਾਨ, ਆਜਜ਼ੀ। |
| ਮਿੰਬਰ : | (ਅ) | ਥੜ੍ਹਾ, ਤਕਰੀਰ ਕਰਨ ਦੀ ਥੜ੍ਹਾ, ਮਸੀਤ ਵਿਚ ਖ਼ੁਤਬਾ ਕਰਨ ਲਈ ਥੜ੍ਹਾ। |
| ਮਿਰਜ਼ਾ | (ਫ਼) | ਇਹ ਸ਼ਬਦ ਅਸਲ ਵਿਚ ਮੀਰਜ਼ਾ ਹੈ, ਸ਼ਹਿਜ਼ਾਦਾ, ਰਾਜਕੁਮਾਰ। |

| | | |
|---|---|---|
| ਮਿਲਕ | (ਅ) | ਜਾਗੀਰ, ਜਾਇਦਾਦ। |
| ਮਿਲਤ | (ਅ) | ਸੰਪ੍ਰਦਾ, ਫ਼ਿਰਕਾ, ਦੀਨ, ਧਰਮ, ਮਜ਼ਹਬ। |
| ਮੀਆਂ | (ਫ਼) | ਸਰਦਾਰ, ਮਾਲਿਕ, ਪਤੀ, ਉਸਤਾਦ, ਦੋਸਤ, ਹਜ਼ੂਰ, ਪੁੱਤਰ। |
| ਮੀਨਾ | (ਫ਼) | ਸ਼ੀਸ਼ਾ, ਸ਼ਰਾਬ ਦੀ ਬੋਤਲ ਜਾਂ ਸੁਰਾਹੀ। |
| ਮੀਰ | (ਫ਼) | ਅਫ਼ਸਰ, ਆਗੂ, ਸਰਦਾਰ, ਸ਼ਹਿਜ਼ਾਦਾ। |
| ਮੀਰਾਸ | (ਅ) | ਵਿਰਸਾ, ਵਿਰਾਸਤ। |
| ਮੁਆਮਲਾ | (ਅ) | ਮਾਮਲਾ, ਕੰਮ ਕਾਜ, ਵਾਕਿਆ, ਝਗੜਾ। |
| ਮੁਅਜਜ਼ | (ਅ) | ਇੱਜ਼ਤਦਾਰ। |
| ਮੁਅਜਜ਼ਾ | (ਅ) | ਕਰਾਮਾਤ, ਉਹ ਕੰਮ ਜਿਹੜਾ ਕਿ ਮਨੁੱਖੀ ਤਾਕਤ ਤੋਂ ਬਾਹਰ ਹੋਵੇ। |
| ਮੁਅਤਬਰ | (ਅ) | ਭਰੋਸੇ ਦੇ ਯੋਗ, ਦਰੁਸਤ, ਸਹੀ। |
| ਮੁਅਤਲ | (ਅ) | ਨਿਲੰਬਤ, ਬੇਕਾਰ, ਕੁਝ ਸਮੇਂ ਲਈ ਕੰਮ ਤੋਂ ਹਟਾ ਦੇਣਾ। |
| ਮੁਆਈਨਾ | (ਅ) | ਨਿਰੀਖਣ, ਜਾਚ ਪੜਤਾਲ, ਆਪਣੀਆਂ ਅੱਖਾਂ ਨਾਲ ਦੇਖਣਾ। |
| ਮੁਆਸ਼ | (ਅ) | ਰੋਜ਼ੀ, ਗੁਜ਼ਾਰੇ ਦਾ ਸਾਧਨ। |
| ਮੁਆਹਦਾ | (ਅ) | ਆਪਸੀ ਇਕਰਾਰ। |
| ਮੁਆਫ਼ | (ਅ) | ਬਰੀ, ਬਖ਼ਸ਼ਣਾ, ਖ਼ਿਮਾ, ਆਜ਼ਾਦੀ, ਰਿਹਾ। |
| ਮੁਆਫ਼ੀ | (ਅਫ਼) | ਰਿਹਾਈ, ਉਹ ਭੋਂਇ ਜਿਸ ਦਾ ਮਾਲੀਆ ਸਰਕਾਰ ਵੱਲੋਂ ਮੁਆਫ਼ ਹੋਵੇ। |
| ਮੁਸ਼ਕ | (ਫ਼) | ਕਸਤੂਰੀ, ਕਾਲ਼ਾ, ਸਿਆਹ। |
| ਮੁਸ਼ੱਕਤ | (ਅ) | ਮਿਹਨਤ, ਮਜ਼ਦੂਰੀ। |
| ਮੁਸ਼ਤ | (ਫ਼) | ਮੁੱਠੀ, ਥੋੜ੍ਹੀ ਜਿਹੀ ਵਸਤੂ। |
| ਮੁਸਤਹਿਕ | (ਅ) | ਹੱਕਦਾਰ, ਯੋਗ। |
| ਮੁਸਤਹਿਕਮ | (ਅ) | ਪੱਕਾ, ਮਜ਼ਬੂਤ। |
| ਮੁਸਤਕਿਲ | (ਅ) | ਪੱਕਾ, ਮਜ਼ਬੂਤ, ਅਟੱਲ, ਹਮੇਸ਼ਾ, ਪੱਕਾ ਪਦ। |
| ਮੁਸਤਜ਼ਾਦ | (ਅ) | ਛਿਓਢ, ਅਰੂਜ਼ ਅਨੁਸਾਰ ਉਹ ਗ਼ਜ਼ਲ ਜਿਸ ਦੇ ਹਰ ਮਿਸਰੇ ਜਾਂ ਸ਼ਿਅਰ ਤੋਂ ਬਾਅਦ ਇਹੋ ਜਿਹਾ ਵਾਧੂ ਟੁਕੜਾ ਲੱਗਿਆ ਹੋਵੇ ਜਿਹੜਾ ਕਿ ਇਸ ਮਿਸਰੇ ਦੇ |

ਪਹਿਲੇ ਅਤੇ ਆਖ਼ਰੀ ਰੁਕਨ ਦੇ ਬਰਾਬਰ ਹੋਵੇ।

| | | | |
|---|---|---|---|
| ਮੁਸਤਫ਼ਾ | | (ਅ) | ਇੰਤਖ਼ਾਬ ਕੀਤਾ ਹੋਇਆ, ਚੁਣਿਆ ਹੋਇਆ, ਮੁਹੰਮਦ ਸਾਹਿਬ ਦਾ ਲਕਬ। |
| ਮੁਸ਼ਤਭਾ | : | (ਅ) | ਸ਼ੱਕੀ, ਜਿਸ ਵਿਚ ਸ਼ੱਕ ਹੋਵੇ। |
| ਮੁਸ਼ਤਰਕ | : | (ਅ) | ਸਾਂਝਾ, ਸ਼ਰੀਕ, ਸ਼ਰੀਕ ਕੀਤਾ ਗਿਆ। |
| ਮੁਸਤਰਦ | | (ਅ) | ਰੱਦ ਕੀਤਾ ਗਿਆ। |
| ਮੁਸ਼ਤਰੀ | | (ਅ) | ਖ਼ਰੀਦਾਰ। |
| ਮੁਸਮੱਮ | | (ਅ) | ਪੱਕਾ, ਮਜ਼ਬੂਤ। |
| ਮੁਸੱਰਤ | : | (ਅ) | ਖ਼ੁਸ਼ੀ। |
| ਮਸਲਸਲ | : | (ਅ) | ਨਿਰੰਤਰ, ਲਗਾਤਾਰ। |
| ਮੁਸਲਮਾਨ | : | (ਫ਼) | ਮੁਸਲਿਮ, ਮੋਮਿਨ। |
| ਮੁਸਵਿੱਰ | | (ਅ) | ਚਿਤ੍ਰਕਾਰ, ਰੰਗ ਭਰਨ ਵਾਲ਼ਾ, ਮੂਰਤ ਬਣਾਉਣ ਵਾਲ਼ਾ। |
| ਮੁਸ਼ਕਿਲ | | (ਅ) | ਉਲਝਿਆ ਹੋਇਆ, ਔਖਾ, ਸਖ਼ਤ, ਪੇਚਦਾਰ। |
| ਮੁਸ਼ਤਾਕ | | (ਅ) | ਚਾਹਵਾਨ। |
| ਮੁਸਨਿੱਫ | | (ਅ) | ਲੇਖਕ ਕਿਸੇ ਪੁਸਤਕ ਆਦਿ ਦਾ। |
| ਮੁਸੱਲਾ | : | (ਅ) | ਨਮਾਜ਼ ਪੜ੍ਹਨ ਲਈ ਵਰਤਿਆ ਜਾਂਦਾ ਕੱਪੜਾ ਆਦਿ। |
| ਮੁਸਵੱਦਾ | | (ਅ) | ਖਰੜਾ। |
| ਮੁਸਾਇਰਾ | | (ਅ) | ਕਵੀ ਦਰਬਾਰ। |
| ਮੁਸਾਹਿਬ | : | (ਅ) | ਖ਼ਾਸ ਮਿੱਤਰ, ਨਾਲ ਉੱਠਣ ਬੈਠਣ ਵਾਲ਼ੇ। |
| ਮੁਸਾਫ਼ਿਰ | : | (ਅ) | ਸਫ਼ਰ ਕਰਨ ਵਾਲ਼ਾ, ਪਰਦੇਸੀ। |
| ਮੁਸ਼ਾਬਹਤ | : | (ਅ) | ਬਰਾਬਰੀ। |
| ਮੁਸੀਬਤ | : | (ਅ) | ਦਿੱਕਤ, ਔਖ, ਕਸ਼ਟ, ਹਾਦਸਾ। |
| ਮੁਸ਼ੀਰ | : | (ਅ) | ਸਲਾਹ ਦੇਣ ਵਾਲ਼ਾ, ਮਸ਼ਵਰਾ ਦੇਣ ਵਾਲ਼ਾ। |
| ਮਹੁਕਮ | : | (ਅ) | ਮਜ਼ਬੂਤ, ਪਾਇਦਾਰ। |
| ਮਹੁਤਰਮ | : | (ਅ) | ਜਿਸ ਦੀ ਇੱਜ਼ਤ ਕੀਤੀ ਜਾਵੇ, ਮਾਣ ਯੋਗ, ਆਦਰ ਯੋਗ। |
| ਮੁਹਦਿੱਸ | : | (ਅ) | ਹਦੀਸ ਦਾ ਜਾਣਕਾਰ। |

| | | | |
|---|---|---|---|
| ਮੁਹੱਬਤ | : | (ਅ) | ਪਿਆਰ, ਇਸ਼ਕ। |
| ਮੁਹਰ | | (ਫ਼) | ਮੁੰਦਰੀ, ਅਸ਼ਰਫ਼ੀ, ਕਿਸੇ ਚੀਜ਼ 'ਤੇ ਖੁਦਿਆ ਹੋਇਆ ਨਾ, ਛਾਪ। |
| ਮੁਹੱਰਿਰ | : | (ਅ) | ਲਿਖਣ ਵਾਲ਼ਾ। |
| ਮੁਹਲਤ | : | (ਅ) | ਦੇਰ, ਵਕਫ਼ਾ, ਵਿਹਲ, ਫ਼ੁਰਸਤ, ਸਮਾਂ। |
| ਮੁਹਤਾਜ | : | (ਅ) | ਹਾਜਤ ਮੰਦ, ਲੋੜਕੂ, ਉਪਲੰਗ। |
| ਮੁਹਤਾਤ | : | (ਅ) | ਹਰ ਮਾਮਲੇ ਵਿਚ ਅਹਿਤਿਆਤ ਵਰਤਣ ਵਾਲ਼ਾ, ਸੰਕੋਚਵਾਨ। |
| ਮੁਹਾਫ਼ਿਜ਼ | | (ਅ) | ਨਿਗਰਾਨ, ਹਿਫ਼ਾਜ਼ਿਤ ਕਰਨ ਵਾਲ਼ਾ। |
| ਮੁਹਾਰ | | (ਫ਼) | ਥੋਤੇ ਦੀ ਨਕੇਲ ਦੀ ਰੱਸੀ। |
| ਮੁਹਾਰਤ | | (ਅ) | ਕਾਰੀਗਰੀ, ਲਿਆਕਤ, ਅਭਿਆਸ, ਮਸ਼ਕ। |
| ਮੁਹਾਲ | | (ਅ) | ਅਣਹੋਣੀ, ਅਸੰਭਵ। |
| ਮੁਹਾਵਰਾ | | (ਅ) | ਮੁਹਾਰਤ, ਅਖਾਣ। |
| ਮੁਹਸਿਨ | | (ਅ) | ਅਹਿਸਾਨ ਕਰਨ ਵਾਲ਼ਾ। |
| ਮੁਹਿੱਮ | | (ਅ) | ਭਾਰੀ ਕੰਮ, ਮਾਅਰਕੇ ਦਾ ਕੰਮ, ਯੁੱਧ। |
| ਮੁਹਰਮ | | (ਅ) | ਇੱਜ਼ਤ ਦਿੱਤੀ ਗਈ, ਮਹੀਨਾ ਜਿਸ ਵਿਚ ਅਮਾਮ ਹੁਸੈਨ ਸ਼ਹੀਦ ਹੋਏ, ਹਿਜਰੀ ਵਰ੍ਹੇ ਦਾ ਪਹਿਲਾ ਮਹੀਨਾ, ਇਜ਼ਤ। |
| ਮਹਿਰਮ | | (ਅ) | ਰਾਜ਼ਦਾਰ, ਹਮਰਾਜ਼, ਇਹੋ ਜਿਹਾ ਕਰੀਬੀ ਰਿਸ਼ਤੇਦਾਰ ਜਿਸ ਦੇ ਨਾਲ ਨਿਕਾਹ ਜਾਇਜ਼ ਨਾ ਹੋਵੇ। |
| ਮੁਕੱਦਸ | | (ਅ) | ਪਾਕ, ਪਵਿੱਤਰ। |
| ਮੁਕੱਦਮ | | (ਅ) | ਪਹਿਲ ਵਾਲ਼ਾ, ਕਦੀਮ, ਇੱਜ਼ਤਦਾਰ, ਪਿੰਡ ਦਾ ਨੰਬਰਦਾਰ, (ਰਾਜੇ ਸ਼ੀਂਹ ਮੁਕੱਦਮ ਕੁੱਤੇ-ਗੁਰੂ ਨਾਨਕ) |
| ਮੁਕੱਦਮਾ | : | (ਅ) | ਨਾਲਿਸ਼, ਦਾਅਵਾ। |
| ਮੁਕੱਦਰ | : | (ਅ) | ਨਸੀਬਾ, ਕਿਸਮਤ, ਪਹਿਲਾਂ ਤੋਂ ਲਿਖਿਆ ਹੋਇਆ। |
| ਮੁਕੱਮਲ | | (ਅ) | ਪੂਰਾ, ਸਾਰਾ। |
| ਮੁਕੱਰਰ | | (ਅ) | ਤੈਅ ਕੀਤਾ ਹੋਇਆ, ਨਿਸਚਿਤ ਕੀਤਾ, ਨਿਯੁਕਤ ਕੀਤਾ। |
| ਮੁਕੱਰਿਰ | : | (ਅ) | ਭਾਸ਼ਣ ਦੇਣ ਵਾਲਾ, ਤਕਰੀਰ ਕਰਨ ਵਾਲ਼ਾ, |

ਵਕਤਾ।

| | | |
|---|---|---|
| ਮੁਕੱਵੀ | (ਅ) | ਤਾਕਤ ਜਾਂ ਕੁਵੱਤ ਦੇਣ ਵਾਲ਼ਾ। |
| ਮੁਕੱਫ਼ਾ | (ਅ) | ਕਾਫ਼ੀਏਦਾਰ। |
| ਮਕਾਬਲਾ | (ਅ) | ਲੜਾਈ, ਜੰਗ, ਆਮਣੇ ਸਾਹਮਣੇ ਟਾਕਰਾ, ਬਰਾਬਰੀ, ਪੜਤਾਲ, ਜਾਂਚ। |
| ਮੁਕਾਮ | (ਅ) | ਠਹਿਰਨ ਦੀ ਥਾਂ, ਠਿਕਾਣਾ, ਮੌਕਾ। |
| ਮੁਕੀਮ | (ਅ) | ਰਹਿਣ ਵਾਲ਼ਾ, ਕਿਆਮ ਕਰਨ ਵਾਲ਼ਾ, ਵਾਸੀ। |
| ਮੁਕੇਸ਼ | (ਫ਼) | ਸੋਨੇ ਚਾਂਦੀ ਦੇ ਤਾਰ, ਸੋਨੇ ਚਾਂਦੀ ਦੇ ਤਾਰਾਂ ਦਾ ਬਣਿਆ ਕੱਪੜਾ। |
| ਮੁਖ਼ਤਸਰ | (ਅ) | ਛੋਟਾ, ਸੰਖੇਪ। |
| ਮੁਖ਼ਤਲਿਬ | (ਅ) | ਵੱਖ, ਭਿੰਨ, ਜੁਦਾ, ਕਿਸਮ-ਕਿਸਮ ਦਾ। |
| ਮੁਖ਼ਬਰ | (ਅ) | ਖ਼ਬਰ ਦੇਣ ਵਾਲ਼ਾ, ਜਾਸੂਸ, ਸੂਹੀਆ। |
| ਮੁਖ਼ਮੱਸ | (ਅ) | ਉਹ ਕਵਿਤਾ ਜਿਸ ਦਾ ਹਰ ਬੰਦ ਪੰਜ ਮਿਸਰਿਆਂ ਦਾ ਹੋਵੇ। |
| ਮੁਖ਼ਤਾਰ | (ਅ) | ਸਰਪ੍ਰਸਤ, ਵਕੀਲ, ਆਗੂ, ਵਲੀ, ਇਖ਼ਤਿਆਰ ਪ੍ਰਾਪਤ ਬੰਦਾ। |
| ਮੁਖ਼ਲਿਸ | (ਅ) | ਸੱਚਾ, ਸੱਚਾ ਦੋਸਤ, ਖ਼ਾਲਿਸ। |
| ਮੁਖ਼ਾਤਬ | (ਅ) | ਜਿਸ ਨਾਲ ਗੱਲ ਕੀਤੀ ਜਾਵੇ। |
| ਮੁਖ਼ਾਲਿਫ਼ | (ਅ) | ਵਿਰੋਧੀ, ਮੁਦੱਈ, ਉਲਟੇ ਪਾਸੇ, ਦੁਸ਼ਮਣ। |
| ਮੁਖ਼ਾਲਿਫ਼ਤ | (ਅ) | ਵਿਰੋਧ, ਦੁਸ਼ਮਣੀ। |
| ਮੁਗ਼ਲ | (ਤੁ) | ਇਕ ਫ਼ਿਰਕਾ, ਮੱਧ ਏਸ਼ੀਆਈ ਤੁਰਕਸਤਾਨ ਦੀ ਇਕ ਕੌਮ। |
| ਮੁਗ਼ਾਲਤਾ | (ਅ) | ਭੁੱਲ ਚੁੱਕ, ਧੋਖਾ, ਗ਼ਲਤੀ ਲੱਗਣੀ। |
| ਮਚਲਕਾ | (ਤੁ) | ਲਿਖਤੀ ਇਕਰਾਰ, ਮੁਲਜ਼ਿਮ ਵੱਲੋਂ ਕਿਸੇ ਕੰਮ ਦੇ ਨਾਂ ਕਰਨ ਦਾ ਲਿਖਤੀ ਇਕਰਾਰ। |
| ਮੁਜੱਸਮ | (ਅ) | ਜਿਸਮ ਵਾਲ਼ਾ, ਸਿਰ ਤੋਂ ਪੈਰਾਂ ਤੀਕ, ਉਹ ਵਸਤੂ ਜਿਸ ਵਿਚ ਲੰਬਾਈ ਚੌੜਾਈ ਅਤੇ ਮੋਟਾਈ (ਜਾਂ ਗਹਿਰਾਈ) ਹੋਵੇ। |
| ਮੁਜਾਹਦ : | (ਅ) | ਕਾਫ਼ਰਾਂ ਦੇ ਨਾਲ ਜਹਾਦ ਕਰਨ ਵਾਲ਼ਾ, ਕੋਸ਼ਿਸ਼ ਕਰਨ ਵਾਲ਼ਾ। |

| | | |
|---|---|---|
| ਮੁਜ਼ਾਹਮਤ | (ਅ) | ਰੋਕ, ਮਨਾਹੀ। |
| ਮੁਜ਼ਤਰ | (ਅ) | ਬੇਚੈਨ, ਪ੍ਰੇਸ਼ਾਨ, ਤੜਫ਼ਣ ਵਾਲ਼ਾ, ਬੇਕਰਾਰ। |
| ਮੁਜ਼ਮੱਤ | (ਅ) | ਨਿਖੇਧੀ, ਬੁਰਾਈ। |
| ਮੁਜਰਿਮ | (ਅ) | ਜੁਰਮ ਕਰਨ ਵਾਲ਼ਾ। |
| ਮੁਜਰਾ | (ਅ) | ਕਟੌਤੀ, ਨਾਚ ਰੰਗ, ਸਲਾਮ ਕਰਨੀ। |
| ਮੁਜ਼ਾਰਅ | (ਅ) | ਵਾਹੀਕਾਰ ਜਾਂ ਕਿਸਾਨ ਜਿਸ ਨੂੰ ਜ਼ਿਮੀਂਦਾਰ ਜਦੋਂ ਚਾਹੇ ਕੱਢ ਦੇਵੇ। |
| ਮੁਜ਼ਿਰ | (ਅ) | ਹਾਨੀਕਾਰਕ। |
| ਮੁਤਅਸਬ | (ਅ) | ਤੁਅਸਬ ਕਰਨ ਵਾਲ਼ਾ। |
| ਮੁਤਹਰਿੱਕ | (ਅ) | ਹਰਕਤ ਕਰਨ ਵਾਲ਼ਾ, ਉਹ ਹਰਫ਼ ਜਿਸ 'ਤੇ ਜ਼ਬਰ, ਜ਼ੇਰ ਜਾਂ ਪੇਸ਼ ਹੋਵੇ। |
| ਮੁਨਤਖ਼ਬ | (ਅ) | ਚੁਣਿਆ ਹੋਇਆ। |
| ਮੁਨਤਜ਼ਿਮ | (ਅ) | ਪ੍ਰਬੰਧਕ, ਇੰਤਜ਼ਾਮ ਕਰਨ ਵਾਲ਼ਾ। |
| ਮੁਨਤਜਿਰ | (ਅ) | ਉਡੀਕਵਾਨ। |
| ਮੁਤਫ਼ਰਿਕ | (ਅ) | ਵੱਖ-ਵੱਖ, ਜੁਦਾ-ਜੁਦਾ। |
| ਮੁਤਬੱਨਾ | (ਅ) | ਗੋਦੀ ਲਿਆ ਹੋਇਆ, ਲੈ ਪਾਲ਼ਕ। |
| ਮੁਤਬਰਿੱਕ | (ਅ) | ਬਰਕਤ ਵਾਲ਼ਾ। |
| ਮੁਤਮਈਨ | (ਅ) | ਬੇਫ਼ਿਕਰ, ਤਸੱਲੀ। |
| ਮੁਤਰਜਮ | (ਅ) | ਤਰਜਮਾ ਕਰਨ ਵਾਲ਼ਾ, ਉਲੱਥਾਕਾਰ। |
| ਮੁਤਰਿਬ | (ਅ) | ਗਾਉਣ ਵਾਲ਼ਾ, ਗਵੱਈਆ। |
| ਮੁਤਰਿਬਾ | (ਅ) | ਗਾਉਣ ਵਾਲ਼ੀ। |
| ਮੁਤਲਕ | (ਅ) | ਬਿਲਕੁਲ, ਕਤਈ, ਆਜ਼ਾਦ। |
| ਮੁੱਤਹਿਦ | (ਅ) | ਮਿਲਿਆ ਹੋਇਆ। |
| ਮੁਤਕਾਰਿਬ | (ਅ) | ਅਰੂਜ਼ ਵਿਚ ਇਕ ਬਹਿਰ ਦਾ ਨਾਂ। |
| ਮੁਤਜ਼ਾਦ | (ਅ) | ਖ਼ਿਲਾਫ਼, ਉਲਟਾ, ਵੱਖਰਾ। |
| ਮੁਤਫ਼ਿਕ | (ਅ) | ਸਹਿਮਤ, ਰਜ਼ਾਮੰਦ, ਹਮਰਾਏ, ਹਮਖ਼ਿਆਲ। |
| ਮੁਤਫ਼ੱਕਰ | (ਅ) | ਫ਼ਿਕਰਮੰਦ, ਉਦਾਸ। |
| ਮੁਤਲਾਸ਼ੀ | (ਅ) | ਇਹ ਸ਼ਬਦ ਅਸਲ ਵਿਚ ਤੁਰਕੀ ਭਾਸ਼ਾ ਦੇ ਸ਼ਬਦ ਤਲਾਸ਼ 'ਤੇ ਬਣਾਇਆ ਗਿਆ ਹੈ। ਤਲਾਸ਼ ਤੋਂ |

ਸ਼ਬਦ ਤਲਾਸ਼ੀ ਸਹੀ ਬਣਦਾ ਹੈ ਪਰ ਇਹ ਸ਼ਬਦ ਵੀ ਚੱਲਦਾ ਹੈ- ਤਲਾਸ਼ ਜਾਂ ਭਾਲ਼ ਕਰਨ ਵਾਲ਼ਾ।

ਮੁਤਵਾਤਰ (ਅ) ਨਿਰੰਤਰ, ਲਗਾਤਾਰ।

ਮੁਤਾਬਿਕ : (ਅ) ਵਾਂਗ, ਅਨੁਸਾਰ, ਬਰਾਬਰ, ਯਥਾ ਯੋਗ।

ਮੁਤਾਲਿਆ (ਅ) ਗ਼ੌਰ, ਧਿਆਨ, ਕਿਸੇ ਚੀਜ਼ ਨੂੰ ਜਾਣਕਾਰੀ ਪ੍ਰਾਪਤ ਕਰਨ ਦੇ ਲਈ ਘੋਖਣਾ। ਪੁਸਤਕ ਪੜ੍ਹਣੀ, ਅਧਿਐਨ।

ਮੁਤਾਲਬਾ : (ਅ) ਮੰਗ, ਦਾਅਵਾ, ਆਪਣਾ ਹੱਕ ਚਾਹਣਾ, ਤਕਾਜ਼ਾ ਕਰਨਾ।

ਮੁੱਦਤ : (ਅ) ਮਿਆਦ, ਸਮਾਂ ਢਿੱਲ਼, ਜ਼ਮਾਨਾ।

ਮੁਦਲੱਲ : (ਅ) ਬਾਦਲੀਲ, ਠੀਕ, ਦਰੁਸਤ, ਦਲੀਲ ਨਾਲ ਸਿੱਧ ਕੀਤਾ ਹੋਇਆ।

ਮੁਦੱਈ : (ਅ) ਦਾਅਵਾ ਕਰਨ ਵਾਲ਼ਾ, ਵਿਰੋਧੀ, ਰਕੀਬ।

ਮੁਦੱਬਿਰ : (ਅ) ਤਦਬੀਰ ਕਰਨ ਵਾਲ਼ਾ, ਸਿਆਣਾ।

ਮੁਦੱਅ : (ਅ) ਭਾਵ, ਮੰਤਵ, ਮਕਸਦ, ਦਾਅਵਾ ਕੀਤਾ ਗਿਆ।

ਮੁਦਾਖ਼ਲਤ : (ਅ) ਦਖ਼ਲ।

ਮੁਦੱਾਅ ਅਲਿਆ (ਅ) ਜਿਸ ਕਿਸੇ 'ਤੇ ਦਾਅਵਾ ਕੀਤਾ ਗਿਆ ਹੋਵੇ।

ਮੁਦਾਵਾ (ਅ) ਇਲਾਜ, ਤਦਬੀਰ।

ਮੁਨਹਸਿਰ : (ਅ) ਨਿਰਭਰ, ਸਬੰਧਤ।

ਮੁਨਤਕਿਲ (ਅ) ਇਕ ਥਾਂ ਤੋਂ ਦੂਜੀ ਥਾਂ ਜਾਣ ਵਾਲ਼ਾ, ਜਾਂ ਗਿਆ ਹੋਇਆ, ਬਦਲਿਆ ਹੋਇਆ।

ਮੁਨਤਖ਼ਬ : (ਅ) ਚੁਣਿਆ ਹੋਇਆ।

ਮੁਨਵੱਰ : (ਅ) ਚਮਕਦਾਰ, ਰੌਸ਼ਨ।

ਮੁਨਸਿਫ਼ (ਅ) ਇਨਸਾਫ਼ ਕਰਨ ਵਾਲ਼ਾ,ਦੀਵਾਨੀ ਦਾ ਅਹੁਦੇਦਾਰ, ਜੱਜ।

ਮੁਨਸ਼ੀ : (ਅ) ਕਲਰਕ, ਲਿਖਣ ਵਾਲ਼ਾ।

ਮੁਨੱਕਾ : (ਅ) ਇਕ ਪ੍ਰਕਾਰ ਦੀ ਵੱਡੀ ਸੌਗੀ।

ਮੁਨਕਰ (ਅ) ਇਨਕਾਰੀ।

ਮੁਨਾਸਿਬ (ਅ) ਯੋਗ, ਲਾਇਕ, ਦਰੁਸਤ, ਠੀਕ, ਜਾਇਜ਼।

ਮੁਨਾਫ਼ਿਕ : (ਅ) ਨਫ਼ਾਕ ਰੱਖਣ ਵਾਲ਼ਾ, ਸ਼ਰਾਅ ਅਨੁਸਾਰ ਉਹ ਕੋਈ

| | | |
|---|---|---|
| | | ਜਿਹੜਾ ਕਿ ਦਿਖਾਵਾ ਮੁਸਲਮਾਨ ਹੋਣ ਦਾ ਕਰੇ ਪਰ ਦਿਲੋਂ ਨਾ ਹੋਵੇ। |
| ਮੁਨਾਫ਼ਰਤ | (ਅ) | ਆਪੋ ਵਿਚ ਨਫ਼ਰਤ ਕਰਨੀ। |
| ਮੁਨਾਫ਼ਾਅ | (ਅ) | ਮੁਨਾਫ਼ਾ, ਲਾਭ, ਫ਼ਾਇਦਾ। |
| ਮੁਫ਼ਸੱਲ | (ਅ) | ਖੋਲ੍ਹ ਕੇ ਦੱਸਿਆ ਗਿਆ, ਬਾਤਫ਼ਸੀਲ ਦਸਿਆ ਗਿਆ। |
| ਮੁਫ਼ਤ | (ਫ਼) | ਬਿਨਾ ਕੀਮਤ ਤੋਂ, ਨਾਹੱਕ, ਬੇਫ਼ਾਇਦਾ, ਨਿਰਸ਼ੁਲਕ। |
| ਮੁਫ਼ਤਖ਼ੋਰ | (ਫ਼) | ਬਿਨਾ ਮਿਹਨਤ ਤੋਂ ਖਾਣ ਵਾਲ਼ਾ। |
| ਮੁਫ਼ਤੀ | (ਅ) | ਫ਼ਤਵਾ ਦੇਣ ਵਾਲ਼ਾ। |
| ਮੁਫ਼ਲਿਸ | (ਅ) | ਕੰਗਾਲ, ਗ਼ਰੀਬ। |
| ਮੁਫ਼ਾਦ | (ਅ) | ਲਾਭ, ਨਫ਼ਾ, ਫ਼ਾਇਦਾ। |
| ਮੁਫ਼ੀਦ | (ਅ) | ਫ਼ਾਇਦੇਮੰਦ, ਲਾਭ ਦੇਣ ਵਾਲ਼ਾ। |
| ਮੁਬਤਲਾ | (ਅ) | ਫਸਿਆ ਹੋਇਆ, ਉਲਝਿਆ ਹੋਇਆ, ਫੜਿਆ ਹੋਇਆ। |
| ਮੁਬਾਰਕ | (ਅ) | ਨੇਕ, ਬਰਕਤ ਦੇਣ ਵਾਲ਼ਾ। |
| ਮੁਬਾਲਗ਼ਾ | (ਅ) | ਅਤਿਕਥਨੀ। |
| ਮੁਮਕਿਨ | (ਅ) | ਸੰਭਵਤਾ, ਹੋਣ ਯੋਗ। |
| ਮੁਮਤਾਜ਼ | (ਅ) | ਚੁਣਿਆ ਗਿਆ, ਪ੍ਰਸਿੱਧ, ਇੱਜ਼ਤਦਾਰ। |
| ਮੱਮਾ | (ਫ਼) | ਇਸਤਰੀ ਦੀਆਂ ਛਾਤੀਆਂ, ਚੂਚੀ। |
| ਮੁਰਤਹਨ | (ਅ) | ਜਿਸ ਦੇ ਪਾਸ ਰਹਿਣ ਕੀਤਾ ਜਾਵੇ, ਰਹਿਣ ਕੀਤਾ ਗਿਆ। |
| ਮੁਰਤਜ਼ਾ | (ਅ) | ਪਸੰਦੀਦਾ, ਹਜ਼ਰਤ ਅਲੀ ਦਾ ਲਕਬ। |
| ਮੁਰਮੱਤ | (ਅ) | ਵਿਗੜੇ ਨੂੰ ਸੰਵਾਰਨਾ, ਕਿਸੇ ਚੀਜ਼ ਦੀ ਖ਼ਰਾਬੀ ਠੀਕ ਕਰਨੀ। ਸਜ਼ਾ, ਮਾਰ ਕੁਟਾਈ, ਸੋਧ। |
| ਮੁਰੱਵਤ | (ਅ) | ਲਿਹਾਜ਼, ਮਾਨਵਤਾ। |
| ਮੁਰਸ਼ਿਦ | (ਅ) | ਪੀਰ, ਉਸਤਾਦ, ਚਾਲਕ, ਰਾਹ ਦਿਖਾਉਣ ਵਾਲ਼ਾ। |
| ਮੁਰਗ਼ਾਬੀ : | (ਫ਼) | ਪਾਣੀ 'ਤੇ ਤੈਰਦਾ ਰਹਿਣ ਵਾਲ਼ਾ ਇਕ ਪੰਛੀ। |
| ਮੁਰਦਾ : | (ਫ਼) | ਮਰਿਆ ਹੋਇਆ, ਬੇਜਾਨ ਹੋਇਆ। |
| ਮੁਰਦਾਰ | (ਫ਼) | ਲੋਥ। |

| | | | |
|---|---|---|---|
| ਮੁਰੱਬਾ | | (ਅ) | ਉਹ ਫ਼ਲ ਆਦਿ ਜਿਸ ਨੂੰ ਖੰਡ ਦਾ ਸ਼ੀਰਾ ਮਿਲਾ ਕੇ ਰੱਖਿਆ ਹੋਇਆ ਹੋਵੇ। |
| ਮੁਰਬੱਅ | | (ਅ) | ਵਰਗ ਆਕਾਰ। |
| ਮੁਰਾਕਬਾ | | (ਅ) | ਸੋਚ ਵਿਚਾਰ, ਗਿਆਨ ਧਿਆਨ ਦੀ ਸਮਾਧੀ। |
| ਮੁਰਾਦ | : | (ਅ) | ਮੰਤਵ, ਮਕਸਦ, ਮਤਲਬ, ਮੰਨਤ, ਮਨਸ਼ਾ। |
| ਮੁਰੀਦ | | (ਅ) | ਚੇਲਾ, ਧਾਰਮਿਕ, ਸ਼ਾਗਿਰਦ, ਤਾਬੇਦਾਰ। |
| ਮਰੀਜ਼ | | (ਅ) | ਰੋਗੀ, ਬੀਮਾਰ। |
| ਮੁਲਹਿਦ | | (ਅ) | ਬੇਦੀਨ, ਰਾਹ ਤੋਂ ਫਿਰਨ ਵਾਲ਼ਾ, ਕਾਫ਼ਰ। |
| ਮੁਲਕ | | (ਅ) | ਦੇਸ, ਲੋਕ। |
| ਮੁਲਜ਼ਮ | | (ਅ) | ਦੋਸ਼ੀ। |
| ਮੁਲਤਵੀ | | (ਅ) | ਦੇਰ ਕਰਨ ਵਾਲ਼ਾ, ਅੱਗੇ ਪਾਇਆ ਹੋਇਆ, ਫੇਰ 'ਤੇ ਪਾ ਦੇਣਾ। |
| ਮੁਲਕੀ | | (ਅ) | ਮੁਲਕ ਦਾ, ਵਤਨੀ। |
| ਮੁਲੱਮਾ | | (ਅ) | ਸੋਨਾ ਜਾਂ ਚਾਂਦੀ ਚੜ੍ਹਾਇਆ ਹੋਇਆ, ਬਾਹਰੋ ਟੀਪ ਟਾਪ। |
| ਮੁੱਲਾ | | (ਤੁ) | ਆਲਿਮ ਫ਼ਾਜ਼ਿਲ, ਮਸੀਤ ਵਿਚ ਨਮਾਜ਼ ਪੜ੍ਹਾਣ ਵਾਲ਼ਾ। |
| ਮੁਲਾਇਮ | | (ਅ) | ਕੂਲ਼ਾ, ਨਰਮ। |
| ਮੁਲਾਇਮਤ | | (ਅ) | ਨਰਮੀ, ਕੂਲ਼ਾਪਣ। |
| ਮੁਲਾਹਜ਼ਾ | | (ਅ) | ਨਿਰੀਖਣ, ਧਿਆਨ, ਗ਼ੌਰ, ਦੇਖਣਾ। |
| ਮੁਲਾਕਾਤ | | (ਅ) | ਮੇਲ, ਮਿਲਾਪ, ਜਾਣ ਪਹਿਚਾਣ। |
| ਮੁਲਾਜ਼ਿਮ | | (ਅ) | ਨੌਕਰ। |
| ਮੁਵੱਕਲ | : | (ਅ) | ਉਹ ਕੋਈ ਜਿਹੜਾ ਵਕੀਲ ਨਿਯੁਕਤ ਕਰੇ। |
| ਮੁਵਾਫ਼ਿਕ | | (ਅ) | ਅਨੁਸਾਰ, ਅਨੁਕੂਲ, ਮੁਤਾਬਕ। |
| ਮੁਵੱਰਖ਼ | | (ਅ) | ਇਤਿਹਾਸ ਲਿਖਣ ਵਾਲ਼ਾ। |
| ਮੂਜਿਬ | : | (ਅ) | ਕਾਰਨ, ਯੋਗ, ਅਨੁਸਾਰ। |
| ਮੂਜ਼ੀ | : | (ਅ) | ਸਤਾਉਣ ਵਾਲ਼ਾ, ਦੁੱਖ ਦੇਣ ਵਾਲ਼ਾ। |
| ਮੂਰਿਸ | | (ਅ) | ਵਸੀਅਤ ਕਰਨ ਵਾਲ਼ਾ, ਜਿਸ ਕਿਸੇ 'ਤੇ ਵਿਰਾਸਤ ਮਿਲੇ। |

| | | |
|---|---|---|
| ਮੇਅਦਾ | (ਅ) | ਪੇਟ ਵਿਚ ਇਕ ਥੈਲੀ ਜਿਸ ਵਿਚ ਜਾ ਕੇ ਭੋਜਨ ਹਜ਼ਮ ਹੁੰਦਾ ਹੈ। |
| ਮੇਖ਼ | (ਫ਼) | ਕੀਲ। |
| ਮੇਜ਼ | (ਅ) | ਟੇਬਲ, ਲਿਖਣ ਪੜ੍ਹਣ ਜਾਂ ਭੋਜਨ ਆਦਿ ਕਰਨ ਲਈ ਉੱਚੀ ਚੋਕੀ। |
| ਮੇਜ਼ਬਾਨ | (ਅ) | ਦਾਅਵਤ ਦੇਣ ਵਾਲ਼ਾ। |
| ਮੇਵਾਹ | (ਫ਼) | ਮੇਵਾ, ਫ਼ਲ। |
| ਮੈਦਾਹ | (ਫ਼) | ਮੈਦਾ, ਬਾਰੀਕ ਆਟਾ। |
| ਮੈਦਾਨ | (ਫ਼) | ਪੱਧਰ ਧਰਤੀ। |
| ਮੋਮ | (ਫ਼) | ਕੂਲ਼ਾ, ਨਰਮ, ਉਹ ਨਰਮ ਅਤੇ ਚਿਕਣੀ ਵਸਤ ਜੋ ਕਿ ਮਖੀਰ ਮਾਖਿਉਂ ਦੇ ਨਾਲ ਇਕੱਤਰ ਕਰਦੀ ਹੈ। |
| ਮੋਮਿਨ | (ਅ) | ਈਮਾਨ ਲਿਆਣ ਵਾਲ਼ਾ, ਮੁਸਲਮਾਨ। |
| ਮੌਸਮ | (ਅ) | ਸਮਾਂ, ਵਕਤ, ਜ਼ਮਾਨਾ, ਗਤ, ਰੁੱਤ। |
| ਮੌਸਮੀ | (ਅ) | ਰੁੱਤ ਦਾ, ਮੌਸਮ ਦਾ, ਮੌਕੇ ਦਾ। |
| ਮੌਕਅ | (ਅ) | ਮੌਕਾ, ਖ਼ਾਸ ਥਾਂ, ਖ਼ਾਸ ਸਮਾਂ, ਘਟਨਾ ਸਥਾਨ। |
| ਮੌਜ | (ਅ) | ਲਹਿਰ, ਉਮੰਗ, ਜੋਸ਼। |
| ਮੌਜ਼ਅ | (ਅ) | ਮੌਜ਼ਾ, ਪਿੰਡ, ਥਾਂ। |
| ਮੌਜ਼ਾ | (ਫ਼) | ਬੂਟ, ਜੁੱਤੀ, ਚਮੜੇ ਦੀ ਜਰਾਬ, ਜਰਾਬ। |
| ਮੌਜੂਦ | (ਅ) | ਹਾਜ਼ਰ, ਉਪਲਬਧ, ਬਰਕਰਾਰ, ਕਾਇਮ। |
| ਮੌਲਵੀ | (ਅ) | ਦੀਨ ਦਾ ਗਿਆਨ ਰੱਖਣ ਵਾਲ਼ਾ, ਅਧਿਆਪਕ। |
| ਮੌਲਾ | (ਫ਼) | ਮਾਲਿਕ, ਰੱਬ। |
| ਮੌਲਾਨਾ | (ਅ) | ਸਾਡੇ ਮਾਲਿਕ। |

# ਯ

| ਸ਼ਬਦ | | ਮੂਲ | ਅਰਥ |
|---|---|---|---|
| ਯਕੁਮ | : | (ਫ਼) | ਪਹਿਲੀ, ਮਹੀਨੇ ਦੀ ਪਹਿਲੀ ਤਰੀਕ। |
| ਯਕਤਾ | : | (ਫ਼) | ਬੇਮਿਸਾਲ, ਨਿਰਾਲਾ, ਇਕੱਲਾ। |
| ਯਕਮੁਸ਼ਤ | : | (ਫ਼) | ਇਕੱਠਾ, ਕੁੱਲ, ਸਾਰੇ ਦਾ ਸਾਰਾ, ਸਭ। |
| ਯਕੀਨ | : | (ਅ) | ਭਰੋਸਾ, ਇਤਬਾਰ। |
| ਯਕੀਨਨ | : | (ਅ) | ਜ਼ਰੂਰੀ, ਬੇਸ਼ੱਕ, ਯਕੀਨੀ ਤੌਰ 'ਤੇ। |
| ਯਖ਼ | | (ਫ਼) | ਬਰਫ਼, ਬਹੁਤ ਸੀਤ। |
| ਯਖ਼ਨੀ | : | (ਫ਼) | ਸ਼ੋਰਬਾ, ਮਾਸ ਦੀ ਤਰੀ। |
| ਯਗਾਨਾ | : | (ਫ਼) | ਸਕਾ, ਜਿਹੜਾ ਬੇਗਾਨਾ ਨਾ ਹੋਵੇ, ਬੇਨਜ਼ੀਰ। |
| ਯਜ਼ਦਾਨ | : | (ਫ਼) | (ਯਜ਼ਦਾਂ) ਪਰਮਾਤਮਾ, ਨੇਕੀ ਅਤੇ ਸੁੱਖ ਦਾ ਸਿਰਜਕ। |
| ਯਤੀਮ | : | (ਅ) | ਪਿਤਾ ਬਾਹਰਾ, ਜਿਸ ਦਾ ਬਾਪ ਮਰ ਗਿਆ ਹੋਵੇ, ਅਨਾਥ। |
| ਯਰਗ਼ਮਾਲ | : | (ਫ਼) | ਜੇਤੂ ਬਾਦਸ਼ਾਹ ਵੱਲੋਂ ਹਾਰੇ ਬਾਦਸ਼ਾਹ ਦਾ ਕੋਈ ਨਿਕਟ ਵਰਤੀ ਅੱਗੋਂ ਲਈ ਠੀਕ ਵਰਤਾਓ ਦੀ ਜ਼ਮਾਨਤ ਵਜੋਂ ਰਖਿਆ ਗਿਆ ਯਰਗ਼ਮਾਲ ਕਿਹਾ ਜਾਂਦਾ ਸੀ। ਫਰੌਤੀ ਲਈ ਰੱਖਿਆ ਬੰਦਾ ਵੀ ਯਰਗ਼ਮਾਲ ਹੀ ਕਿਹਾ ਜਾਂਦਾ ਹੈ। |
| ਯਰਕਾਨ | : | (ਅ) | ਪੀਲ਼ੀਆ, ਇਕ ਰੋਗ। |
| ਯਲਗ਼ਾਰ | : | (ਤੁ) | ਧਾਵਾ, ਦੁਸ਼ਮਨ, ਦਲਾਂ 'ਤੇ ਹਮਲਾ। |
| ਯਾਸ | : | (ਅ) | ਨਿਰਾਸ਼ਾ, ਡਰ, ਨਾਉਮੀਦੀ। |
| ਯਾਕੂਤ | : | (ਅ) | ਕੀਮਤੀ ਪੱਥਰ। |
| ਯਾਦ | : | (ਫ਼) | ਚੇਤਾ, ਖ਼ਿਆਲ। |
| ਯਾਦਗਾਰ | : | (ਫ਼) | ਨਿਸ਼ਾਨੀ। |
| ਯਾਰ | : | (ਫ਼) | ਦੋਸਤ, ਮਿੱਤਰ, ਮਹਿਬੂਬ। |

| | | |
|---|---|---|
| ਯਾਰਾਨਾ | (ਫ਼) | ਦੋਸਤੀ, ਮੁਹੱਬਤ। |
| ਯਾਰੀ | (ਫ਼) | ਦੋਸਤੀ। |
| ਯਾਲ | (ਤੁ) | ਘੋੜੇ ਦੀ ਗਰਦਨ ਦੇ ਲੰਬੇ-ਲੰਬੇ ਵਾਲ਼। |
| ਯੂਸਫ਼ | (ਅ) | ਇਕ ਪੈਗ਼ੰਬਰ ਦਾ ਨਾਂ ਜੋ ਕਿ ਬਹੁਤ ਸੁੰਦਰ ਸੀ।<br>ਕੋਈ ਵੀ ਸੁੰਦਰ ਬੰਦਾ। |
| ਯੂਮ | (ਅ) | ਦਿਨ, ਰੋਜ਼। |

## ਰ

| | | | |
|---|---|---|---|
| ਰਈਅਤ | | (ਅ) | ਪਰਜਾ। |
| ਰਈਸ | | (ਅ) | ਸਰਦਾਰ, ਅਮੀਰ, ਧਨੀ। |
| ਰਸ਼ਕ | | (ਫ਼) | ਸਾੜਾ, ਰਕਾਬਤ। |
| ਰਸਦ | : | (ਫ਼) | ਰਸਤ, ਹਿੱਸਾ, ਰਾਸ਼ਨ, ਸੀਧਾ। |
| ਰਸਮ | : | (ਅ) | ਦਸਤੂਰ, ਰਿਵਾਜ਼। |
| ਰਸਤਾ | | (ਫ਼) | ਰਾਹ। |
| ਰਸਮੀ | | (ਅ) | ਆਮ, ਮਾਮੂਲੀ ਜਿਹੀ, ਰਿਵਾਜ਼ੀ। |
| ਰਸਾਈ | | (ਫ਼) | ਪਹੁੰਚ। |
| ਰਸਾਲਾ | | (ਅ) | ਨਿੱਕੀ ਪੁਸਤਕ, ਨਿਸ਼ਚਿਤ ਸਮੇਂ 'ਤੇ ਨਿਕਲ਼ਦੀ ਪੱਤ੍ਰਿਕਾ। |
| ਰਸੀਦ | | (ਫ਼) | ਪਹੁੰਚ, ਕਿਸੇ ਚੀਜ਼ ਦੇ ਵਸੂਲ ਹੋਣ ਦੀ ਲਿਖਤ। |
| ਰਸੂਖ਼ | | (ਅ) | ਮੇਲ ਮਿਲਾਪ, ਅਸਰ, ਪ੍ਰਭਾਵ। |
| ਰਸੂਲ | | (ਅ) | ਭੇਜਿਆ ਹੋਇਆ, ਰੱਬ ਵੱਲੋਂ ਪੈਗ਼ੰਬਰ। |
| ਰਹਨ | | (ਅ) | ਗਿਰਵੀ ਰੱਖੀ ਚੀਜ਼। |
| ਰਹਿਮ | : | (ਅ) | ਦਿਆ, ਤਰਸ। |
| ਰਹਿਮਤ | : | (ਅ) | ਮਿਹਰਬਾਨੀ, ਕਿਰਪਾ। |
| ਰਹਿਮਾਨ | : | (ਅ) | ਰਹਿਮ ਕਰਨ ਵਾਲ਼ਾ, ਮਿਹਰਬਾਨ। |
| ਰਹਿਲਤ | : | (ਅ) | ਮੌਤ, ਕੂਚ, ਚਲਾਣਾ। |
| ਰਹੀਮ | : | (ਅ) | ਰੱਬ ਲਈ ਇਕ ਵਿਸ਼ੇਸ਼ਣ, ਮਿਹਰਬਾਨ। |
| ਰਕਅਤ | : | (ਅ) | ਨਮਾਜ਼ ਦਾ ਇਕ ਭਾਗ, ਖੜ੍ਹੇ ਹੋਣ ਤੋਂ ਬੈਠਣ ਤਕ ਜਿਸ ਵਿਚ ਇਕ ਰਕੂਅ ਆ ਜਾਵੇ। |
| ਰਕਸ | : | (ਅ) | ਨ੍ਰਿਤ, ਮੁਜਰਾ, ਨਾਚ, ਉੱਛਲਣਾ, ਕੁੱਦਣਾ। |

| | | |
|---|---|---|
| ਰਕਮ | (ਅ) | ਸੰਖਿਆ, ਲਿਖਤ, ਹਿੰਦਸਾ, ਧੰਨ, ਰੁਪਿਆ। |
| ਰਕਬਾ | (ਫ਼) | ਜ਼ਮੀਨ, ਘਿਰਿਆ ਹੋਇਆ ਥਾਂ, ਪਿੰਡ ਨਾਲ ਸਬੰਧਿਤ ਜ਼ਮੀਨ, ਖੇਤਰਫ਼ਲ। |
| ਰੱਕਾਸਾ : | (ਅ) | ਨਾਚੀ। |
| ਰਕਾਬ | (ਅ) | ਲੋਹੇ ਦਾ ਉਹ ਘੇਰਾ ਮਾਤਰ ਜਿਹੜਾ ਕਿ ਘੋੜੇ ਦੀ ਕਾਠੀ ਤੋਂ ਦੋਵੇਂ ਪਾਸੇ ਲਟਕਿਆ ਰਹਿੰਦਾ ਹੈ ਅਤੇ ਸਵਾਰ ਦੇ ਪੈਰ ਰੱਖਣ ਅਤੇ ਘੋੜੇ 'ਤੇ ਸਵਾਰ ਹੋਣ ਲਈ ਵਰਤਿਆ ਜਾਂਦਾ ਹੈ। |
| ਰਕਾਬਤ | (ਅ) | ਵਿਰੋਧ, ਇਕ ਹੀ ਪ੍ਰੇਮਿਕਾ ਦੇ ਚਾਹੁਣ ਵਾਲਿਆਂ ਵਿਚਕਾਰ ਦੀ ਵਿਰੋਧ ਭਾਵਨਾ। |
| ਰਕਾਬੀ | (ਫ਼) | ਥਾਲ਼ੀ, ਪਲੇਟ। |
| ਰਕੀਬ | (ਅ) | ਰਾਖੀ ਕਰਨ ਵਾਲ਼ਾ, ਵਿਰੋਧੀ, ਹਮ ਪੇਸ਼ਾ, ਇਕ ਹੀ ਪ੍ਰੇਮਿਕਾ ਦੇ ਪ੍ਰੇਮੀ ਆਪੋ ਵਿਚ ਰਕੀਬ ਕਹੇ ਜਾਂਦੇ ਹਨ। |
| ਰਕੂਅ | (ਅ) | ਨਮਾਜ਼ ਵਿਚ ਗੋਡਿਆਂ 'ਤੇ ਹੱਥ ਰੱਖ ਕੇ ਝੁਕਣਾ। |
| ਰੁਖ਼ਸਤਾਨਾ | (ਫ਼) | ਉਹ ਰਕਮ ਜਿਹੜੀ ਕਿ ਚੱਲਦੇ ਸਮੇਂ ਕਿਸੇ ਰਈਸ ਦੇ ਦਰਬਾਰ ਤੋਂ ਬਖ਼ਸ਼ੀ ਜਾਵੇ। |
| ਰਖ਼ਨਾ | (ਫ਼) | ਛੇਦ, ਸੁਰਾਖ਼, ਐਬ, ਨੁਕਸ, ਰੁਕਾਵਟ। |
| ਰਗ | (ਫ਼) | ਨਾੜ, ਨਬਜ਼, ਨਸ। |
| ਰੰਗ | (ਫ਼) | ਰੰਗ, ਰੂਪ, ਅੰਦਾਜ਼, ਕਿਸਮ, ਰੌਣਕ, ਸੁਆਦ, ਖੇਡ ਕੁੱਦ, ਖ਼ੁਸ਼ੀ, ਨੱਚਣਾ, ਗਾਉਣਾ। |
| ਰੰਗਰੇਜ਼ | (ਫ਼) | ਲਲਾਰੀ। |
| ਰੰਗੀਨ | (ਫ਼) | ਰੰਗਦਾਰ, ਰੰਗੀਲਾ। |
| ਰੰਗੀਨੀ | (ਫ਼) | ਦਿਖਾਵਾ, ਸ਼ੇਖੀ, ਖ਼ੁਸ਼ ਮਜ਼ਾਜੀ। |
| ਰੰਜ | (ਫ਼) | ਅਫ਼ਸੋਸ, ਦੁੱਖ, ਨਾਰਾਜ਼ਗੀ। |
| ਰੰਜਸ਼ | (ਫ਼) | ਵਿਗਾੜ, ਨਾਰਾਜ਼ਗੀ, ਗ਼ੁੱਸਾ। |
| ਰਜ਼ਮ | (ਫ਼) | ਜੰਗ, ਮਅਰਕਾ। |
| ਰਜ਼ਾ | (ਅ) | ਮਰਜ਼ੀ, ਆਗਿਆ। |
| ਰੱਜ਼ਾਕ | (ਅ) | ਰਿਜ਼ਕ ਪਹੁੰਚਾਣ ਵਾਲ਼ਾ, ਪਰਮਾਤਮਾ। |
| ਰਜ਼ਾਕਾਰ | (ਅਫ਼) | ਵਾਲੰਟੀਅਰ, ਆਪਣੀ ਮਰਜ਼ੀ ਦੇ ਨਾਲ ਕੋਈ ਸੇਵਾ ਕਰਨ ਵਾਲ਼ਾ। |

| | | |
|---|---|---|
| ਰਜ਼ਾਮੰਦ | (ਅਫ਼) | ਰਾਜ਼ੀ, ਸਹਿਮਤ, ਖ਼ੁਸ਼। |
| ਰੰਜੀਦਾ | (ਅ) | ਨਾਰਾਜ਼ਗੀ, ਦੁਖੀ, ਉਦਾਸ। |
| ਰੰਜੀਦਗੀ | (ਫ਼) | ਰੰਜਸ਼, ਨਾਰਾਜ਼ਗੀ, ਦੁੱਖ। |
| ਰਜ਼ੀਲ | (ਅ) | ਕਮੀਨਾ, ਪਾਜੀ। |
| ਰੰਜੂਰ | (ਫ਼) | ਅਸਲ ਸ਼ਬਦ ਰੰਜਵਰ ਸੀ, ਉਦਾਸ। |
| ਰੱਦ | (ਅ) | ਮੋੜਨਾ, ਵਾਪਸ ਕਰਨਾ, ਇਨਕਾਰ, ਪੁਸ਼ਟੀ ਨਾ ਕਰਨੀ। |
| ਰੱਦਹ | (ਫ਼) | ਰਦਾ, ਇਕ ਚਿਣਾਈ ਤੋਂ ਮਗਰੋਂ ਦੂਸਰੀ ਚਿਣਾਈ ਤੋਰਨ ਲਈ ਇੱਟ ਰੱਖਣੀ, ਕਤਾਰ। |
| ਰੰਦਾਹ | (ਫ਼) | ਰੰਦਾ, ਤਰਖਾਣ ਦਾ ਇਕ ਸੰਦ। |
| ਰੱਦੀ | (ਫ਼) | ਖ਼ਰਾਬ, ਨਾਕਾਰ, ਨਿਕੰਮਾ, ਕਾਗ਼ਜ਼। |
| ਰਦੀਫ਼ | (ਅ) | ਇਕ ਘੋੜੇ ਜਾਂ ਊਠ 'ਤੇ ਪਿੱਛੇ ਬੈਠਣ ਵਾਲ਼ਾ ਸਵਾਰ, ਪਿੱਛੇ ਦੀ ਫ਼ੌਜ, ਉਹ ਸ਼ਬਦ ਜਿਹੜਾ ਕਿ ਗ਼ਜ਼ਲ ਜਾਂ ਕਸੀਦੇ ਆਦਿ ਦੇ ਮਿਸਰਿਆਂ ਦੇ ਅੰਤ 'ਤੇ ਕਾਫ਼ੀਏ ਦੇ ਪਿੱਛੇ ਵਾਰ-ਵਾਰ ਆਵੇ। |
| ਰਦੋ ਬਦਲ | (ਅ) | ਉਲਟ ਪੁਲਟ, ਤਬਦੀਲੀ। |
| ਰਫ਼ਤਾ : | (ਫ਼) | ਗਿਆ ਹੋਇਆ, ਬੀਤਿਆ ਹੋਇਆ, ਮਰਿਆ ਹੋਇਆ, ਖੋਇਆ ਹੋਇਆ। |
| ਰਫ਼ਤਾਰ | (ਫ਼) | ਚਾਲ। |
| ਰਫ਼ਤਾ-ਰਫ਼ਤਾ | (ਫ਼) | ਹੌਲ਼ੀ-ਹੌਲ਼ੀ, ਹੁੰਦਿਆਂ-ਹੁੰਦਿਆਂ। |
| ਰਫ਼ਅ | (ਅ) | ਰਫ਼ਾਅ, ਦੂਰ ਕਰਨਾ, ਰੁਕਿਆ ਰਹਿਣਾ, ਛੱਡਣਾ। |
| ਰਫ਼ਾਕਤ | (ਅ) | ਸਾਥ, ਦੋਸਤੀ। |
| ਰਫ਼ਅ ਦਫ਼ਅ | (ਅ) | ਰਫ਼ਾ ਦਫ਼ਾ, ਹੱਟ ਹਟਾ ਕਰਨਾ, ਮੁਆਫ਼ ਕਰਨਾ, ਦੂਰ ਕਰਨਾ। |
| ਰਫ਼ੀਕ : | (ਅ) | ਦੋਸਤ, ਸਾਥੀ, ਮੁਸਾਹਿਬ, ਸੰਗੀ ਸਾਥੀ। |
| ਰਫ਼ੂ : | (ਅ) | ਪਾਟੇ ਹੋਏ ਕੱਪੜੇ ਦੀ ਧਾਗੇ ਨਾਲ ਮੁਰੰਮਤ। |
| ਰਫ਼ੂਗਰ : | (ਅਫ਼) | ਰਫ਼ੂ ਦਾ ਕੰਮ ਕਰਨ ਵਾਲ਼ਾ। |
| ਰੱਬ | (ਅ) | ਪਾਲ਼ਣਹਾਰਾ, ਮਾਲਕ, ਪਰਮਾਤਮਾ। |
| ਰਬਤ | (ਅ) | ਮੇਲ ਮਿਲਾਪ, ਪਿਆਰ, ਸਬੰਧ। |
| ਰਬਾਬ | (ਅ) | ਇਕ ਸਾਜ਼ ਦਾ ਨਾਂ। |

| | | | |
|---|---|---|---|
| ਰਬੀਅ | | (ਅ) | ਹਾੜ੍ਹੀ ਦੀ ਫ਼ਸਲ। |
| ਰਮਕ | | (ਅ) | ਥੋੜ੍ਹੀ ਜਿਹੀ ਜਾਨ, ਆਖ਼ਰੀ ਸਾਹ। |
| ਰਮਜ਼ | | (ਅ) | ਇਸ਼ਾਰਾ, ਸੰਕੇਤ, ਭੇਤ, ਅੰਦਰਲੀ ਗੱਲ। |
| ਰਮਲ | | (ਅ) | ਜੋਤਿਸ਼, ਅਰੂਜ਼ ਵਿਚ ਇਕ ਬਹਿਰ ਦਾ ਨਾਂ। |
| ਰਵਿਸ਼ | | (ਫ਼) | ਤੌਰ ਤਰੀਕਾ, ਢੰਗ, ਬਾਗ਼ ਦੀ ਪਟੜੀ। |
| ਰਵਾ | | (ਫ਼) | ਦਰੁਸਤ, ਜਾਇਜ਼। |
| ਰਵਾਂ | | (ਫ਼) | ਵਹਿੰਦਾ ਜਾਂ ਵਗਦਾ ਹੋਇਆ, ਤੇਜ਼, ਘਾਸੇ ਪਿਆ ਹੋਇਆ। |
| ਰਵਾਇਤ | | (ਅ) | ਕਥਾ, ਕਿਸੇ ਗੱਲ ਦੀ ਨਕਲ, ਪ੍ਰਗਟਾਵਾ, ਬੀਤੀ ਵਰਤੀ, ਗਾਥਾ, ਕਿਸੇ ਦੀ ਕੋਈ ਗੱਲ ਨੂੰ ਦੁਹਰਾਉਣਾ, ਪੁਰਾਣਾ ਕਿੱਸਾ। |
| ਰਵਾਜ | | (ਅ) | ਰਸਮ, ਦਸਤੂਰ, ਫ਼ੈਸ਼ਨ। |
| ਰਵਾਜੀ | | (ਅ) | ਰਸਮੀ, ਚਾਲੂ, ਮਾਮੂਲੀ। |
| ਰਵਾਨਗੀ | | (ਫ਼) | ਚਲਾਨ, ਤੁਰ ਪੈਣਾ। |
| ਰਵਾਨਾ | | (ਫ਼) | ਚੱਲ ਪੈਣਾ, ਚੱਲਣਾ, ਗਿਆ ਹੋਇਆ, ਭੇਜਿਆ ਹੋਇਆ। |
| ਰਵਾਨੀ | | (ਫ਼) | ਵਹਾ, ਤੇਜ਼ੀ। |
| ਰਵੀ | | (ਅ) | ਕਾਫ਼ੀਏ ਦਾ ਸਭ ਤੋਂ ਪਿਛਲਾ ਵਾਰ-ਵਾਰ ਆਉਣ ਵਾਲ਼ਾ ਅੱਖਰ। |
| ਰਾਇ | | (ਅ) | ਮਸ਼ਵਰਾ, ਤਜਵੀਜ਼, ਵੋਟ, ਵਿਚਾਰ, ਖ਼ਿਆਲ। |
| ਰਾਇਜ | | (ਅ) | ਦਸਤੂਰ, ਅਨੁਸਾਰ, ਆਮ, ਚਾਲੂ। |
| ਰਾਸਤ | | (ਫ਼) | ਸਿੱਧਾ, ਸੱਜਾ, ਦਰੁਸਤ, ਸੱਚਾ, ਈਮਾਨਦਾਰ, ਦਿਆਨਤਦਾਰ। |
| ਰਾਸਤਾ | : | (ਫ਼) | ਰਾਹ, ਪਹਾ, ਤਰੀਕਾ, ਢੰਗ, ਸੜਕ, ਦੁਕਾਨਾਂ ਦੀ ਇਕ ਕਤਾਰ। |
| ਰਾਸਤੀ | | (ਫ਼) | ਸੱਚਾਈ, ਈਮਾਨਦਾਰੀ, ਸਿੱਧਾ ਹੋਣਾ, ਸਹੀ। |
| ਰਾਹ | | (ਫ਼) | ਰਾਸਤਾ, ਢਬ, ਤਦਬੀਰ, ਮੌਕਾ। |
| ਰਾਹਤ | : | (ਅ) | ਸੁੱਖ, ਆਰਾਮ, ਖ਼ੁਸ਼ੀ, ਕਸ਼ਟ ਤੋਂ ਮੁਕਤੀ। |
| ਰਾਹਨ | : | (ਅ) | ਰਹਨ ਕਰਨ ਵਾਲ਼ਾ, ਵੇਚ ਦੇਣ ਵਾਲ਼ਾ। |
| ਰਾਹਬਰ | | (ਫ਼) | ਰਾਹ ਦੱਸਣ ਵਾਲ਼ਾ। |

| | | |
|---|---|---|
| ਰਾਹਦਾਰੀ | (ਫ਼) | ਰਾਹ ਦੀ ਚੌਂਕੀਦਾਰੀ, ਰਾਹ ਦਾ ਟੈਕਸ, ਰਾਹ 'ਚੋਂ ਲੰਘ ਜਾਣ ਦੀ ਆਗਿਆ ਦੀ ਲਿਖਤ। |
| ਰਾਹੀ | (ਫ਼) | ਮੁਸਾਫ਼ਿਰ, ਪਾਂਧੀ। |
| ਰਾਕਮ | (ਅ) | ਕਾਤਬ, ਲਿਖਣ ਵਾਲ਼ਾ। |
| ਰਾਜ਼ | (ਫ਼) | ਭੇਤ, ਲੁਕੀ ਛਿਪੀ ਗੱਲ। |
| ਰਾਜ਼ਦਾਂ | (ਫ਼) | ਭੇਤ ਦਾ ਜਾਣਨ ਵਾਲ਼ਾ। |
| ਰਾਜ਼ਿਕ | (ਅ) | ਰਿਜ਼ਕ ਦੇਣ ਵਾਲ਼ਾ, ਪਾਲ਼ਣਹਾਰ। |
| ਰਾਜ਼ੀ | (ਅ) | ਸਹਿਮਤ, ਰਜ਼ਾਮੰਦ, ਖ਼ੁਸ਼। |
| ਰਾਤਬ | (ਅ) | ਕਿਸੇ ਪਾਲ਼ਤੂ ਜਾਨਵਰ ਦੀ ਰੋਜ਼ਾਨਾ ਖ਼ੁਰਾਕ। |
| ਰਾਨ | (ਫ਼) | ਪੱਟ, ਲੱਤ ਦਾ ਗੋਡੇ ਤੋਂ ਉੱਪਰਲਾ ਭਾਗ। |
| ਰਾਬਤਾ | (ਅ) | ਲਗਾਓ, ਸਬੰਧ, ਮੇਲ ਮਿਲਾਪ। |
| ਰਿਆ | (ਅ) | ਮਕਰ ਫ਼ਰੇਬ, ਧੋਖਾ, ਜ਼ਾਹਰਦਾਰੀ। |
| ਰਿਆਇਆ | (ਅ) | ਪਰਜਾ। |
| ਰਿਆਇਤ | (ਅ) | ਲਿਹਾਜ਼, ਨਰਮੀ, ਕਮੀ, ਰਹਿਮ। |
| ਰਿਆਇਤੀ | (ਅ) | ਸਿਫ਼ਾਰਸ਼ੀ, ਜਿਸ ਦੇ ਨਾਲ ਕੁਝ -ਕੁਝ ਨਰਮੀ ਵਰਤੀ ਜਾਵੇ। |
| ਰਿਆਸਤ | (ਅ) | ਰਾਜ, ਹਕੂਮਤ। |
| ਰਿਆਕਾਰ | (ਫ਼) | ਫ਼ਰੇਬੀ, ਧੋਖੇਬਾਜ਼। |
| ਰਿਆਜ਼ਤ | (ਅ) | ਮਿਹਨਤ, ਭਗਤੀ। |
| ਰਿਆਜ਼ੀ | (ਅ) | ਗਣਿਤ ਦਾ ਇਲਮ। |
| ਰਿਸ਼ਵਤ | (ਅ) | ਵੱਢੀ, ਨਾਜਾਇਜ਼ ਭੇਟਾ ਨਾਜਾਇਜ਼ ਨਜ਼ਰਾਨਾ। |
| ਰਿਸ਼ਤਾ | (ਫ਼) | ਧਾਗਾ, ਸੂਤ ਦੀ ਤੰਦ, ਨਾਤਾ, ਸਬੰਧ, ਨੇੜਤਾ। |
| ਰਿਹਾ | (ਫ਼) | ਆਜ਼ਾਦ, ਛੁੱਟਿਆ ਹੋਇਆ, ਮੁਕਤੀ ਪ੍ਰਾਪਤ। |
| ਰਿਹਾਈ | (ਫ਼) | ਮੁਕਤੀ, ਆਜ਼ਾਦੀ, ਮੁਆਫ਼ੀ। |
| ਰਿਜ਼ਕ : | (ਅ) | ਰੋਜ਼ੀ, ਖ਼ੁਰਾਕ, ਦਾਣਾ ਪਾਣੀ। |
| ਰਿੰਦ | (ਫ਼) | ਆਵਾਰਾ, ਸ਼ਰਾਬੀ, ਜਿਸ ਬੰਦੇ ਦੀ ਬਾਹਰੀ ਦਿੱਖ ਖ਼ਰਾਬ ਹੋਵੇ ਪਰ ਅੰਦਰੋਂ ਨੇਕ ਹੋਵੇ। |
| ਰੀਹ | (ਅ) | ਉਹ ਹਵਾ ਜਿਹੜੀ ਕਿ ਪੇਟ ਵਿਚ ਘੁੰਮਦੀ ਹੈ ਅਤੇ ਜਿਸ ਦੀ ਖ਼ਰਾਬੀ ਦੇ ਕਾਰਨ ਸਰੀਰ ਦੇ ਜੋੜਾਂ ਵਿਚ |

ਪੀੜ ਹੋਣ ਲੱਗ ਜਾਂਦੀ ਹੈ।

| | | |
|---|---|---|
| ਰੁਸਤਮ | (ਅ) | ਈਰਾਨ ਦੇਸ ਦਾ ਇਕ ਪ੍ਰਸਿੱਧ ਪਹਿਲਵਾਨ। ਬਹਾਦਰ, ਸੂਰਮਾ। |
| ਰੁਸਵਾ | (ਫ਼) | ਬਦਨਾਮ, ਬੇਇੱਜ਼ਤ। |
| ਰੁਸਵਾਈ | (ਫ਼) | ਬਦਨਾਮੀ, ਬੇਇੱਜ਼ਤੀ। |
| ਰੁਕਨ | (ਅ) | ਸਥੰਭ, ਅਰੂਜ਼ ਵਿਚ ਬਹਿਰ ਦਾ ਇਕ ਭਾਗ, ਜ਼ਰੂਰੀ ਭਾਗ। |
| ਰੁਕਾਅ | (ਅ) | ਰੁਕਾ, ਖ਼ਤ, ਚਿੱਠੀ। |
| ਰੁਖ਼ | (ਫ਼) | ਮੁਖੜਾ, ਗੱਲ੍ਹ, ਪਾਸਾ। |
| ਰੁਖ਼ਸਤ | (ਅ) | ਆਗਿਆ, ਮਨਜ਼ੂਰੀ, ਛੁੱਟੀ। |
| ਰੁਖ਼ਸਾਰ | (ਫ਼) | ਗੱਲ੍ਹ। |
| ਰੁਜਅਤ | (ਅ) | ਵਾਪਸੀ, ਮੋੜਾ, ਪਤਨੀ ਨੂੰ ਤਲਾਕ ਦੇਣ ਉਪਰੰਤ ਮੁੜ ਪਤਨੀ ਬਣਾਉਣਾ। |
| ਰਜੂਅ | (ਅ) | ਵਾਪਸ ਹੋਣਾ, ਮੁੜ ਤਵੱਜੋ ਦੇਣੀ। |
| ਰੁਜਹਾਨ | (ਅ) | ਧਿਆਨ, ਝੁਕਾ। |
| ਰੁਤਬਾ | (ਅ) | ਰੁਤਬਾ, ਪਦ, ਆਦਰ, ਇੱਜ਼ਤ। |
| ਰੁਬਾਈ | (ਅ) | ਚੌਪਦੀ, ਚੌਬੋਲਾ, ਇਕ ਵਜ਼ਨ ਵਿਸ਼ੇਸ਼ ਵਿਚ ਚਾਰ ਮਿਸਰੇ। |
| ਰੁਮਾਲ | (ਫ਼) | ਮੂੰਹ ਸਾਫ਼ ਕਰਨ ਲਈ ਕੱਪੜਾ। |
| ਰੂ | (ਫ਼) | ਚੇਹਰਾ, ਰਿਆਇਤ, ਕਾਰਨ, ਸਾਹਮਣਾ। |
| ਰੁਸ਼ਨਾਈ | (ਫ਼) | ਚਾਨਣ, ਲਿਖਣ ਦੀ ਸਿਆਹੀ। |
| ਰੂਸਿਆਹ | (ਅਫ਼) | ਪਾਪੀ, ਬਦਕਾਰ, ਕਾਲ੍ਹੇ ਮੂੰਹ ਵਾਲ੍ਹਾ। |
| ਰੂਹ | (ਅ) | ਜਾਨ, ਆਤਮਾ, ਨਿਚੋੜ, ਨੀਤ। |
| ਰੂਹਾਨੀ | (ਅ) | ਆਤਮਕ, ਪਾਕ, ਪਵਿੱਤਰ, ਰੂਹ ਨਾਲ ਸਬੰਧਿਤ। |
| ਰੂਹਾਨੀਅਤ | (ਅ) | ਆਤਮਕ ਸ਼ਕਤੀ। |
| ਰੂਦਾਦ | (ਫ਼) | ਹਾਲਤ, ਵੇਰਵਾ, ਲਿਖਤ ਕਾਰਵਾਈ, ਰਿਪੋਰਟ। |
| ਰੂਨੁਮਾ | (ਫ਼) | ਪ੍ਰਗਟ ਹੋਣਾ, ਮੂੰਹ ਦਿਖਾਣਾ। |
| ਰੂਪੋਸ਼ | (ਫ਼) | ਭੂਮੀਗਤ, ਛੁਪਿਆ ਹੋਇਆ, ਨਕਾਬ ਪਹਿਨਿਆ ਹੋਇਆ। |

| | | |
|---|---|---|
| ਰੂਬਕਾਰ | (ਫ਼) | ਸਾਹਮਣਾ, ਉਹ ਕਾਗ਼ਜ਼ ਜਿਹੜਾ ਕਿ ਹਾਕਮ ਦੇ ਸਾਹਮਣੇ ਫ਼ੈਸਲੇ ਦੇ ਲਈ ਲਿਖਿਆ ਜਾਵੇ, ਮੁਕੱਦਮੇ ਦੀ ਕਾਰਵਾਈ ਲਿਖਣ ਵਾਲ਼ਾ। |
| ਰੂਬਰੂ | (ਫ਼) | ਆਹਮਣੇ ਸਾਹਮਣੇ, ਸਨਮੁਖ, ਮੂਹੋ ਦੂਹੀ। |
| ਰੂਮਾਲ | (ਫ਼) | ਦੇਖੋ ਰੁਮਾਲ। |
| ਰੇਅਸ਼ਾ | (ਅ) | ਰੇਸ਼ਾ, ਕਾਂਬਾ, ਥਰਥਰਾਹਟ, ਇਕ ਰੋਗ। |
| ਰੇਸ਼ਮ | (ਫ਼) | ਇਕ ਕੀੜੇ ਦੀ ਬਣਾਈ ਤਾਰ 'ਚੋਂ ਬਣਿਆ ਕੱਪੜਾ। |
| ਰੇਸ਼ਾ | (ਫ਼) | ਧਾਗਾ, ਰਗ, ਨਾੜੀ, ਰੁੱਖ ਦੀਆਂ ਰਗਾਂ। |
| ਰੇਗ | (ਫ਼) | ਰੇਤਾ। |
| ਰੇਗਿਸਤਾਨ | (ਫ਼) | ਰੇਤਲਾ ਮੈਦਾਨ, ਮਾਰੂਸਥਲ, ਸਹਿਰਾ। |
| ਰੇਜ਼ਾ (ਰੇਜ਼ਾਹ) | (ਫ਼) | ਟੁਕੜਾ। |
| ਰੋਅਬ | (ਅ) | ਦਬਦਬਾ, ਧਾਂਕ, ਜਲਾਲ। |
| ਰੋਅਬਦਾਰ | (ਅਫ਼) | ਸ਼ਾਨ ਸ਼ੌਕਤ ਵਾਲ਼ਾ। |
| ਰੋਸ਼ਨਦਿਮਾਗ਼ | (ਫ਼) | ਬਹੁਤ ਸੂਝਵਾਨ। |
| ਰੌਸ਼ਨੀ | (ਫ਼) | ਚਾਨਣ, ਰੌਣਕ। |
| ਰੋਗ਼ਨ | (ਫ਼) | ਤੇਲ, ਘੀ, ਮੱਖਣ, ਵਾਰਸ਼ਿ, ਆਬਤਾਬ। |
| ਰੋਜ਼ | (ਫ਼) | ਵਾਰ, ਦਿਨ, ਤਰੀਕ। |
| ਰੋਜ਼ਮੱਰ੍ਹਾ : | (ਫ਼) | ਨਿੱਤ, ਆਏ, ਦਿਨ, ਬੋਲ ਚਾਲ, ਮੁਹਾਵਰਾ। |
| ਰੋਜ਼ਗਾਰ : | (ਫ਼) | ਜ਼ਮਾਨਾ, ਦੁਨੀਆ, ਨੌਕਰੀ, ਮੁਲਾਜ਼ਮਤ। |
| ਰੋਜ਼ਨਾਮਚਾ (ਰੋਜ਼ਨਾਮਾ) | ਫ਼) | ਰੋਜ਼ਾਨਾ ਦਾ ਹਾਲ ਦਰਜ ਕਰਨ ਦੀ ਪੁਸਤਕ। |
| ਰੋਜ਼ਾ : | (ਫ਼) | ਰੋਜ਼ਾ, ਸ਼ਰਅ ਅਨੁਸਾਰ ਖਾਣ ਪੀਣ ਅਤੇ ਸਹਿਵਾਸ ਤੋਂ ਪ੍ਰਹੇਜ਼, ਵਰਤ। |
| ਰੋਜ਼ਾਨਾ | (ਫ਼) | ਨਿੱਤ, ਹਰ ਰੋਜ਼, ਹਮੇਸ਼। |
| ਰੋਜ਼ੀ | (ਫ਼) | ਨਿੱਤ ਦੀ ਖ਼ੁਰਾਕ, ਮੁਲਾਜ਼ਮਤ। |
| ਰੋਜ਼ੀਨਾ : | (ਫ਼) | ਨਿੱਤ ਦਾ ਖ਼ਰਚ, ਰੋਜ਼ ਦੀ ਮਜ਼ਦੂਰੀ, ਵਜ਼ੀਫ਼ਾ। |
| ਰੌਸ਼ਨ : | (ਫ਼) | ਚਮਕਦਾਰ, ਚਾਨਣ, ਸਾਫ਼। |
| ਰੋਸ਼ਨਦਾਨ : | (ਫ਼) | ਧੂੰਆਂ ਨਿਕਲ਼ਣ ਜਾਂ ਹਵਾ ਧੁੱਪ ਆਉਣ ਦੇ ਲਈ ਮੋਘਾ। |
| ਰੋਸ਼ਨ ਦਿਮਾਗ਼ : | (ਫ਼) | ਚੰਗੇ ਦਿਮਾਗ਼ ਵਾਲ਼ਾ, ਸਿਆਣਾ, ਸਮਝਦਾਰ। |

| | | | |
|---|---|---|---|
| ਰੋਸ਼ਨੀ | | (ਫ਼) | ਚਮਕ, ਚਾਨਣਾ, ਰੌਣਕ। |
| ਰੌਜ਼ਾ | | (ਅ) | ਮਕਬਰਾ। |
| ਰੌਦਾਦ | : | (ਫ਼) | ਹਾਲਤ, ਕੈਫ਼ੀਅਤ। |
| ਰੌਨਕ | : | (ਫ਼) | ਰੌਣਕ, ਚਮਕ ਦਮਕ, ਤਾਜ਼ਗੀ, ਚਹਿਲ ਪਹਿਲ। |

# ਲ

| | | | |
|---|---|---|---|
| ਲਸ਼ਕਰ | | (ਫ਼) | ਫ਼ੌਜ, ਸੈਨਾ, ਛੌਣੀ, ਭੀੜ, ਦੱਲ। |
| ਲਹਿਜਾ | : | (ਅ) | ਸ਼ਬਦਾਂ ਦਾ ਉਚਾਰਨ, ਸੁਰ। |
| ਲਹਿਜ਼ਾ | : | (ਅ) | ਪਲ, ਦਮ ਭਰ, ਘੜੀ ਭਰ। |
| ਲਕਬ | | (ਅ) | ਉਪਾਧੀ, ਉਹ ਨਾਂ ਜਿਹੜਾ ਕਿਸੇ ਵਿਸ਼ੇਸ਼ ਸਿਫ਼ਤ ਕਰ ਕੇ ਹੋਵੇ। |
| ਲਕਵ੍ਹਾ | | (ਅ) | ਲਕਵਾ, ਇਕ ਰੋਗ ਜਿਸ ਵਿਚ ਮੁੱਖ ਵਿਗੜ ਜਾਂਦਾ ਹੈ। |
| ਲੰਗ | | (ਫ਼) | ਲਗੜਾਪਣ, ਡੁੱਡਾਪਣ। |
| ਲੰਗਰ | | (ਫ਼) | ਉਹ ਭੋਜਨ ਜਿਹੜਾ ਲੋੜਵੰਦ ਗ਼ਰੀਬਾਂ ਨੂੰ ਵਰਤਾਇਆ ਜਾਂਦਾ ਹੈ। ਖ਼ੈਰਾਤ ਖ਼ਾਨਾ, ਪਹਿਲਵਾਨਾਂ ਦਾ ਲੰਗੋਟ, ਜਹਾਜ਼ ਜਾਂ ਬੇੜੀ ਆਦਿ ਦੇ ਠਹਿਰਨ ਦੇ ਲਈ ਲੋਹੇ ਦੀ ਕੜੀ ਆਦਿ ਵਰਤੀ ਜਾਂਦੀ ਹੈ। |
| ਲਗਾਮ | : | (ਫ਼) | ਵਾਗ। |
| ਲੱਜ਼ਤ | | (ਅ) | ਸੁਆਦ। |
| ਲਜ਼ੀਜ਼ | | (ਅ) | ਸੁਆਦੀ। |
| ਲਤੀਫ਼ | | (ਅ) | ਨਾਜ਼ੁਕ, ਨਰਮ, ਸਾਫ਼, ਪਾਕ। |
| ਲਤੀਫ਼ਾ | | (ਅ) | ਚੰਗੀ ਚੀਜ਼, ਚੁਟਕਲਾ, ਸੁਆਦੀ ਗੱਲ, ਸ਼ਗੂਫ਼ਾ, ਅਨੋਖੀ ਗੱਲ। |
| ਲਫ਼ਜ਼ | | (ਅ) | ਸ਼ਬਦ, ਗੱਲ ਬਾਤ, ਮੂੰਹ 'ਚੋਂ ਨਿਕਲ਼ੀ ਗੱਲ ਜਿਸ ਦੇ ਅਰਥ ਵੀ ਹੋਣ। ਲਿਖਿਆ ਗਿਆ ਵਾਕ ਜਾਂ ਸ਼ਬਦ। |
| ਲਬ | : | (ਫ਼) | ਬੁੱਲ੍ਹ, ਕੰਢਾ, ਬੁੱਕ ਲਈ ਵੀ ਪੰਜਾਬੀ ਵਿਚ ਵਰਤਿਆ ਜਾਂਦਾ ਹੈ। |
| ਲਬਾਲਬ | | (ਫ਼) | ਕੰਢਿਆਂ ਤਕ ਭਰਿਆ ਹੋਇਆ। |

| | | | |
|---|---|---|---|
| ਲਮਹਾ | | (ਅ) | ਪਲ। |
| ਲਰਜ਼ਾ | : | (ਫ਼) | ਲਰਜ਼ਾ, ਥਰਥਰਾਹਟ, ਕਾਂਬਾ। |
| ਲਰਜ਼ਿਸ਼ | | (ਫ਼) | ਕਾਂਬਾ, ਥਰਥਰਾਹਟ। |
| ਲਅਨਤ | | (ਅ) | ਲਾਅਣਤ, ਫਿਟਕਾਰ। |
| ਲਾਇਕ | | (ਅ) | ਯੋਗ, ਕਾਬਿਲ, ਢੁਕਵਾਂ, ਦਰੁਸਤ। |
| ਲਾਸ਼ | | (ਤੁ) | ਮ੍ਰਿਤਕ ਦੀ ਦੇਹ। |
| ਲਾਸਾਨੀ | | (ਅ) | ਬੇਜੋੜ, ਬੇਮਿਸਾਲ, ਇੱਕੋ ਇਕ। |
| ਲਾਹਕ | | (ਅ) | ਮਿਲਿਆ ਹੋਇਆ, ਜੁੜਿਆ ਹੋਇਆ। |
| ਲਾਹੌਲ | | (ਅ) | ਨਹੀਂ ਹੈ ਸ਼ਕਤੀ, ਨਫ਼ਰਤ ਅਤੇ ਅਕੇਵੇਂ ਵੇਲ਼ੇ ਵਰਤਿਆ ਜਾਂਦਾ ਸ਼ਬਦ। ਕੁਰਾਨ ਸ਼ਰੀਫ਼ ਦੀ ਇਕ ਤੁੱਕ ਵੱਲ ਸੰਕੇਤ ਵਜੋਂ ਵੀ ਵਰਤਿਆ ਜਾਂਦਾ ਹੈ। |
| ਲਾਜਵਰਦ | | (ਅ) | ਨੀਲੇ ਰੰਗ ਦਾ ਇਕ ਚਮਕਦਾਰ ਪੱਥਰ, ਨੀਲਾ ਰੰਗ, ਨੀਲਵਰ। |
| ਲਾਜਵਾਬ | | (ਅ) | ਨਿਰਉੱਤਰ, ਚੁੱਪ, ਬੇਮਿਸਾਲ। |
| ਲਾਜ਼ਵਾਲ | | (ਅ) | ਜਿਸ ਨੂੰ ਜਵਾਲ ਨਾ ਹੋਵੇ, ਹਮੇਸ਼ਾ ਰਹਿਣ ਵਾਲਾ। |
| ਲਾਜ਼ਿਮ | | (ਅ) | ਜੁੜਿਆ ਹੋਇਆ, ਵਾਜਬ, ਫ਼ਰਜ਼। |
| ਲੰਗਰੀ | | (ਫ਼) | ਲਾਂਗਰੀ, ਲੰਗਰ ਨਾਲ ਸਬੰਧਿਤ। |
| ਲਾਦਵਾ | | (ਅ) | ਜਿਸ ਦੀ ਦਵਾ ਨਾ ਹੋਵੇ। |
| ਲਾਵਲਦ | | (ਅ) | ਬੇਸੰਤਾਨ। |
| ਲਾਵਾਰਿਸ | | (ਅ) | ਉਹ ਮਾਲ ਜਾਂ ਵਿਅਕਤੀ ਜਿਸ ਦਾ ਕੋਈ ਵਾਰਿਸ ਨਾ ਹੋਵੇ। |
| ਲਿਆਕਤ | | (ਅ) | ਯੋਗਤਾ, ਕਾਬਲੀਅਤ, ਖ਼ੂਬੀ, ਸੂਝ ਲਿਆਕਤ। |
| ਲਿਹਾਜ਼ | | (ਅ) | ਸ਼ਰਮ, ਆਦਰ ਮਾਨ, ਖ਼ਿਆਲ, ਲਿਹਾਜ਼, ਕਿਸੇ ਦੀ ਸ਼ਰਮ ਮੰਨਣੀ। |
| ਲਿਹਾਫ਼ | | (ਅ) | ਰਜ਼ਾਈ। |
| ਲਿਹਾਜ਼ਾ | | (ਅ) | ਇਸੇ ਲਈ, ਗ਼ਰਜ਼ ਇਹ ਹੈ ਕਿ, ਮਤਲਬ ਇਹ ਹੈ ਕਿ। |
| ਲਿੱਤਾ (ਲੱਤਾ) | | (ਫ਼) | ਲੀਰ, ਕੱਪੜੇ ਦਾ ਟੁਕੜਾ। |
| ਲਿਬਾਸ | : | (ਅ) | ਪਹਿਰਾਵਾ, ਪੁਸ਼ਾਕ। |
| ਲਿਫ਼ਾਫ਼ਾ (ਲਫ਼ਾਫ਼ਾ) | : | (ਅ) | ਉੱਪਰ ਦਾ ਖ਼ੋਲ। |

| | | |
|---|---|---|
| ਲੁਕਮਾ | (ਅ) | ਗਰਾਹੀ, ਬੁਰਕੀ। |
| ਲੁੱਚਾ | (ਅ) | ਇਹ ਫ਼ਾਰਸੀ ਦੇ ਸ਼ਬਦ ਲੁੱਚ ਤੋਂ ਬਣਿਆ ਹੈ। ਲੁੱਚ ਕਹਿੰਦੇ ਹਨ ਨੰਗੇ, ਬਦਚਲਨ, ਬਦਮਾਸ਼ ਨੂੰ। |
| ਲੁਤਫ਼ | (ਅ) | ਮੇਹਰਬਾਨੀ, ਖ਼ੂਬੀ, ਨਰਮੀ। |
| ਲੂਲ | (ਫ਼) | ਲੋਟੇ ਦੀ ਟੂਟੀ, ਬੇਸ਼ਰਮੀ। |
| ਲੂਲੀ | (ਫ਼) | ਲੂਲ ਨਾਲ, ਸਬੰਧਿਤ, ਬੇਹਿਆ। |
| ਲੇਕਿਨ | (ਫ਼) | ਪਰ, ਮਗਰ। |
| ਲੋਬੀਅ | (ਫ਼) | ਇਕ ਦਾਲ ਦਾ ਨਾਂ। |
| ਲੌਹ | (ਅ) | ਫੱਟੀ, ਤਖ਼ਤੀ, ਤਵੀ। |
| ਲੰਗ੍ਹਾ | (ਫ਼) | ਪੰਜਾਬੀ ਵਿਚ ਲਾਂਘਾ ਹੋ ਗਿਆ, ਦਰਵਾਜ਼ਾ, ਲੰਘਣ ਦੀ ਰਾਹ। |

## ਵ

| | | | |
|---|---|---|---|
| ਵਸਤ | | (ਅ) | ਵਿਚਕਾਰ, ਗੱਭ, ਦਰਮਿਆਨ। |
| ਵਸਫ਼ | : | (ਅ) | ਖ਼ੂਬੀ, ਅਛਾਈ, ਗੁਣ, ਸਿਫ਼ਤ, ਕਮਾਲ। |
| ਵਸਵਸਾ | | (ਅ) | ਵਹਿਮ, ਡਰ, ਸ਼ੱਕ, ਜਕੋ ਤਕੀ। |
| ਵਸਾਲ | | (ਅ) | ਮੇਲ, ਮਰ ਜਾਣਾ, ਤਸੱਵਫ਼ ਅਨੁਸਾਰ ਜੋਤੀ ਜੋਤ ਸਮਾ ਜਾਣਾ। |
| ਵਸੀਅ | | (ਅ) | ਵਿਸ਼ਾਲ। |
| ਵਸੀਅਤ | | (ਅ) | ਯਾਤਰਾ 'ਤੇ ਜਾਣ ਸਮੇਂ ਜਾਂ ਅੰਤ ਸਮੇਂ ਵਿਚ ਹਦਾਇਤ ਕਰਨੀ ਕਿ ਮੇਰੇ [illegible] ਇੰਝ ਹੋਵੇ। |
| ਵਸੀਅੱਤ ਨਾਮਾ | | (ਅਫ਼) | ਵਸੀਅਤ ਦੀ ਲਿਖਤ। |
| ਵਸੀਕਾ | | (ਅ) | ਲਿਖਤ, ਦਸਤਾਵੇਜ਼, ਇਕਰਾਰ ਨਾਮਾ, [illegible] |
| ਵਸੀਲਾ | | (ਅ) | ਸਾਧਨ, ਸਹਾਰਾ, ਆਸਰਾ, ਮਦਦ |
| ਵਸੂਕ | | (ਅ) | ਭਰੋਸਾ, ਦ੍ਰਿੜ੍ਹਤਾ, ਮਜ਼ਬੂਤੀ। |
| ਵਸੂਲ | | (ਅ) | ਜੋ ਪ੍ਰਾਪਤ ਹੋ ਗਿਆ ਹੋਵੇ। |
| ਵਹਮ | | (ਅ) | ਸ਼ੱਕ। |
| ਵਹਮੀ | | (ਅ) | ਸ਼ੱਕ ਕਰਨ ਵਾਲਾ। |
| ਵਹਸ਼ਤ | | (ਅ) | ਵਹਿਸ਼ਤ, ਘਬਰਾਹਟ, [illegible], [illegible] ਘਿਰਨਾ, ਡਰ। |
| ਵਹਸ਼ੀ | : | (ਅ) | ਜੰਗਲੀ, ਅਸੱਭਿਅ, ਉਜੱਡ। |
| ਵਹਦਤ | | (ਅ) | ਇਕ ਹੋਣਾ, [illegible]। |
| ਵਹੀ | | (ਅ) | ਨਬੀਆਂ 'ਤੇ ਉੱਤਰਨ ਵਾਲਾ ਰੱਬੀ ਸੁਨੇਹਾ। |
| ਵਕਤ | : | (ਅ) | ਸਮਾਂ, ਘੜੀ, [illegible] |
| ਵਕਫ਼ | | (ਅ) | ਪੁੰਨ ਅਰਥ [illegible] |

ਨਾ ਬਣਾਇਆ ਗਿਆ ਹੋਵੇ।

| | | | |
|---|---|---|---|
| ਵਕਫ਼ਾ | | (ਅ) | ਮੁਹਲਤ। |
| ਵਕਾਰ | | (ਅ) | ਕਦਰ, ਆਦਰ ਮਾਣ। |
| ਵਕਾਲਤ | | (ਅ) | ਵਕੀਲ ਦਾ ਪੇਸ਼ਾ। |
| ਵਕੀਲ | | (ਅ) | ਮੁਖ਼ਤਿਆਰ, ਉਹ ਕੋਈ ਜਿਸ ਦੇ ਸਪੁਰਦ ਆਪਣਾ ਕੰਮ ਕੀਤਾ ਜਾਵੇ। ਸਨਦ ਪ੍ਰਾਪਤ ਕਾਨੂੰਨਦਾਨ ਜੋ ਕਿ ਅਦਾਲਤ ਵਿਚ ਕਿਸੇ ਧਿਰ ਵੱਲੋਂ ਮੁਕੱਦਮੇ ਦੀ ਪੈਰਵੀ ਕਰੇ ਅਤੇ ਜਿਸ ਦਾ ਇਹ ਪੇਸ਼ਾ ਹੋਵੇ। |
| ਵਕੂਫ਼ | | (ਅ) | ਜਾਨਣਾ, ਸੂਝ, ਤਜਰਬਾ, ਗਿਆਨ। |
| ਵਜਹ | | (ਅ) | ਕਾਰਨ, ਦਲੀਲ, ਢੰਗ। |
| ਵਜਦ | : | (ਅ) | ਬੇਹੱਦ ਖ਼ੁਸ਼ੀ, ਹਾਲ, ਝੂਮਣਾ। |
| ਵਜ਼ਨ | : | (ਅ) | ਤੋਲ, ਭਾਰ, ਅਰੂਜ਼ ਅਨੁਸਾਰ ਸ਼ਿਅਰ ਦੀ ਬਹਿਰ, ਵੁਕਅਤ। |
| ਵਜ਼ਅ | | (ਅ) | ਬਣਾਵਟ, ਸੂਰਤ ਸ਼ਕਲ, ਹੁਲੀਆ, ਰੰਗ ਢੰਗ। |
| ਵਜ਼ਾਹਤ | | (ਅ) | ਖੋਲ੍ਹ ਕੇ ਦੱਸਣਾ। |
| ਵਜ਼ਾਰਤ | | (ਅ) | ਮੰਤਰੀ ਪਦ। |
| ਵਜ਼ੀਫ਼ਾ | | (ਅ) | ਤਨਖ਼ਾਹ, ਸੇਵਾ ਫ਼ਲ। |
| ਵਜ਼ੀਰ | | (ਅ) | ਮੰਤਰੀ। |
| ਵੁਜੂਦ | | (ਅ) | ਹੋਂਦ, ਸਰੀਰ। |
| ਵਤਦ | | (ਅ) | ਇਲਮ ਅਰੂਜ਼ ਵਿਚ ਤਿੰਨ ਹਰਫ਼ੀ ਸ਼ਬਦ। |
| ਵਤਨ | | (ਅ) | ਦੇਸ, ਮਾਤ ਭੂਮੀ, ਆਪਣਾ ਦੇਸ। |
| ਵਤੀਰਾ | : | (ਅ) | ਤਰੀਕਾ, ਆਦਤ, ਵਰਤਾਓ। |
| ਵਫ਼ਦ | | (ਅ) | ਪ੍ਰਤੀਨਿਧ ਟੋਲੀ, ਡੈਪੂਟੇਸ਼ਨ, ਨੁਮਾਇੰਦੇ। |
| ਵਫ਼ਾ | | (ਅ) | ਨਿਬਾਹ, ਸਾਥ ਦੇਣਾ, ਸ਼ੁੱਭ ਕਾਮਨਾ। |
| ਵਫ਼ਾਤ | | (ਅ) | ਮੌਤ। |
| ਵਬਾ | | (ਅ) | ਮਹਾਂਮਾਰੀ। |
| ਵਬਾਲ | : | (ਅ) | ਮੁਸੀਬਤ, ਦੁੱਖ, ਬੋਝ, ਅਕਾ ਦੇਣ ਵਾਲਾ ਬੋਝ ਜਾਂ ਕੰਮ। |
| ਵਰਕ | | (ਅ) | ਕਾਗਜ਼ ਦਾ ਪੰਨਾ। |

ਵਰਮ (ਅ) ਸੋਜਾ।

ਵਰਸਾ (ਫ਼) ਵਿਰਸਾ, ਮਰਨ ਵਾਲੇ ਦਾ ਮਾਲ, ਮਰਨ ਵਾਲੇ ਤੋਂ ਹੱਕ ਪ੍ਰਾਪਤ ਹੋਣ।

ਵਰਕਾ (ਅ) ਪੁਸਤਕ ਆਦਿ ਦਾ ਪੰਨਾ।

ਵਰਨਾ (ਫ਼) ਅਤੇ ਨਹੀਂ ਤਾਂ।

ਵਰਜ਼ਿਸ਼ (ਫ਼) ਕਸਰਤ।

ਵਰਾਸਤ (ਅ) ਵਿਰਸਾ।

ਵਲਦੀਅਤ (ਅ) ਬਾਪ ਦਾ ਨਾਂ।

ਵਲਦ (ਅ) ਪੁੱਤਰ।

ਵਲਵਲਾ (ਅ) ਜੋਸ਼, ਉਮੰਗ।

ਵਲਕਿਨ (ਅ) ਪਰ, ਮਗਰ, ਅਤੇ ਨਹੀਂ ਤਾਂ, ਸਗੋਂ।

ਵਲੀ (ਅ) ਸਰਪ੍ਰਸਤ, ਰੱਬ ਦੇ ਕਰੀਬ ਬੰਦਾ।

ਵਲੀਮਾ (ਅ) ਨਿਕਾਹ ਮਗਰੋਂ ਲਾੜੇ ਵੱਲੋਂ ਭੋਜ।

ਵਅਜ਼ (ਅ) ਧਾਰਮਿਕ ਤਕਰੀਰ, ਧਾਰਮਿਕ ਗੱਲਾਂ ਦਾ ਧਿਆਨ, ਨਸੀਹਤ।

ਵਅਦਾ (ਅ) ਵਾਇਦਾ, ਕੌਲ, ਇਕਰਾਰ।

ਵਾਅਜ਼ (ਅ) ਨਸੀਹਤ ਕਰਨ ਵਾਲਾ, ਧਾਰਮਿਕ ਵਕਤਾ।

ਵਾਸਤਾ (ਅ) ਵਾਹ, ਸਬੰਧ, ਮਤਲਬ, ਵਸੀਲਾ, ਦੋਸਤੀ, ਵਿਚੋਲਾ, ਸਾਲਸ।

ਵਾਹ (ਫ਼) ਸ਼ਾਬਾਸ਼ ਲਈ ਸ਼ਬਦ।

ਵਾਹੀਆਤ (ਅ) ਫ਼ਜ਼ੂਲ, ਬੇਹੂਦਾ, ਝੂਠ ਖ਼ਰਾਫ਼ਾਤ।

ਵਾਹਿਦ (ਅ) ਇੱਕੋ ਇਕ, ਇਕੱਲਾ।

ਵਾਕਿਫ਼ (ਅ) ਜਾਣੂ, ਮਾਹਰ, ਤਜਰਬੇਕਾਰ।

ਵਾਕਈ (ਅ) ਦਰੁਸਤ, ਅਸਲੋਂ, ਹਕੀਕਤ ਵਿਚ।

ਵਾਕਿਅ (ਅ) ਵਾਕਿਆ, ਹਾਲ, ਮਾਜਰਾ, ਘਟਨਾ, ਖ਼ਬਰ, ਵਕੂਅ।

ਵਾਕਿਆਤ (ਅ) ਵਾਕਿਅ ਦਾ ਬਹੁਵਚਨ।

ਵਾਕਫ਼ੀਅਤ (ਫ਼) ਜਾਣ ਪਛਾਣ, ਜਾਣਕਾਰੀ, ਤਜਰਬਾ, ਪਰਖ, ਸ਼ਨਾਖ਼ਤ।

| | | | |
|---|---|---|---|
| ਵਾਜ਼ਿਅ | | (ਅ) | ਪ੍ਰਗਟ, ਸਾਫ਼, ਖੋਲ੍ਹ ਕੇ ਵੇਰਵੇ ਸਹਿਤ। |
| ਵਾਜਿਬ | | (ਅ) | ਜ਼ਰੂਰੀ, ਲਾਇਕ, ਲਾਜ਼ਿਮ। |
| ਵਾਦੀ | | (ਅ) | ਦੋ ਪਹਾੜਾਂ ਵਿਚਕਾਰਲੀ ਧਰਤੀ। |
| ਵਾਪਸ | | (ਫ਼) | ਉਲਟਾ, ਪੁੱਠਾ, ਫੇਰਿਆ ਹੋਇਆ, ਪਿੱਛੇ। |
| ਵਾਫ਼ਰ | | (ਅ) | ਬਹੁਤਾ, ਅਰੂਜ਼ ਵਿਚ ਇਕ ਬਹਿਰ ਦਾ ਨਾਂ। |
| ਵਾਬਸਤਾ | | (ਫ਼) | ਬੰਨ੍ਹਿਆ ਹੋਇਆ, ਜੁੜਿਆ ਹੋਇਆ, ਸਬੰਧਿਤ। |
| ਵਾਰਦਾਤ | | (ਅ) | ਆਪ ਬੀਤੀ ਦਾ ਵੇਰਵਾ, ਹਾਦਸਾ, ਵਾਕਿਆ। |
| ਵਾਰਿਸ | | (ਅ) | ਮੁਰਦੇ ਦੇ ਮਾਲ ਦਾ ਜਾਇਜ਼ ਹੱਕਦਾਰ। |
| ਵਾਲਿਦ | | (ਅ) | ਪਿਤਾ, ਬਾਪ। |
| ਵਾਲਿਦਾ | | (ਅ) | ਮਾਤਾ, ਮਾਂ। |
| ਵਾਲਿਦੈਨ | | (ਅ) | ਮਾਪੇ, ਮਾਂ ਬਾਪ, ਮਾਤਾ ਪਿਤਾ। |
| ਵਾਲੀ | : | (ਅ) | ਮਾਲਿਕ, ਹਾਕਮ, ਸਰਪ੍ਰਸਤ, ਰਾਖਾ। |
| ਵਾਵੇਲਾ | : | (ਅ) | ਰੌਲ਼ਾ ਰੱਪਾ, ਫ਼ਰਿਆਦ, ਅਫ਼ਸੋਸ। |
| ਵਦਾਅ | | (ਅ) | ਵਿਦਾ, ਰਵਾਨਗੀ, ਰੁਖ਼ਸਤ, ਲਾੜੀ ਦੇ ਤੋਰੇ ਜਾਣ ਦੀ ਰਸਮ। |
| ਵਿਦਾਈ | : | (ਅ) | ਰੁਖ਼ਸਤੀ, ਵਿੱਦਿਆ ਨਾਲ ਸਬੰਧਿਤ। |
| ਵਿਰਦ | : | (ਅ) | ਵਾਰ-ਵਾਰ ਜਪਣਾ, ਹਰ ਰੋਜ਼ ਕੀਤੇ ਜਾਣ ਵਾਲ਼ਾ ਕੰਮ, ਨਿਤਨੇਮ। |
| ਵੀਰਾਨ | : | (ਫ਼) | ਉਜਾੜ, ਬੰਜਰ, ਬਰਬਾਦ, ਬੇਰੌਣਕ। |
| ਵੀਰਾਨੀ | : | (ਫ਼) | ਚੌੜਾਈ, ਫੈਲਾਵਟ। |
| ਵੁਸਅਤ | : | (ਅ) | ਸ਼ੌਕਤ, ਮਾਣ, ਸਾਖ਼, ਇੱਜ਼ਤ। |
| ਵੁਜ਼ੂ | : | (ਅ) | ਨਮਾਜ਼ ਪੜ੍ਹਣ ਦੇ ਲਈ ਸਰੀਰ ਦੇ ਖ਼ਾਸ-ਖ਼ਾਸ ਅੰਗਾਂ ਨੂੰ ਪਾਣੀ ਦੇ ਨਾਲ ਧੋਣਾ। |